ਡਾ. ਕੁਲਬੀਰ ਸਿੰਘ ਕਾਂਗ

# ਭਾਸ਼ਾ ਵਿਗਿਆਨ ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿੱਪੀ



## ਲੇਖਕ ਦੀਆਂ ਹੋਰ ਰਚਨਾਵਾਂ

**ਆਲੋਚਨਾ :** ਪੰਜਾਬੀ ਸਾਹਿਤ-ਇਕ ਆਧੁਨਿਕ ਚਿੰਤਨ, ਨਾਨਕ ਸਿੰਘ—ਇਕ ਅਧਿਐਨ, ਸਾਹਿਤ ਚਿੰਤਨ, ਸਾਹਿਤ ਮੀਮਾਂਸਾ, ਆਧੁਨਿਕ ਸਾਹਿਤ-ਸਿਧਾਂਤ, ਬਾਵਾ ਬਲਵੰਤ—ਜੀਵਨ ਤੇ ਰਚਨਾ, ਦਮੋਦਰ—ਇਕ ਸਾਹਿਤਿਕ ਮੁੱਲਾਂਕਣ, ਭਾਈ ਵੀਰ ਸਿੰਘ–ਇਕ ਕਾਵਿ ਅਧਿਐਨ, ਸੱਯਦ ਵਾਰਿਸ ਸ਼ਾਹ ਇਤਿਹਾਸਕ ਤੇ ਕਾਵਿ ਮੁੱਲਾਂਕਣ, ਮਹਾਂ ਕਵੀ ਗੁਰੂ ਨਾਨਕ,
ਪੂਰਵੀ ਸਮੀਕਸ਼ਾ ਕੇ ਸਿਧਾਂਤ (ਹਿੰਦੀ)

**ਰੇਖਾ ਚਿਤਰ :** ਬੱਦਲਾਂ ਦੇ ਰੰਗ, ਪੱਥਰ ਲੀਕਾਂ, ਪੱਕੀਆਂ ਇੱਟਾਂ

**ਲਲਿਤ ਨਿਬੰਧ :** ਨਾਦ ਅਨਾਹਦ, ਨਦੀ ਕਿਨਾਰੇ ਪਿਆਸਾ ਮਨੁੱਖ

**ਅਨੁਵਾਦ :** ਫ਼ਰੈਡਰਿਕ ਏਂਗਲਜ਼, ਸਿਧਾਂਤ ਅਤੇ ਅਧਿਐਨ, ਭਾਰਤ ਦਾ ਉਦਯੋਗੀਕਰਣ, ਪ੍ਰਸਿਧ ਹਿੰਦੀ ਇਕਾਂਗੀ, ਲੰਡਨ ਦੀ ਇਕ ਰਾਤ, ਇਕ ਵੇਸਵਾ ਦਾ ਦਿਲ, ਗਗਨ ਪਾਰੋਂ, ਰੰਗ ਮੰਚ ਤੇ ਸਿਨਿਮਾ ਦੇ ਪ੍ਰਬੀਨ ਸੋਵੀਅਤ ਕਲਾਕਾਰ, ਪੁਸ਼ਕਿਨ ਦੀ ਰੂਹ, ਕ੍ਰਾਂਤੀਕਾਰੀ, ਦ੍ਰਿਸ਼ਟੀ ਦਾ ਦੋਸ਼, ਮੁਰਦਾ ਘਰ ।

**ਸੰਪਾਦਨਾ :** ਸ਼ਬਦ ਸ਼ਲੋਕ ਭਗਤਾਂ ਕੇ, ਹਾਦਸਿਆਂ ਦਾ ਮੌਸਮ, ਸਮਕਾਲੀ ਪੰਜਾਬੀ ਆਲੋਚਨਾ ।

ਭਾਸ਼ਾ ਵਿਗਿਆਨ

# ਪੰਜਾਬੀ ਭਾਸ਼ਾ

ਤੇ

## ਗੁਰਮੁਖੀ ਲਿਪੀ

ਡਾ. ਕੁਲਬੀਰ ਸਿੰਘ ਕਾਂਗ



ਨਾਨਕ ਸਿੰਘ
ਪੁਸਤਕ ਮਾਲਾ

BHASHA VIGYAN,
*PUNJABI BHASHA te*
GURMUKHI LIPPI
by *KULBIR SINGH KAANG* (Ph. d.)

ਪਹਿਲੀ ਵਾਰ, ੧੯੭੯



ਪ੍ਰਕਾਸ਼ਕ : ਕੁਲਬੀਰ ਸੂਰੀ,
ਨਾਨਕ ਸਿੰਘ ਪੁਸਤਕਮਾਲਾ,
ਮਾਸਟਰ ਤਾਰਾ ਸਿੰਘ ਮਾਰਕੀਟ,
ਬਾਜ਼ਾਰ ਸਰਾਂ ਗੁਰੂ ਰਾਮਦਾਸ
ਅੰਮ੍ਰਿਤਸਰ

ਪ੍ਰਿੰਟਰ : ਦਲੀਪ ਸਿੰਘ,
ਪ੍ਰਭਜੋਤ ਪ੍ਰਿੰਟਿੰਗ ਪ੍ਰੈਸ,
ਬਹਾਦਰ ਨਗਰ,
ਅੰਮ੍ਰਿਤਸਰ

ਮੁੱਲ : 35 ਰੁਪਏ

## ਸਮਰਪਣ

ਕਲਾਕਾਰਾਂ ਤੇ ਖੋਜੀਆਂ

ਦੇ ਸਰਪਰਸਤ

**ਡਾ. ਐੱਮ. ਐੱਸ. ਰੰਧਾਵਾ ਜੀ ਨੂੰ**

## ਭਾਗ ਪਹਿਲਾ

ਭਾਗ ਦੂਜਾ



ਭਾਗ ਤੀਜਾ

## ਆਮੁਖ ਵਚਨ

ਮੈਂ ਪ੍ਰਾਥਮਿਕ ਤੌਰ ਤੇ ਆਲੋਚਕ ਹਾਂ, ਫਿਰ ਵਾਰਤਕ ਦੇ ਰੂਪ, ਰੇਖਾ-ਚਿਤਰ ਉੱਤੇ ਹੱਥ ਅਜ਼ਮਾਇਆ। ਅੱਜ ਕਲ੍ਹ ਲਲਿਤ ਨਿਬੰਧ ਦੇ ਨਵੇਂ ਵਾਰਤਕ-ਰੂਪ ਦਾ ਪ੍ਰਾਰੰਭ ਵੀ ਕੀਤਾ ਹੈ।

ਪਰ ਮੈਂ ਭਾਸ਼ਾ-ਵਿਗਿਆਨੀ ਨਹੀਂ ਹਾਂ। ਸਟ-ਅਠ ਸਾਲ ਭਾਸ਼ਾ ਵਿਗਿਆਨ ਪੜ੍ਹਾਉਂਦਾ ਰਿਹਾ ਹਾਂ, ਇਸ ਵਿਸ਼ੈ ਨੂੰ ਸਮਝਣ ਲਈ ਮੈਨੂੰ ਬਹੁਤ ਮਿਹਨਤ ਕਰਨੀ ਪਈ ਹੈ। ਜੋ ਸਮਝਿਆ ਹੈ, ਉਹ ਭਾਸ਼ਾ ਜਗਿਆਸੂਆਂ ਦੀ ਭੇਟਾ ਹੈ। ਹਰ ਚੰਗੇ ਸੁਝਾਉ ਨੂੰ ਮੈਂ ਜੀ ਆਇਆਂ ਆਖਾਂਗਾ।

54, ਅਜੀਤ ਨਗਰ,
ਅੰਮ੍ਰਿਤਸਰ

ਕੁਲਬੀਰ ਸਿੰਘ ਕਾਂਗ (ਡਾ.)

# ਭਾਸ਼ਾ ਦਾ ਨਿਕਾਸ ਅਤੇ ਵਿਕਾਸ
## ਅਤੇ
## ਭਾਸ਼ਾ ਦੀ ਪਰਿਭਾਸ਼ਾ

ਭਾਸ਼ਾ ਸਾਡੇ ਮਨਾਂ ਨਾਲ ਜੁੜੀ ਹੋਈ ਹੈ ਅਤੇ ਵੱਖ ਵੱਖ ਦੇਸ਼ਾਂ ਦੇ ਆਪਣੀ ਹੀ ਕਿਸਮ ਦੇ ਵਿਕਾਸ ਕਾਰਣ, ਹਰ ਦੇਸ਼ ਦੀ ਭਾਸ਼ਾ ਤਕਰੀਬਨ ਅੱਡ ਅੱਡ ਹੀ ਹੁੰਦੀ ਹੈ। ਇਹ ਕੌਮਾਂ ਦਾ ਵਿਰਸਾ ਹੁੰਦੀ ਹੈ। ਉਹੋ ਹੀ ਭਾਸ਼ਾ ਜ਼ਿਆਦਾ ਪ੍ਰਭਾਵਸ਼ਾਲੀ ਮੰਨੀ ਜਾਂਦੀ ਹੈ ਜਿਹੜੀ ਮਨੁੱਖ ਦੀਆਂ ਵੱਖ ਵੱਖ ਸ਼੍ਰੇਣੀਆਂ ਨੂੰ ਜੋੜਣ ਵਿਚ ਮਦਦ ਦੇਵੇ, ਕਿਉਂਕਿ ਬੁਨਿਆਦੀ ਤੌਰ ਤੇ ਇਹ ਮਨੁੱਖੀ ਹਿਰਦਿਆਂ ਨੂੰ ਇਕ ਦੂਸਰੇ ਦੇ ਨੇੜੇ ਲਿਆਉਂਦੀ ਹੈ। ਮਨੁੱਖੀ ਦਿਮਾਗ਼ ਨੇ ਜਿੰਨੀਆਂ ਵੀ ਅੱਜ ਤਕ ਕਾਢਾਂ ਕੱਢੀਆਂ ਹਨ ਉਨ੍ਹਾਂ ਵਿਚੋਂ ਭਾਸ਼ਾ ਸਭ ਤੋਂ ਸ੍ਰੇਸ਼ਟ ਹੈ ਕਿਉਂਕਿ ਇਹ ਮਨੁੱਖਤਾ ਦੇ ਕਲਿਆਣ ਤੇ ਉੱਨਤੀ ਦਾ ਮੂਲ ਸਾਧਨ ਹੈ।

ਭਾਸ਼ਾ ਕੀ ਹੈ ? ਇਸ ਬਾਰੇ ਵੱਖ ਵੱਖ ਰਾਵਾਂ ਹਨ ਪਰ ਇਕ ਆਮ ਜਿਹੀ ਵਿਆਖਿਆ ਇਹ ਹੈ ਕਿ ਸ਼ਬਦਾਂ ਦਾ ਉਹ ਸਮੂਹ ਜਿਸ ਦੁਆਰਾ ਅਸੀਂ ਆਪਣੇ ਮਨ ਦੀਆਂ ਭਾਵਨਾਵਾਂ ਦੂਸਰੇ ਤਾਈਂ ਪਹੁੰਚਾਉਂਦੇ ਹਾਂ, ਉਹ ਭਾਸ਼ਾ ਅਖਵਾਉਂਦੀ ਹੈ।

ਭਾਸ਼ਾ ਬਾਰੇ ਡਬਲਿਊ ਸਮਿੱਥ (W. Smith) ਲਿਖਦੇ ਹਨ :

> "ਭਾਸ਼ਾ ਮਨੁੱਖੀ ਨਸਲ ਦੀ ਯਾਦ ਹੈ ਜਾਂ ਭਾਸ਼ਾ ਇਕ ਧਾਗੇ ਜਾਂ ਨਾੜੀ ਵਾਂਗ ਵੱਖ ਵੱਖ ਯੁਗਾਂ ਦੇ ਜੀਵਨ ਵਿਚੋਂ ਲੰਘਦੀ ਹੈ ਅਤੇ ਉਨ੍ਹਾਂ ਨੂੰ ਆਪਸ ਵਿਚ ਜੋੜਦੀ ਹੈ ਤਾਂ ਜੋ ਇਕ ਸਾਂਝਾ, ਲੰਮੇਰਾ ਅਤੇ ਉੱਨਤ ਜੀਵਨ ਜੀਵਿਆ ਜਾ ਸਕੇ।"

ਇਸ ਬਾਰੇ ਸੈਮੂਅਲ ਜਾਨਸਨ ਦਸਦੇ ਹਨ :

> "ਭਾਸ਼ਾ ਕੌਮਾਂ ਦਾ ਵਿਰਸਾ ਹੁੰਦੀ ਹੈ"

ਨੋਵਿਸਟਰ ਲਿਖਦਾ ਹੈ :

> "ਭਾਸ਼ਾ ਭਾਵਾਂ ਤੇ ਵਿਚਾਰਾਂ ਦਾ ਪ੍ਰਗਟਾਵਾ ਹੈ ਅਤੇ ਜੋ ਇਕ ਦੇਸ਼ ਦੇ ਲੋਕ ਆਪਣੇ

ਭਾਵਾਂ ਦੀ ਵੱਖਰੀ ਜਾਂ ਨਿਆਰੀ ਹਸਤੀ ਕਾਇਮ ਨਹੀਂ ਕਰ ਸਕਦੇ ਤਾਂ ਉਹ ਭਾਸ਼ਾ ਦੀ ਵੀ ਅੱਡਰੀ ਹਸਤੀ ਕਾਇਮ ਕਰਨ ਤੋਂ ਅਸਮਰੱਥ ਰਹਿੰਦੇ ਹਨ।"

ਉਪਰ ਦਿੱਤੀਆਂ ਪਰਿਭਾਸ਼ਾਵਾਂ ਤੋਂ ਇਹ ਗਲ ਤਾਂ ਭਲੀ ਭਾਂਤ ਸਪਸ਼ਟ ਹੈ ਕਿ ਭਾਸ਼ਾ ਸ਼ਬਦਾਂ ਦੁਆਰਾ ਮਨੁੱਖੀ ਭਾਵਾਂ ਦਾ ਬਿਆਨ ਹੈ, ਜਿਸ ਰਾਹੀਂ ਪੁਰਾਣੇ ਸਾਹਿਤਿਕ ਖਜ਼ਾਨੇ ਆਉਣ ਵਾਲੀਆਂ ਪੀੜ੍ਹੀਆਂ ਤੱਕ ਪੁਜਦੇ ਰਹਿੰਦੇ ਹਨ।

ਭਾਸ਼ਾ ਦੇ ਮੂਲ ਜਨਮ ਸਥਾਨ ਅਤੇ ਸਮੇਂ ਬਾਰੇ ਇਤਿਹਾਸਕਾਰਾਂ ਦੀਆਂ ਵੱਖ ਵੱਖ ਰਾਵਾਂ ਹਨ। ਅੱਜ ਤਕ ਕੋਈ ਇਕ ਸਮਾਂ ਨਿਸ਼ਚਿਤ ਨਹੀਂ ਹੋ ਸਕਿਆ।

ਭਾਸ਼ਾ ਦੋ ਮੂਲ ਤੱਤਾਂ ਦਾ ਸੰਗ੍ਰਹਿ ਹੈ : ਮਾਨਸਿਕ ਤੱਤ ਭਾਸ਼ਾ ਵਿਗਿਆਨ ਦੇ ਖੇਤਰ ਵਿਚ ਮੂਲ ਆਧਾਰ ਹਨ। ਜੇ ਮਨ ਕਿਸੇ ਚੀਜ਼ ਬਾਰੇ ਸੋਚੇ ਹੀ ਨਾ, ਭਾਵ ਉਹ ਕਿਸੇ ਵਸਤੂ ਲਈ ਇੱਛਾ ਜਾਂ ਅਣਇੱਛਾ ਹੀ ਨਾ ਪ੍ਰਗਟ ਕਰੇ ਤਾਂ ਸਾਡੇ ਬਾਹਰਮੁੱਖੀ ਯੰਤਰ ਕੰਨ, ਜੀਭ, ਬੁਲ੍ਹ, ਤਾਲੂ ਤੇ ਗਲਾ (ਕੰਠ) ਕੁਝ ਵੀ ਕਰਨ ਤੋਂ ਅਸਮਰੱਥ ਹਨ। ਇਸ ਤੋਂ ਇਹ ਸਿੱਧ ਹੈ ਕਿ ਭਾਸ਼ਾ ਹੇਠ ਲਿਖੇ ਦੋ ਮੂਲ ਤੱਤਾਂ ਦਾ ਸੰਗ੍ਰਹਿ ਹੈ :

1. ਮਾਨਸਿਕ ਚਿੰਤਨ।
2. ਬਾਹਰਵਰਤੀ ਕਿਰਿਆ ਤੇ ਪ੍ਰਕਿਰਿਆ।

ਚਿਰਾਂ ਦੀ ਖੋਜ ਤੋਂ ਬਾਅਦ ਵੀ ਮਨੁੱਖ ਭਾਸ਼ਾ ਦੇ ਨਿਕਾਸ ਸਥਾਨ ਤੇ ਸਮੇਂ ਬਾਰੇ ਉਥੇ ਹੀ ਖਲੋਤਾ ਹੈ, ਜਿਥੋਂ ਇਸ ਨੇ ਖੋਜ ਯਾਤਰਾ ਆਰੰਭ ਕੀਤੀ ਸੀ। ਹਾਲੇ ਤੱਕ ਵੀ ਕਿਸੇ ਇਕ ਧਾਰਨਾ ਉਪਰ ਸਾਰੇ ਵਿਗਿਆਨੀਆਂ ਦੀ ਸਹਿਮਤੀ ਨਹੀਂ ਹੋ ਸਕੀ, ਜਦੋਂ ਕੋਈ ਵੀ ਸਿੱਟੇ ਇੰਨੀ ਮਿਹਨਤ ਦੇ ਬਾਵਜੂਦ ਨਾ ਨਿਕਲੇ ਤਾਂ ਵਿਗਿਆਨੀਆਂ ਨੇ ਇਸ ਬਾਬਤ ਗਲ ਕਰਨੀ ਹੀ ਛੱਡ ਦਿੱਤੀ ਹੈ। ਇਥੇ ਹੀ ਬੱਸ ਨਹੀਂ ਇਕ ਵਾਰ ਫਰਾਂਸ ਵਿਚ ਤਾਂ ਯੂਨੀਵਰਸਿਟੀਆਂ ਵਿਚ ਜਾਂ ਹੋਰ ਕਿਤੇ ਪੜ੍ਹੇ ਜਾਣ ਵਾਲੇ ਖੋਜ-ਪੱਤਰਾਂ ਵਿਚ ਇਸ ਉਪਰ ਚਰਚਾ ਕਰਨ ਦੀ ਪਾਬੰਦੀ ਲਾ ਦਿੱਤੀ ਗਈ ਸੀ ਕਿਉਂਕਿ ਉਹ ਇਸ ਨੂੰ ਕਦੀ ਵੀ ਨਾ ਸੁਲਝਣ ਵਾਲਾ ਅਰਥਾਤ ਸਦੀਵੀ ਉਲਝਾਊ ਮਸਲਾ ਸਮਝਣ ਲਗ ਪਏ ਸਨ ਪਰ ਫਿਰ ਵੀ ਖੋਜੀ ਆਪੋ ਆਪਣੇ ਕੰਮ ਲੱਗੇ ਰਹਿੰਦੇ ਹਨ ਅਤੇ ਆਪਣਾ ਮੱਤ ਦ੍ਰਿੜ ਕਰਵਾਉਣ ਲਈ ਹਰ ਮੁਮਕਿਨ ਕੋਸ਼ਿਸ਼ ਕਰਦੇ ਰਹਿੰਦੇ ਹਨ।

ਆਦਿ ਕਾਲ ਵਿਚ ਜਦੋਂ ਮਨੁੱਖ ਨੇ ਆਪਣੇ ਅੰਦਰ ਕੁਝ ਮਹਿਸੂਸ ਕੀਤਾ ਤਾਂ ਉਹ ਉਸ ਗਲ ਨੂੰ ਦੂਸਰਿਆਂ ਤਾਈਂ ਪਹੁੰਚਾਉਣ ਲਈ ਬਿਹਬਲ ਹੋ ਉਠਿਆ, ਇਸ ਲਈ ਭਾਸ਼ਾ ਦਾ ਸਭ ਤੋਂ ਪਹਿਲਾ ਸਰੂਪ ਹਥਾਂ, ਪੈਰਾਂ, ਅੱਖਾਂ ਅਤੇ ਹੋਰ ਅੰਗਾਂ ਦੇ ਉਹ ਸੰਕੇਤ ਹਨ ਜਿਨ੍ਹਾਂ ਦੁਆਰਾ ਉਹ ਇਕ ਦੂਸਰੇ ਨੂੰ ਸਮਝ ਸਕਦੇ ਸਨ। ਅੱਜ ਵੀ ਅਸੀਂ ਉਹ ਕੁਦਰਤੀ ਰੁੱਚੀਆਂ ਆਪਣੇ ਵਿਚ ਸਮੋਈ ਬੈਠੇ ਹਾਂ। ਅੱਜ ਦਾ ਮਨੁੱਖ ਵੀ ਜਦੋਂ ਕਿਸੇ ਨਾਲ ਕੋਈ ਗਲ ਕਰਦਾ ਹੈ ਤਾਂ ਨਾਲ ਨਾਲ ਹੱਥਾਂ, ਪੈਰਾਂ ਜਾਂ ਅੱਖਾਂ ਦੇ ਸੰਕੇਤ ਵਰਤੀ ਜਾਂਦਾ ਹੈ। ਇਹੋ ਹੀ ਭਾਸ਼ਾ ਦਾ ਸਭ ਤੋਂ ਪਹਿਲਾ ਸਰੂਪ ਸੀ।

ਡਾਰਵਿਨ ਦਾ ਇਹ ਸਿਧਾਂਤ, ਕਿ ਮਨੁੱਖ ਪਸ਼ੂ ਤੋਂ ਹੀ ਵਿਕਸਿਤ ਹੋਇਆ ਹੈ, ਹੁਣ ਤਕਰੀਬਨ ਨਿਰਮੂਲ ਹੋ ਚੁੱਕਾ ਹੈ। ਲਗ ਪਗ ਸਮੂਹ ਵਿਗਿਆਨੀਆਂ ਨੇ ਇਹ ਗਲ ਸਾਬਤ ਕੀਤੀ ਹੈ ਕਿ ਮਨੁੱਖ ਪਸ਼ੂ ਨਾਲੋਂ ਬੁਨਿਆਦੀ ਤੌਰ ਤੇ ਵੱਖਰਾ ਜੀਵ ਹੈ। ਪਸ਼ੂ ਤਾਂ ਹੁਣ ਵੀ ਸੰਕੇਤਾਂ ਦੇ ਯੁੱਗ ਵਿਚ ਜੀ ਰਹੇ ਹਨ ਪਰ ਮਨੁੱਖ ਨੇ ਆਪਣੇ ਵਿਕਾਸਸ਼ੀਲ ਦਿਮਾਗ਼ ਨਾਲ ਤਕਰੀਬਨ ਚਾਰ ਹਜ਼ਾਰ ਭਾਸ਼ਾਵਾਂ ਨੂੰ ਜਨਮ ਦਿੱਤਾ ਹੈ।

ਭਾਸ਼ਾ ਦੀ ਉਤਪੱਤੀ ਲਈ ਧੁਨੀ ਯੰਤਰ ਵੱਡੇ ਸਹਾਇਕ ਹਨ ਜਿਨ੍ਹਾਂ ਨੇ ਮਨੁੱਖ ਦੇ ਅੰਦਰੋਂ ਨਿਕਲਦੀ ਹਵਾ ਨੂੰ ਸ਼ਬਦਾਂ ਦਾ ਰੂਪ ਦੇ ਕੇ ਸਾਡੇ ਤੱਕ ਪਹੁੰਚਾਇਆ ਹੈ। ਹਰ ਕਾਰਜ ਕਰਦੇ ਸਮੇਂ ਸਾਡੇ ਅੰਦਰੋਂ ਇਕ ਖ਼ਾਸ ਪ੍ਰਕਾਰ ਦੀ ਆਵਾਜ਼ ਉਤਪੰਨ ਹੁੰਦੀ ਰਹਿੰਦੀ ਹੈ। ਇਹ ਆਵਾਜ਼ ਸਾਡੀ ਅੰਦਰਲੀ ਇੱਛਾ ਦਾ ਸਹੀ ਪ੍ਰਗਟਾਵਾ ਹੁੰਦੀ ਹੈ। ਖ਼ੁਸ਼ੀ, ਕ੍ਰੋਧ, ਅਸੰਤੋਖ ਤੇ ਤ੍ਰਿਪਤੀ ਆਦਿ ਮਨੋਭਾਵ ਆਵਾਜ਼ਾਂ ਦੁਆਰਾ ਹੀ ਪ੍ਰਗਟ ਹੋ ਜਾਂਦੇ ਹਨ। ਇਹ ਆਵਾਜ਼ਾਂ ਪਹਿਲਾਂ ਇਕ ਚੀਕ ਜਾਂ ਹੂਕ ਦੇ ਰੂਪ ਵਿਚ ਹੀ ਪ੍ਰਗਟ ਹੁੰਦੀਆਂ ਸਨ ਪਰ ਮਨੁੱਖ ਨੇ ਇਨ੍ਹਾਂ ਨਾਦ-ਯੰਤਰਾਂ ਦੇ ਪ੍ਰਯੋਗ ਨਾਲ ਉਸ ਹਵਾ ਨੂੰ ਨਿਯੰਤ੍ਰਿਤ ਕਰਕੇ ਅੱਖਰਾਂ ਤੇ ਸ਼ਬਦਾਂ ਦਾ ਢੁੱਕਵਾਂ ਰੂਪ ਦਿੱਤਾ। ਜਿਉਂ ਜਿਉਂ ਸਾਡਾ ਆਲਾ ਦੁਆਲਾ, ਸਾਡੀਆਂ ਲੋੜਾਂ ਤੇ ਪਦਾਰਥਕ ਭੰਡਾਰਾ ਵਧਦਾ ਗਿਆ ਤਿਉਂ ਤਿਉਂ ਭਾਸ਼ਾ ਆਪਣੇ ਆਪ ਵਿਕਾਸ ਕਰਦੀ ਗਈ। ਹਰ ਨਵੀਂ ਚੀਜ਼ ਮਨੁੱਖ ਨੂੰ ਉਸ ਦਾ ਨਾਮਕਰਣ ਮਿਥਣ ਲਈ ਮਜਬੂਰ ਕਰਦੀ ਗਈ, ਸਾਡੀ ਜ਼ਬਾਨ ਦਾ ਖਜ਼ਾਨਾ ਭਰਪੂਰ ਹੁੰਦਾ ਗਿਆ।

ਭਾਸ਼ਾ ਦੇ ਵਿਕਾਸ ਬਾਰੇ ਵੱਖ ਵੱਖ ਵਿਦਵਾਨਾਂ ਨੇ ਆਪਣੀਆਂ ਰਾਵਾਂ ਦਿੱਤੀਆਂ, ਹੇਠ ਲਿਖੇ ਸਿਧਾਂਤ ਪ੍ਰਚਲਿਤ ਹਨ:

**ਬੋ ਥੋ ਸਿਧਾਂਤ :**

ਸਭ ਤੋਂ ਪਹਿਲਾ ਇਹ ਸਿਧਾਂਤ ਮੈਕਸਮੂਲਰ ਨੇ ਸਾਡੇ ਸਾਹਮਣੇ ਪੇਸ਼ ਕੀਤਾ। ਉਸ ਅਨੁਸਾਰ ਭਾਸ਼ਾ ਦਾ ਨਿਕਾਸ ਕੁਦਰਤੀ ਆਵਾਜ਼ਾਂ ਦੀ ਨਕਲ ਕਰਨ ਸਮੇਂ ਹੋਇਆ। ਜਿਵੇਂ ਗਊ ਦੇ ਮੂੰਹ ਵਿਚੋਂ ਨਿਕਲੀ ਹੋਈ ਆਵਾਜ਼ ਨੂੰ ਮੁੱਖ ਰੱਖ ਕੇ ਹੀ ਉਸ ਦਾ ਨਾਂ ਗਊ ਰੱਖਿਆ ਗਿਆ। ਇਸ ਦੇ ਨਾਲ ਮਿਲਦਾ ਜੁਲਦਾ ਸਿਧਾਂਤ **ਪੂਹ-ਪੂਹ** ਹੈ, ਜਿਸ ਅਨੁਸਾਰ ਮਨੁੱਖ ਨੇ ਆਪਣੀ ਭਾਸ਼ਾ ਜਾਂਗਲੀ ਮਨੁੱਖ ਪਾਸੋਂ ਸਿਖੀ।

**ਟਾ-ਟਾ ਸਿਧਾਂਤ :**

ਡਾਰਵਿਨ ਨੇ ਟਾ-ਟਾ ਸਿਧਾਂਤ ਪੇਸ਼ ਕਰਕੇ ਦਸਿਆ ਕਿ ਮਨੁੱਖ ਹਰ ਕੰਮ ਕਰਦੇ ਸਮੇਂ ਕੋਈ ਨਾ ਕੋਈ ਆਵਾਜ਼ ਮੂੰਹ ਵਿਚੋਂ ਕੱਢਦਾ ਰਹਿੰਦਾ ਹੈ ਤੇ ਇਨ੍ਹਾਂ ਆਵਾਜ਼ਾਂ ਨੇ ਬਾਅਦ ਵਿਚ ਭਾਸ਼ਾ ਵਰਗੀ ਮਹਾਨ ਕਾਢ ਨੂੰ ਜਨਮ ਦਿਤਾ। ਇਸ ਸਿਧਾਂਤ ਦੀ ਪ੍ਰੋੜ੍ਹਤਾ **ਰਿਚਰਡ ਪੇਗਟ** ਨੇ ਵੀ ਕੀਤੀ।

**ਡਿਗ-ਡਾਂਗ ਸਿਧਾਂਤ :**

ਅਨੁਸਾਰ ਆਵਾਜ਼ ਅਤੇ ਭਾਵ ਵਿਚਕਾਰ ਡੂੰਘਾ ਤਾਲ ਮੇਲ ਸੀ । ਇਹ ਸਿਧਾਂਤ ਵੀ ਸਾਨੂੰ ਮੈਕਸਮੂਲਰ ਨੇ ਦਿੱਤਾ ਪਰ ਇਸ ਤੋਂ ਪਹਿਲਾਂ ਵੀ ਅਫਲਾਤੂਨ (Plato) ਨੇ ਇਹ ਦੱਸਿਆ ਸੀ ਕਿ ਭਾਸ਼ਾ ਦਾ ਨਿਕਾਸ ਕੁਦਰਤੀ ਨਿਯਮਾਂ ਉਪਰ ਹੀ ਹੋਇਆ ਹੈ।

**ਸਿੰਗ-ਸਾਂਗ ਸਿਧਾਂਤ :**

ਇਹ ਸਿਧਾਂਤ ਵੀ ਡਾਰਵਿਨ ਨੇ Descent of man ਵਿਚ ਪੇਸ਼ ਕੀਤਾ ਜਿਸ ਅਨੁਸਾਰ ਮਨੁੱਖੀ ਬੋਲੀ ਦਾ ਨਿਕਾਸ ਪੁਰਾਤਨ ਤਾਲਬੱਧ ਰਾਗਣੀਆ ਤੋਂ ਹੋਇਆ। ਇਸ ਦਾ ਸਮਰਥਨ **ਓਟੋ-ਜੈਸ-ਪਰਸਨ** ਨੇ ਵੀ ਕੀਤਾ ਜਿਸ ਅਨੁਸਾਰ ਭਾਸ਼ਾ ਦਾ ਨਿਕਾਸ ਮੁੱਢਲੇ ਆਦਮੀ ਅਤੇ ਇਸਤ੍ਰੀ ਦੇ ਆਪਸੀ ਮੇਲ ਸਮੇਂ ਹੀ ਹੋਇਆ ... ... ।

**ਗੂ-ਗੂ ਸਿਧਾਂਤ :**

ਇਸ ਸਿਧਾਂਤ ਵਿਚ ਤਕਰੀਬਨ ਸਾਰੇ ਤੱਤ ਮੌਜੂਦ ਹਨ । ਉਨ੍ਹਾਂ ਤੱਤਾਂ ਅਨੁਸਾਰ ਭਾਸ਼ਾ ਦਾ ਪ੍ਰਾਰੰਭ ਮੂੰਹ ਵਿਚੋਂ ਨਿਕਲੀਆਂ ਆਵਾਜ਼ਾਂ ਤੋਂ ਹੀ ਹੋਇਆ, ਭਾਵੇਂ ਉਹ ਕਿੰਨੀਆਂ ਅਸਪਸ਼ਟ ਹੀ ਹੋਣ।

ਇਨ੍ਹਾਂ ਸਾਰੇ ਸਿਧਾਂਤਾਂ ਤੇ ਚਰਚਾ ਚਲਦੀ ਰਹੀ ਪਰ ਕਿਸੇ ਸਿੱਟੇ ਤੇ ਵੀ ਪੁਜਿਆ ਨਹੀਂ ਜਾ ਸਕਿਆ। ਇਨ੍ਹਾਂ ਸਾਰਿਆਂ ਵਿਚ ਕੋਈ ਨਾ ਕੋਈ ਤਰੁੱਟੀ ਜ਼ਰੂਰ ਹੈ। ਇਸੇ ਸਮੇਂ ਆਰ. ਏ. ਵਿਲਸਨ ਨੇ Time and space theory ਪੇਸ਼ ਕੀਤੀ ਇਸ ਵਿਚ ਉਸ ਨੇ ਪੂਰਵ ਸਿਧਾਂਤਾਂ ਦੀ ਕਰੜੀ ਆਲੋਚਨਾ ਕੀਤੀ। ਮਿਸਾਲ ਲਈ ਮਿਸਟਰ ਲਿੰਕਨ ਬਾਰਲੇਟ ਨੇ 'ਕੁਕੜ' ਸ਼ਬਦ ਦੀ ਵਿਆਖਿਆ ਕਰਕੇ ਇਹ ਸਿਧ ਕੀਤਾ ਕਿ ਆਵਾਜ਼ਾਂ ਦੀ ਨਕਲ ਦਾ ਸਿਧਾਂਤ ਠੀਕ ਨਹੀਂ ਹੈ। ਉਨ੍ਹਾਂ ਅਨੁਸਾਰ ਹਰ ਮੁਲਕ ਦਾ ਮੁਰਗਾ ਵਖੋ-ਵਖਰੀਆਂ ਆਵਾਜ਼ਾਂ, ਉਥੋਂ ਦੇ ਪੌਣ-ਪਾਣੀ ਦੇ ਆਧਾਰ 'ਤੇ ਕਢਦਾ ਹੈ। ਉਸ ਦਾ ਨਾਮਕਰਣ ਉਸ ਦੀ ਆਵਾਜ਼ ਦੇ ਆਧਾਰ ਤੇ ਨਹੀਂ ਕੀਤਾ ਗਿਆ।

ਜੇ ਇਹ ਮੰਨ ਵੀ ਲਿਆ ਜਾਵੇ ਕਿ ਮਨੁੱਖ ਨੇ ਆਵਾਜ਼ ਤੋਂ ਹੀ ਭਾਸ਼ਾ ਨੂੰ ਜਨਮ ਦਿਤਾ ਤਾਂ ਇਤਨੇ ਕਮਾਲ ਦੇ ਹੋਰ ਸ਼ਬਦ ਕਿਸ ਤਰ੍ਹਾਂ ਹੋਂਦ ਵਿਚ ਆ ਗਏ। ਇਹ ਗਲ ਸਦਾ ਲਈ ਅਚੰਭਿਤ ਕਰਦੀ ਰਹੇਗੀ। ਡਾਰਵਿਨ ਨੇ ਇਹ ਦਸਿਆ ਕਿ ਭਾਸ਼ਾ ਸਿਰਫ਼ ਮਨੁੱਖ ਹੀ ਨਹੀਂ ਬਲਕਿ ਪਸ਼ੂ ਵੀ ਬੋਲਦੇ ਹਨ ਪਰ ਮਿ. ਵਿਲਸਨ ਨੇ ਇਹ ਦਸਿਆ ਕਿ ਪਸ਼ੂਆਂ ਦੇ ਸੰਕੇਤਾਂ ਨੂੰ ਭਾਸ਼ਾ ਨਹੀਂ ਮੰਨਿਆ ਜਾ ਸਕਦਾ । ਪਸ਼ੂਆਂ ਦੇ ਸਾਹਮਣੇ ਕੋਈ ਸਮੱਸਿਆ ਨਹੀਂ ਸੀ ਜਿਸ ਲਈ ਉਨ੍ਹਾਂ ਨੂੰ ਨਵੇਂ ਸ਼ਬਦਾਂ ਅਰਥਾਤ ਨਵੀਆਂ ਆਵਾਜ਼ਾਂ ਦੀ ਲੋੜ ਪੈਂਦੀ ਪਰ ਮਨੁੱਖ ਸਾਹਮਣੇ ਕੋਈ ਸਮੱਸਿਆ ਆਉਂਦੀ ਰਹੀ ਤੇ ਉਸ ਦੇ ਸਮਾਧਾਨ ਲਈ ਉਸ ਨੂੰ ਸ਼ਬਦ ਸਿਰਜਨਾ ਦੀ ਲੋੜ ਪੈਂਦੀ ਰਹੀ। ਮਨੁੱਖ ਸ਼ੁਰੂ ਤੋਂ ਹੀ ਖੋਜੀ ਹੈ । ਉਸ ਪਾਸ ਇਕ ਚੇਤੰਨ ਪ੍ਰਣਾਲੀ ਵੀ ਹੈ । ਮਾਨਵ ਆਪਣੀ ਖੋਜ-ਬ੍ਰਿਤੀ ਦੁਆਰਾ ਹੀ ਰੋਜ਼ ਨਵੀਆਂ ਪ੍ਰਾਪਤੀਆਂ ਵਲ ਤੁਰਿਆ ਜਾ ਰਿਹਾ ਹੈ । ਉਸ ਨੇ ਸਮੇਂ ਤੇ

ਪ੍ਰਲਾਭ ਨੂੰ ਕਾਬੂ ਕੀਤਾ ਹੋਇਆ ਹੈ। ਉਹ ਵਰਤਮਾਨ ਵਿਚ ਜਿਉਂਦਾ ਹੋਇਆ ਭੂਤ ਤੇ ਭਵਿਖਤ ਦਾ ਖਿਆਲ ਵੀ ਨਹੀਂ ਵਿਸਾਰਦਾ ਉਹ ਇਕ ਸਥਾਨ ਤੇ ਬੈਠਾ ਹੋਇਆ ਵੀ ਦੂਸਰੇ ਸਥਾਨਾਂ ਨਾਲ ਆਪਣੇ ਮਾਨਸਿਕ ਸੰਪਰਕ ਕਾਇਮ ਰੱਖ ਸਕਦਾ ਹੈ । ਇਸ ਤਰ੍ਹਾਂ ਪਸ਼ੂ ਨਹੀਂ ਕਰ ਸਕਦਾ। ਇਹੋ ਹੀ ਅੰਤਰ ਹੈ। ਇਹੀ ਕਾਰਣ ਹੈ ਕਿ ਮਨੁੱਖ ਨੇ ਇਤਨੀ ਸੋਹਣੀ ਭਾਸ਼ਾ ਨੂੰ ਜਨਮ ਦੇ ਲਿਆ ਪਰ ਪਸ਼ੂ ਨਹੀਂ ਦੇ ਸਕਿਆ।

ਮਨ ਦੀ ਪ੍ਰਾਪਤੀ ਕਰਕੇ ਮਨੁੱਖ ਇਕ ਹੀ ਦਿਸਦੇ ਸੰਸਾਰ ਤੱਕ ਸੀਮਿਤ ਨਾ ਰਿਹਾ ਸਗੋਂ ਉਸ ਦੇ ਸਾਹਮਣੇ ਦੋ ਦੋ ਜਗਤ ਸਨ । ਇਕ ਭੌਤਿਕ ਦੂਸਰਾ ਮਾਨਸਿਕ। ਇਕ ਜਗਤ ਵਿਚ ਚੀਜ਼ਾਂ ਦੀ ਵਾਸਤਵਿਕ ਮੌਜੂਦਗੀ ਤੇ ਦੂਸਰਾ ਕੇਵਲ ਮਨ ਦੇ ਅੰਦਰ, ਜੋ ਮਾਨਵ ਨੂੰ ਹਰੇਕ ਚੀਜ਼ ਦੇ ਇਕ ਮਾਨਸਿਕ ਪ੍ਰਤੀਕ ਦੀ ਲੋੜ ਅਨੁਭਵ ਅਨੁਭਵ ਕਰਾਉਂਦਾ ਹੈ। ਇਹਨਾਂ ਸੰਕੇਤਾਂ ਤੋਂ ਬਿਨਾਂ ਜਗਤ ਦੀਆਂ ਵੱਖ ਵੱਖ ਚੀਜ਼ਾਂ ਨੂੰ ਵਖੋ-ਵੱਖ ਨਾਮ ਦੇਣਾ ਜ਼ਰੂਰੀ ਸੀ। ਇਹੀ ਉਹ ਲੋੜ ਹੈ ਜਿਸ ਨੇ ਸੰਸਾਰ ਵਿਚ ਭਾਸ਼ਾ ਨੂੰ ਜਨਮ ਦਿਤਾ।

ਜਦੋਂ ਮਨੁੱਖ ਦਾ ਮਾਨਸਿਕ ਜਗਤ ਭੌਤਿਕ ਨਾਲੋਂ ਵਧੇਰੇ ਸੁਤੰਤਰ ਰੂਪ ਵਿਚ ਕੰਮ ਕਰਨ ਲਗ ਪਿਆ ਤਾਂ ਭਾਸ਼ਾ ਇਸ ਆਧੁਨਿਕ ਯੁੱਗ ਵਿਚ ਪ੍ਰਵੇਸ਼ ਕਰਦੀ ਹੈ। ਇਸੇ ਨੂੰ ਮਿਸਟਰ ਵਿਲਸਨ ਨੇ **Time and space theory** ਦਾ ਨਾਂ ਦਿੱਤਾ ਹੈ ।

ਇਹ ਸਿਧਾਂਤ ਭਾਸ਼ਾ ਦੀ ਉਤਪਤੀ ਦੇ ਸੰਬੰਧ ਵਿਚ ਪੇਸ਼ ਕੀਤੇ ਗਏ ਸਿਧਾਂਤਾਂ ਤੋਂ ਇਕ ਕਦਮ ਹੋਰ ਅਗੇਰੇ ਹੈ। ਇਹ ਸੱਚ ਦੇ ਵਧੇਰੇ ਨੇੜੇ ਪ੍ਰਤੀਤ ਹੁੰਦਾ ਹੈ।

# ਭਾਸ਼ਾ ਵਿਗਿਆਨ, ਉਸ ਦੇ ਸਕੂਲ ਤੇ ਘਰਾਣੇ

ਸੋਚਵਾਨ ਮਨ ਦੀ ਵਿਸ਼ੇਸ ਪ੍ਰਾਪਤੀ ਕਰਕੇ ਮਨੁੱਖ ਦਿਸਦੇ ਸੰਸਾਰ ਤੱਕ ਹੀ ਸੀਮਿਤ ਨਹੀਂ ਰਹਿੰਦਾ। ਉਹ ਇਕ ਆਪਣਾ ਕਲਪਨਾ-ਮੰਡਲ ਵੀ ਉਸਾਰ ਲੈਂਦਾ ਹੈ। ਦ੍ਰਿਸ਼ਟਮਾਨ ਵਸਤੂਆਂ ਲਈ ਸੰਕੇਤ ਭਾਸ਼ਾ ਕੰਮ ਸਾਰ ਦੇਂਦੀ ਹੈ, ਪਰ ਉਸ ਦੀਆਂ ਅੰਦਰਲੀਆਂ ਭਾਵਨਾਵਾਂ ਵਾਸਤੇ ਸੰਕੇਤਾਂ ਦੀ ਇਹ ਭਾਸ਼ਾ ਅਧੂਰੀ ਰਹਿ ਜਾਂਦੀ ਹੈ। ਜਿਉਂ ਜਿਉਂ ਮਨੁੱਖ ਦਾ ਪਦਾਰਥਕ ਅਤੇ ਕਾਲਪਨਿਕ ਗਿਆਨ ਵਧੀ ਜਾਂਦਾ ਹੈ ਤਿਉਂ ਤਿਉਂ ਇਹ ਉਹਨਾਂ ਵਾਸਤੇ ਸ਼ਬਦਾਂ ਦੀ ਸਿਰਜਣਾ ਬਾਰੇ ਸੋਚਦਾ ਹੈ। ਉਸ ਦਾ ਸੁਤੰਤਰ ਤੇ ਚੇਤੰਨ ਮਨ ਉਹਨਾਂ ਨਾਵਾਂ ਤੇ ਭਾਵਨਾਵਾਂ ਆਦਿ ਨੂੰ ਅੰਦਰਲੀ ਹੂਕ ਵਿਚੋਂ, ਨਾਦ-ਯੰਤਰਾਂ ਦੀ ਸਹਾਇਤਾ ਨਾਲ ਸ਼ਬਦਾਂ ਦਾ ਰੂਪ ਦੇਂਦਾ ਹੈ। ਇਥੇ ਆ ਕੇ ਹੀ ਕਿਹਾ ਜਾਂਦਾ ਹੈ ਕਿ ਭਾਸ਼ਾ Phonology ਅਰਥਾਤ ਧੁਨੀ ਦਾ ਆਸਰਾ ਲੈਂਦੀ ਹੈ। ਇਸ ਲਈ ਭਾਸ਼ਾ ਦੀ ਅਮਰੀਕਨ ਧਾਰਾ ਵਾਲਿਆਂ ਨੇ ਆਪਣੇ ਭਾਸ਼ਾ ਵਿਗਿਆਨ ਨੂੰ Phonetics (ਧੁਨੀ ਵਿਗਿਆਨ) ਅਤੇ Phonemics (ਸੂਨਿਮ ਸੁਚਾਰਣ) ਦਾ ਨਾਂ ਦਿੱਤਾ ਹੈ। ਇਸ ਪੜਾਅ 'ਤੇ ਆ ਕੇ ਸਾਮਗਰੀ ਦੀ ਆਕ੍ਰਿਤੀ ਅਤੇ ਉਸ ਅਨੁਕੂਲ ਆਵਾਜ਼ ਭਾਸ਼ਾ ਦੇ ਭੰਡਾਰ ਵਿਚ ਵਾਧਾ ਕਰੀ ਜਾਂਦੀ ਹੈ। ਜਦੋਂ ਮਨੁੱਖ ਦਾ ਮਾਨਸਿਕ ਜਗਤ ਭੌਤਿਕ ਜਗਤ ਨਾਲੋਂ ਵਧੇਰੇ ਸੁਤੰਤਰ ਰੂਪ ਵਿਚ ਸਿਰਜਨਾਤਮਕ ਕਿਰਿਆ ਕਰਦਾ ਹੈ ਤਾਂ ਭਾਸ਼ਾ ਆਪਣੇ ਆਧੁਨਿਕ ਯੁਗ ਵਿਚ ਪ੍ਰਵੇਸ਼ ਕਰਦੀ ਹੈ ਜਿਸ ਨੂੰ ਮਿ. ਵਿਲਸਨ ਨੇ Time & space theory ਕਹਿੰਦਾ ਹੈ।

ਹੁਣ ਅਸੀਂ ਭਾਸ਼ਾ ਵਿਗਿਆਨ ਦੇ ਵੱਖ ਵੱਖ ਸਕੂਲਾਂ ਬਾਰੇ ਚਰਚਾ ਕਰਾਂਗੇ। ਭਾਸ਼ਾ ਦਾ ਪ੍ਰਾਰੰਭਿਕ ਮੂਲ ਸਥਾਨ ਨਿਸਚਿਤ ਨਹੀਂ ਹੋ ਸਕਿਆ, ਫਿਰ ਵੀ ਇਸ ਬਾਰੇ ਵੱਖ ਵੱਖ ਸ਼ਾਖਾਵਾਂ ਹੋਂਦ ਵਿਚ ਆ ਚੁੱਕੀਆਂ ਹਨ। ਭਾਸ਼ਾ ਵਿਗਿਆਨ ਦਾ ਪ੍ਰਾਰੰਭ ਤਾਂ ਭਾਰਤ ਦੇ ਪ੍ਰਸਿੱਧ ਸਾਹਿਤਾਚਾਰੀਆ ਰਿਸ਼ੀ ਪਾਣਿਨੀ ਤੋਂ ਹੁੰਦਾ ਹੈ ਪਰ ਅਸੀਂ ਉਸ ਨੂੰ ਭਾਸ਼ਾ-ਗਿਆਨੀ ਆਖ ਸਕਦੇ ਹਾਂ ਭਾਸ਼ਾ-ਵਿਗਿਆਨੀ ਨਹੀਂ। ਉਸ ਨੇ ਕੇਵਲ ਪ੍ਰਾਪਤ ਵਸਤੂ ਵਿਚੋਂ ਉਪਲਭਧ ਵਿਆਕਰਣ ਨੂੰ ਸੰਪਾਦਿਤ ਕੀਤਾ ਅਤੇ ਸੋਧਿਆ ਹੈ। ਭਾਸ਼ਾ ਵਿਗਿਆਨ ਦੇ ਹੇਠ ਲਿਖੇ ਤਿੰਨ ਵਰਗ ਹਨ :

1. ਵਿਵਰਣਾਤਮਕ ਭਾਸ਼ਾ ਵਿਗਿਆਨ

2. ਇਤਿਹਾਸਕ ਭਾਸ਼ਾ ਵਿਗਿਆਨ

3. ਤੁਲਨਾਤਮਕ ਭਾਸ਼ਾ ਵਿਗਿਆਨ

ਭਾਸ਼ਾ ਦੇ ਇਸ ਮੁੱਢਲੇ ਕਾਰਜ ਤੋਂ ਬਾਅਦ ਇਸ ਪਾਸੇ ਬਹੁਤ ਦੇਰ ਤਕ ਖਾਮੋਸ਼ੀ ਰਹੀ। ਭਾਸ਼ਾ ਬਾਰੇ ਅਸਲੀ ਖੋਜ 18ਵੀਂ ਸਦੀ ਦੇ ਦੂਜੇ ਅੱਧ ਵਿਚ ਸ਼ੁਰੂ ਹੋਈ ਤੇ ਉਸ ਦਾ ਵਿਸਤਾਰ 19ਵੀਂ ਸਦੀ ਵਿਚ ਹੋਇਆ। ਜਰਮਨ ਤੋਂ ਬਾਅਦ ਭਾਸ਼ਾ ਦੀ ਖੋਜ ਦਾ ਕਾਰਜ ਇੰਗਲੈਂਡ, ਅਮਰੀਕਾ ਤੇ ਫਰਾਂਸ ਆਦਿ ਮੁਲਕਾਂ ਵਿਚ ਬਹੁਤ ਜ਼ੋਰ ਸ਼ੋਰ ਨਾਲ ਸ਼ੁਰੂ ਹੋਇਆ ਤੇ ਸੰਸਾਰ ਭਰ ਦੀਆਂ ਬੋਲੀਆਂ ਦੇ ਘਰਾਣੇ ਲਭੇ ਗਏ। ਉਸ ਦੇ ਸਿੱਟੇ ਵਜੋਂ ਭਾਸ਼ਾ-ਵਿਗਿਆਨ ਦੇ ਪ੍ਰਮੁੱਖ ਸਕੂਲ ਇਹ ਮੰਨੇ ਜਾਂਦੇ ਹਨ :

1. ਪ੍ਰਾਗ ਸਕੂਲ

2. ਗਲੋਸੇਮੈਟਿਕ ਸਕੂਲ

3. ਲੰਡਨ ਸਕੂਲ

ਇਨ੍ਹਾਂ ਵਿਚੋਂ ਵਧੇਰੇ ਪ੍ਰਮੁੱਖ "ਅਮਰੀਕਨ ਸਕੂਲ" ਹੈ ਜਿਸ ਨੂੰ Phonemics (ਫੋਨੇਮਿਕਸ) ਵੀ ਆਖਦੇ ਹਨ। ਇਹ ਅਸਲ ਵਿਚ ਖੋਜ ਦੇ ਵੱਖਰੇ ਵੱਖਰੇ ਢੰਗ ਹਨ। ਅਮਰੀਕੀ ਤੇ ਪਰਾਗ ਸਕੂਲ ਵਿਚ ਸਿਧਾਂਤ ਤਾਂ ਇਕੋ ਹੀ ਜਾਪਦਾ ਹੈ ਪਰ ਪ੍ਰਾਗ ਸਕੂਲ ਵਾਲੇ Phonemics ਨੂੰ Physiological ਆਖਦੇ ਹਨ। ਇਸੇ ਤਰ੍ਹਾਂ ਗਲੋਸੇਮੈਟਿਕ ਸਕੂਲ ਵਾਲੇ ਇਸ ਨੂੰ Phonemetics (ਸੂਨ-ਗ੍ਰਾਮਿਕ) ਆਖਦੇ ਹਨ। ਇਨ੍ਹਾਂ ਸਭਨਾ ਸਕੂਲਾਂ ਦੇ ਖੋਜ ਸਾਧਨ ਆਪਣੀ ਹੀ ਕਿਸਮ ਦੇ ਹਨ। ਲੰਡਨ ਸਕੂਲ ਦੇ ਪ੍ਰਸਿਧ ਭਾਸ਼ਾ-ਵਿਗਿਆਨੀ ਡਾ. ਡੇਨੀਅਲ ਜੋਨਜ਼ ਤੇ ਡਾ. ਫਰਥ ਹਨ। ਪ੍ਰਾਗ ਸਕੂਲ, ਜਿਸ ਦੇ ਖੇਤਰ ਵਿਚ ਜਰਮਨ ਤੇ ਫ੍ਰਾਂਸੀਸੀ ਭਾਸ਼ਾਵਾਂ ਆਉਂਦੀਆਂ ਹਨ, ਵਿਚ ਟ੍ਰਵਸਕੋਇ ਯਕਬਸਨਰ ਅਤੇ ਮਾਰਟੀਨੇ ਨੇ ਬਹੁਤ ਅਨੂਪਮ ਕੰਮ ਕੀਤਾ ਹੈ। ਅਮਰੀਕੀ ਸਕੂਲ ਵਿਚ ਬਲੂਮ ਫੀਲਡ ਨੇ ਨਵੇਂ ਸਿਧਾਂਤਾਂ ਨੂੰ ਜਨਮ ਦਿੱਤਾ ਹੈ ਅਤੇ ਉਸ ਤੋਂ ਬਾਅਦ ਬਲਾਖ ਗਲੀਸਨ, ਖੈਰਿਸ, ਰਾਗਨ ਅਤੇ ਜਿਉਸਾਦਕ ਆਦਿ ਵਿਦਵਾਨਾਂ ਨੇ ਡੂੰਘੀਆਂ ਖੋਜਾਂ ਕੀਤੀਆਂ ਹਨ। ਇਸੇ ਸਿਧਾਂਤ ਦੇ ਆਧਾਰ 'ਤੇ ਦੱਖਣ ਕਾਲਜ, ਪੂਨਾ ਬਹੁਤ ਸਲਾਹੁਣ ਯੋਗ ਕੰਮ ਕਰ ਰਿਹਾ ਹੈ। ਗਲੋਸੇਮੈਟਿਕ ਸਕੂਲ ਦਾ ਖੇਤਰ ਡੈਨਮਾਰਕ ਦੀ ਰਾਜਧਾਨੀ 'ਕੋਪੇਨ ਹੇਗ' ਹੈ ਅਤੇ ਇਸ ਦੇ ਪ੍ਰਸਿਧ ਵਿਦਵਾਨ ਯੋਨ ਮਸਲਿਨ ਹਨ।

ਭਾਰਤ ਵਿਚ ਹੇਠ ਲਿਖੇ ਪ੍ਰਾਚੀਨ ਦੋ ਸਕੂਲ ਕਾਇਮ ਸਨ :

1. ਪਾਣਿਨੀ ਦੀ ਪੁਸਤਕ ਅਸ਼ਟਾਧਿਆਇ

2. ਤਾਮਿਲ ਭਾਸ਼ਾ ਦੇ ਵਿਦਵਾਨ ਤੋਲ

ਗਾਪਿਅਰ ਦੀ ਪੁਸਤਕ "ਤੋਲ ਗਾਪਿਅਮ", ਵਿਚ ਬਹੁਤ ਸਾਰਾ ਅਚੇਤਿਤ ਖੋਜ ਕਾਰਜ ਮਿਲਦਾ ਹੈ ਪਰ ਸਾਡੇ ਨਵੇਂ ਭਾਸ਼ਾ ਵਿਗਿਆਨੀਆਂ ਲਈ ਜ਼ਰੂਰੀ ਹੈ ਕਿ

ਉਹ ਸੰਸਾਰ ਦੇ ਨਵੇਂ ਸਿਧਾਂਤਾਂ ਅਨੁਸਾਰ ਆਪਣੇ ਦੇਸ਼ ਦੀਆਂ ਬੋਲੀਆਂ ਦੇ ਮਹਾਨ ਖਜ਼ਾਨੇ ਦੀ ਨਵੇਂ ਸਿਰਿਓਂ ਖੋਜ ਕਰਨ।

## ਬੋਲੀਆਂ ਦੇ ਘਰਾਣੇ

ਭਾਸ਼ਾ ਅਮਿੱਥ ਸਮੇਂ ਤੋਂ ਮਾਨਵ ਜਾਤੀ ਦੀ ਸਾਥਣ ਰਹੀ ਹੈ। ਵਿਗਿਆਨ ਦੀ ਅਣਹੋਂਦ ਵਿਚ ਮਨੁੱਖਾਂ ਦੇ ਕਬੀਲੇ ਇਕ ਦੂਜੇ ਤੋਂ ਬਹੁਤ ਦੂਰ ਦੂਰ ਜਾਪਦੇ ਸਨ। ਇਸ ਲਈ ਹਰੇਕ ਸਥਾਨ ਦੇ ਪੌਣ ਪਾਣੀ, ਕੁਦਰਤੀ ਖੁਰਾਕ ਅਤੇ ਹੋਰ ਸਥਾਨਕ ਵਿਸ਼ੇਸ਼-ਤਾਈਆਂ ਕਾਰਣ ਥੋੜ੍ਹੇ ਥੋੜ੍ਹੇ ਫਾਸਲੇ ਤੇ ਵੀ ਭਾਸ਼ਾਵਾਂ ਵਿਚ ਬਹੁਤ ਵੱਡਾ ਅੰਤਰ ਪੈਂਦਾ ਗਿਆ। ਪਰ ਅੱਜ ਜਦੋਂ ਵਿਦਵਾਨਾਂ ਨੇ ਭਾਸ਼ਾਵਾਂ ਦੇ ਮੂਲ ਪਰਿਵਾਰਾਂ ਦੀ ਖੋਜ ਕੀਤੀ ਹੈ ਤਾਂ ਇਹ ਗਲ ਭਲੀ ਭਾਂਤ ਸਿੱਧ ਹੋ ਗਈ ਹੈ ਕਿ ਇਕ ਦੂਜੇ ਤੋਂ ਵੱਖ ਵੱਖ ਜਾਪਦੀਆਂ ਭਾਸ਼ਾਵਾਂ ਦੇ ਮੂਲ ਪਰਿਵਾਰ ਕਦੀ ਇਕ ਹੀ ਸਨ। ਇਹ ਪਰਿਵਾਰ ਹੇਠ ਲਿਖੇ ਚਾਰਾਂ ਭਾਗਾਂ ਵਿਚ ਵੰਡੇ ਹੋਏ ਹਨ :

### 1. ਭਾਰੋਪਿਯ ਘਰਾਣਾ (Indo European)

ਇਸ ਨੂੰ ਭਾਰੋਪਿਯ ਤੇ ਇੰਡੋ ਆਰੀਅਨ ਸ਼ਾਖਾ ਆਖਿਆ ਜਾਂਦਾ ਹੈ। ਇਨ੍ਹਾਂ ਭਾਸ਼ਾਵਾਂ ਦਾ ਖੇਤਰ ਦੁਨੀਆ ਵਿਚ ਸਭ ਤੋਂ ਵੱਡਾ ਹੈ। ਇਸ ਘਰਾਣੇ ਵਿਚ ਸੰਸਕ੍ਰਿਤ, ਪਾਲੀ, ਫ਼ਾਰਸੀ, ਯੂਨਾਨੀ, ਲਾਤੀਨੀ, ਅੰਗਰੇਜ਼ੀ, ਫਰਾਂਸੀਸੀ, ਜਰਮਨੀ ਤੇ ਹਿੰਦੁਸਤਾਨੀ ਆਦਿਕ ਭਾਸ਼ਾਵਾਂ ਆ ਜਾਂਦੀਆ ਹਨ ਇਨ੍ਹਾਂ ਭਾਸ਼ਾਵਾਂ ਦਾ ਮੂਲ ਸਥਾਨ ਕਿਹੜਾ ਸੀ ? ਇਸ ਬਾਰੇ ਵਿਦਵਾਨ ਵੱਖ ਵੱਖ ਰਾਵਾਂ ਦੇਂਦੇ ਰਹੇ ਹਨ। ਡਾ. ਸੁਨੀਤੀ ਕੁਮਾਰ ਚੈਟਰਜੀ ਦੇ ਅਨੁਸਾਰ ਪ੍ਰਸਿਧ ਮਾਨਵ ਸ਼ਾਸਤਰੀ ਸਰਜੀ ਨੇ ਇਨ੍ਹਾਂ ਦਾ ਮੂਲ ਸਥਾਨ ਏਸ਼ੀਆ ਮਾਈਨਰ (Asia minor) ਦੱਸਿਆ ਹੈ ਪਰ ਮੈਕਸ-ਮੂਲਰ ਮੱਧ ਏਸ਼ੀਆ ਦਸਦਾ ਹੈ। ਇਕ ਹੋਰ ਵਿਦਵਾਨ ਲੇਥਨ, ਯੂਰਪ ਦੇ ਕਿਸੇ ਇਕ ਭਾਗ ਨੂੰ ਇਸ ਦਾ ਮੂਲ ਸਥਾਨ ਆਖਦਾ ਹੈ ਪਰ ਹਾਲੇ ਤੱਕ ਨਿਰਣਾ ਨਹੀਂ ਹੋ ਸਕਿਆ। ਇਸ ਘਰਾਣੇ ਨੂੰ ਦੋ ਵੱਡੇ ਵਰਗਾਂ ਵਿਚ ਵੰਡਿਆ ਗਿਆ ਹੈ :

1. ਸਤਮ ਵਰਗ
2. ਕੇਟਮ ਵਰਗ

ਇਹਨਾਂ ਦੋਹਾਂ ਵਰਗਾਂ ਦੇ ਅਗੋਂ ਵਖਰੇ ਵਖਰੇ ਭਾਗ ਹਨ। ਸਾਡੀਆਂ ਜ਼ਬਾਨਾਂ ਸਤਮ ਵਰਗ ਦੇ ਇੰਡੋ ਈਰਾਨੀ ਗਰੁਪ ਨਾਲ ਸੰਬੰਧਿਤ ਹਨ। ਇਹਨਾਂ ਦੀਆਂ ਅਗੋਂ ਤਿੰਨ ਸ਼ਾਖਾਵਾਂ ਹਨ : ਈਰਾਨੀ, ਭਾਰਤੀ ਤੇ ਦਰਦ।

ਈਰਾਨੀ ਗਰੁਪ ਵਿਚ ਆਵੇਸ਼ਤਾ, ਪਹਿਲਵੀ, ਪੁਰਾਤਨ ਤੇ ਆਧੁਨਿਕ ਫ਼ਾਰਸੀ ਭਾਸ਼ਾਵਾਂ ਜਨਮ ਲੈਂਦੀਆਂ ਹਨ। ਭਾਰਤੀ ਸ਼ਾਖਾਵਾਂ ਵੈਦਿਕ ਸੰਸਕ੍ਰਿਤ, ਕਲਾਸੀਕਲ ਸੰਸਕ੍ਰਿਤ, ਪਾਲੀ, ਪ੍ਰਾਕ੍ਰਿਤ, ਅਪ-ਭ੍ਰੰਸ਼ ਅਤੇ ਆਧੁਨਿਕ ਭਾਰਤੀ ਭਾਸ਼ਾਵਾਂ ਸ਼ਾਮਲ ਹਨ।

ਦਰਦ ਉਪ ਵਰਗ ਵਿਚੋਂ ਖੁਵਾਰ ਕਾਫ਼ਿਰ, ਸ਼ੈਨਾ ਕਸ਼ਮੀਰੀ ਅਤੇ ਕੋਹਸਤਾਨੀ ਆਦਿ ਬੋਲੀਆਂ ਵਿਕਾਸ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਸਭ ਤੋਂ ਪਹਿਲੇ ਮੂਲ ਸਥਾਨ (ਜਿਸ ਦਾ ਨਿਰਣਾ ਨਹੀਂ ਹੋ ਸਕਿਆ) ਤੋਂ ਉਖੜ ਕੇ ਲੋਕ ਈਰਾਨ ਵਿਚ ਆ ਵੱਸੇ ਅਤੇ ਇਥੋਂ ਗੰਧਾਰ ਰਾਹੀਂ ਭਾਰਤ ਵਿਚ ਪਹੁੰਚੇ। ਇਸੇ ਕਾਰਣ ਈਰਾਨੀ ਤੇ ਭਾਰਤੀ ਭਾਸ਼ਾਵਾਂ ਵਿਚ ਬੜੀ ਡੂੰਘੀ ਸਾਂਝ ਹੈ।

**2. ਸਾਮੀ ਸੈਮੇਟਿਕ ਘਰਾਣਾ**

ਇਹ ਦੂਜਾ ਪ੍ਰਸਿੱਧ ਘਰਾਣਾ ਹੈ। ਇਬਰਾਨੀ, ਅਰਬੀ ਅਸੀਰੀਅਨ ਆਦਿ ਭਾਸ਼ਾਵਾਂ ਆਉਂਦੀਆਂ ਹਨ।

ਈਸਾਈਆਂ ਦੀ ਪਹਿਲੀ ਪੋਥੀ **The Old Testament** ਇਬਰਾਨੀ ਭਾਸ਼ਾ ਵਿਚ ਤੇ ਕੁਰਾਨ ਅਰਬੀ ਭਾਸ਼ਾ ਵਿਚ ਮਿਲਦੇ ਹਨ।

**3. ਹਾਮੀ ਘਰਾਣਾ**

**ਇਲਾਕੇ** ਉਤਰੀ ਅਫ਼ਰੀਕਾ ਦੇ ਮੁਲਕ। **ਭਾਸ਼ਾਵਾਂ** : ਮਿਸਰ ਦੀ ਪੁਰਾਣੀ ਬੋਲੀ, ਤਾਪਦਿਕ, ਲਿਬਨਾਨੀਅਨ ਤੇ ਹੌਂਸਾ ਬੋਲੀਆਂ।

**4. ਚੀਨੀ ਤਿਬਤੀ ਘਰਾਣਾ**

ਇਹ ਵੀ ਦੁਨੀਆਂ ਦੇ ਬਹੁਤ ਵੱਡੇ ਘਰਾਣਿਆਂ ਵਿਚੋਂ ਇਕ ਹੈ।

| **ਇਲਾਕੇ** | **ਭਾਸ਼ਾਵਾਂ** |
|---|---|
| ਚੀਨ, ਤਿਬਤ, ਬਰਮਾ ਸਿਆਮ ਤੇ ਹਿਮਾਲੀਆ | ਚੀਨੀ, ਤਿਬਤੀ, ਬਰਮੀ ਤੇ ਸਿਆਮੀ ਆਦਿ |

**5. ਯੂਗਲ ਅਲਟਾਇਕ ਘਰਾਣਾ (ਤੂਰਾਨੀ)**

| **ਇਲਾਕੇ** | **ਭਾਸ਼ਾਵਾਂ** |
|---|---|
| ਮੰਗੋਲੀਆ, ਮੰਚੂਰੀਆ, ਸਾਇਬੇਰੀਆ, ਫਿਨਲੈਂਡ ਤੇ ਹੰਗਰੀ | ਤੁਰਕੀ, ਤਾਤਾਰੀ, ਫਿਨਲੈਂਡ, ਹੰਗਰੀ ਦੀਆਂ ਯੌਰਪੀਅਨ ਬੋਲੀਆਂ ਆਦਿ। |

**6. ਦ੍ਰਾਵੜ ਘਰਾਣਾ**

| **ਇਲਾਕਾ** | **ਭਾਸ਼ਾਵਾਂ** |
|---|---|
| ਦੱਖਣ ਭਾਰਤ, ਕਨੜ, ਤਾਮਿਲ ਬਲੋਚਿਸਤਾਨ | ਤਾਮਿਲ, ਤੇਲਗੂ, ਮਲਿਆਲਮ ਬਲੋਚਿਸਤਾਨ ਵਿਚ ਕੋਇਟੇ ਦੀ ਬ੍ਰਾਹੂਈ ਜ਼ਬਾਨ ਇਸ ਘਰਾਣੇ ਦੀ ਹੈ। |

**7. ਮੈਲੇਪਾਲੀਨੇਸ਼ੀਅਨ ਘਰਾਣਾ**

ਇਸ ਦੇ ਘੇਰੇ ਵਿਚ ਮਲਾਇਆ ਜਾਵਾ ਸੁਮਾਟਰਾ ਮਡਗਾਸਕਰ ਕਾਪ, ਨਿਊਜ਼ੀਲੈਂਡ

ਤੇ ਹਿੰਦ ਦੇ ਸੰਥਾਲ ਤੇ ਭੀਲ ਲੋਕਾਂ ਦੀ ਭਾਸ਼ਾ।

**8. ਬੰਦੂ ਘਰਾਣਾ**

ਦੱਖਣੀ ਅਫਰੀਕਾ ਦੇ ਆਦਿ ਵਾਸੀਆਂ ਦੀਆਂ ਕਈ ਭਾਸ਼ਾਵਾਂ ਅਤੇ ਜ਼ਾਂਜ਼ੀਬਾਰ ਦੀ ਭਾਸ਼ਾ ਇਸੇ ਵੰਸ਼ ਵਿਚੋਂ ਹੈ।

**9. ਮਧ-ਅਫ਼ਰੀਕੀ ਘਰਾਣਾ**

ਇਸ ਘਰਾਣੇ ਦੀਆਂ ਬੋਲੀਆਂ ਦਾ ਸੰਬੰਧ ਉੱਤਰ ਵਿਚ ਹਾਮੀ ਘਰਾਣੇ ਨਾਲ ਮਿਲਦਾ ਜੁਲਦਾ ਹੈ ਤੇ ਦੱਖਣ ਵਿਚ ਬੰਦੂ ਘਰਾਣੇ ਨਾਲ। ਸੂਡਾਨੀ ਬੋਲੀਆਂ ਵੀ ਇਸੇ ਘਰਾਣੇ ਦੀਆਂ ਸ਼ਾਖਾਵਾਂ ਹਨ।

**10. ਅਮਰੀਕਨ ਘਰਾਣਾ**

ਉਤਰੀ ਤੇ ਦੱਖਣੀ ਅਮਰੀਕਾ ਦੇ ਮੂਲ ਵਾਸੀਆਂ ਦੀਆਂ ਬਹੁਤ ਸਾਰੀਆਂ ਬੋਲੀਆਂ।

**11. ਆਸਟ੍ਰੇਲੀਅਨ ਘਰਾਣਾ**

ਆਸਟ੍ਰੇਲੀਅਨ ਤੇ ਤਾਸਮੇਨੀਆ ਦੇ ਆਦਿ-ਵਾਸੀਆਂ ਦੀਆਂ ਬੋਲੀਆਂ।

ਦੁਨੀਆਂ ਦੀਆਂ ਬਹੁਤ ਸਾਰੀਆਂ ਬੋਲੀਆਂ ਦੇ ਘਰਾਣੇ ਨਹੀਂ ਲੱਭੇ ਜਾ ਸਕੇ, ਇਸ ਲਈ ਉਹ ਅਗਿਆਤ ਹਨ।

## ਆਰੀਆਈ ਭਾਸ਼ਾਵਾਂ ਦਾ ਵਿਕਾਸ

ਭਾਰਤ ਬਹੁਤ ਸਾਰੀਆਂ ਭਾਸ਼ਾਵਾਂ ਦਾ ਇਕ ਸਮੂਹ ਹੈ। ਗ੍ਰੀਅਰਸਨ ਤਾਂ ਇਨ੍ਹਾਂ ਭਾਸ਼ਾਵਾਂ ਦੀ ਗਿਣਤੀ 854 ਦਸਦਾ ਹੈ ਜਿਨ੍ਹਾਂ ਵਿੱਚੋਂ 284 ਬੋਲੀਆਂ ਆਦਿ-ਵਾਸੀਆਂ ਤੇ ਤਿਬਤੀਆਂ ਨਾਲ ਸੰਬੰਧਿਤ ਹਨ, 46 ਦ੍ਰਾਵੜਾਂ ਨਾਲ ਅਤੇ 48 ਭਾਸ਼ਾਵਾਂ ਈਰਾਨੀ ਤੇ ਦਰਦ ਬੋਲੀਆਂ ਦੇ ਘੇਰੇ ਵਿਚ ਆਉਂਦੀਆਂ ਹਨ। ਅਸਲ ਵਿਚ ਪ੍ਰਮੁੱਖ ਬੋਲੀਆਂ 17 ਹੀ ਹਨ ਤੇ 345 ਉਪ-ਭਾਸ਼ਾਵਾਂ ਹਨ ਪਰ ਇਨ੍ਹਾਂ ਵਿੱਚੋਂ ਬਹੁਤੀਆਂ ਦੇ ਬੋਲਣ ਵਾਲਿਆਂ ਦੀ ਗਿਣਤੀ ਬਹੁਤ ਘੱਟ ਹੈ। ਕਿਸੇ ਨੂੰ ਇਕ ਹਜ਼ਾਰ ਵਿਅਕਤੀ ਬੋਲਦੇ ਹਨ ਅਤੇ ਕਿਸੇ ਨੂੰ ਸਿਰਫ ਸੌ। ਇਸ ਲਈ ਇਨ੍ਹਾਂ ਨੂੰ ਸੰਪੂਰਨ ਭਾਸ਼ਾ ਨਹੀਂ ਸਮਝਿਆ ਜਾਣਾ ਚਾਹੀਦਾ। ਇਹ ਥੋੜ੍ਹੇ ਥੋੜ੍ਹੇ ਇਲਾਕਾਈ ਫ਼ਰਕ ਨਾਲ ਇਕ ਹੀ ਸੋਮੇ ਨਾਲ ਸੰਬੰਧਿਤ ਹਨ। ਇਨ੍ਹਾਂ ਸਾਰੀਆਂ ਦਾ ਸੰਬੰਧ ਭਾਰਤ ਦੀਆਂ ਪ੍ਰਾਚੀਨ ਆਰੀਆਈ ਭਾਸ਼ਾਵਾਂ ਨਾਲ ਜਾ ਜੁੜਦਾ ਹੈ।

ਭਾਰਤ ਵਿਚ ਭਾਸ਼ਾ ਦੇ ਜਨਮ ਦਾ ਇਤਿਹਾਸ ਬਹੁਤ ਦਿਲਚਸਪ ਹੈ। ਆਰੀਆ ਕੌਮ ਦੇ ਆਗਮਨ ਤੋਂ ਪਹਿਲਾਂ ਵੀ ਭਾਰਤ ਉੱਤੇ ਕੁਝ ਕੌਮਾਂ ਦਾ ਰਾਜ ਅਤੇ ਆਮਦ ਹੁੰਦੀ ਰਹੀ। ਸਭ ਤੋਂ ਪਹਿਲਾਂ ਸਾਡੇ ਦੇਸ਼ ਵਿਚ ਨੀਗ੍ਰੀਟੋ ਲੋਗ ਆਏ। ਇਸ ਤੋਂ ਬਾਅਦ ਆਸਟ੍ਰਿਕ ਕਬੀਲੇ ਅਤੇ ਫਿਰ ਦ੍ਰਾਵੜ ਕਬੀਲਿਆਂ ਨੇ ਪ੍ਰਵੇਸ਼ ਕੀਤਾ। ਆਰੀਆ ਅਤੇ ਤਿਬਤ-ਚੀਨੀ ਕਬੀਲੇ ਸਭ ਤੋਂ ਬਾਅਦ ਵਿਚ ਆਏ। ਆਰੀਆ ਕਿਥੋਂ ਆਏ?

ਇਸ ਬਾਰੇ ਮੱਤਭੇਦ ਚਲੇ ਆ ਰਹੇ ਹਨ । ਮੈਕਸਮੂਲਰ ਦੇ ਸਿਧਾਂਤ ਤੋਂ ਲੈ ਕੇ ਬਾਲ ਗੰਗਾਧਰ ਤਿਲਕ ਦਾ ਸਿਧਾਂਤ ਇਤਿਹਾਸ ਵਿਚ ਚਰਚਾ ਦਾ ਬਿੰਦੂ ਬਣਿਆ ਹੋਇਆ ਹੈ ਪਰ ਭਾਸ਼ਾ ਵਿਗਿਆਨ ਦੇ ਵਿਦਿਆਰਥੀਆਂ ਲਈ ਇੰਨਾ ਜਾਣ ਲੈਣਾ ਹੀ ਕਾਫੀ ਹੈ ਕਿ ਇਨ੍ਹਾਂ ਦੀ ਭਾਸ਼ਾ ਇੰਡੋ-ਯੋਰਪੀ ਅਰਥਾਤ 'ਭਾਰੋਪੀਜ' ਵਰਗ ਨਾਲ ਸੰਬੰਧਿਤ ਹੈ । ਇਸਨੂੰ ਇੰਡੋ-ਈਰਾਨੀ ਸ਼ਾਖਾ ਵੀ ਆਖਿਆ ਜਾਂਦਾ ਹੈ ।

ਭਾਰਤ ਵਿਚ ਆਰੀਆ ਦਾ ਪ੍ਰਵੇਸ਼ ਦੋ ਟੋਲਿਆਂ ਵਿਚ ਹੋਇਆ । ਹਾਰਨਲੇ ਦਸਦਾ ਹੈ ਕਿ ਪਹਿਲਾ ਜਥਾ ਮੱਧ-ਪ੍ਰਦੇਸ਼ ਵਿਚ ਆ ਕੇ ਵੱਸ ਗਿਆ ਅਤੇ ਦੂਜੇ ਜਥੇ ਨੇ ਇਨ੍ਹਾਂ ਨੂੰ ਕੱਢ ਕੇ ਉਤਰ ਦੱਖਣ ਤੇ ਪੱਛਮ ਵਲ ਧੱਕ ਦਿੱਤਾ । ਦੂਜੇ ਜਥੇ ਦੇ ਲੋਕਾਂ ਨੂੰ **ਅੰਦਰਵਰਤੀ** ਅਤੇ ਪਹਿਲੇ ਜਥੇ ਦੇ ਲੋਕਾਂ ਨੂੰ **ਬਾਹਰਵਰਤੀ** ਆਖਦੇ ਹਨ । ਇਸ ਸਿਧਾਂਤ ਨੂੰ **ਵਾਨਾ ਸਿਧਾਂਤ** ਕਹਿੰਦੇ ਹਨ ਪਰ ਗ੍ਰੀਅਰਸਨ ਦੇ **'ਪੇਟੀ ਸਿਧਾਂਤ'** ਅਨੁਸਾਰ ਪਹਿਲਾਂ ਆਏ ਆਰੀਆ ਦੀ ਭਾਸ਼ਾ ਅੰਦਰਵਰਤੀ ਤੇ ਪਿਛੋਂ ਆਏ ਆਰੀਆਂ ਦੀ ਭਾਸ਼ਾ ਬਾਹਰ-ਵਰਤੀ ਹੋਵੇਗੀ । ਗ੍ਰੀਅਰਸਨ ਮਧ ਵਰਗੀ ਸ਼ਾਖਾ ਦੀ ਹੋਂਦ ਨੂੰ ਵੀ ਮੰਨਦਾ ਹੈ ।

ਪ੍ਰਾਚੀਨ ਮਹਾਨ ਪੁਸਤਕ **ਰਿਗਵੇਦ** ਵਿਚ ਵੀ ਆਰੀਆ ਦੇ ਦੋ ਕਬੀਲਿਆਂ ਦਾ ਜ਼ਿਕਰ ਮਿਲਦਾ ਹੈ । ਪੰਜਾਬ ਦੇ ਰਾਜਾ ਸੁਦਾਸ ਨੇ ਆਰੀਆ ਦੇ ਪਹਿਲੇ ਕਬੀਲੇ (ਪਰਲੂ) ਨੂੰ ਪੂਰਬੀ ਜੰਗਲਾਂ ਵਲ ਧੱਕ ਦਿਤਾ ਤੇ ਉਨ੍ਹਾਂ ਨੂੰ ਮ੍ਰਿਧ ਵਾਚੀ ਅਰਥਾਤ ਅਸ਼ੁੱਧ ਬੋਲੀ ਬੋਲਣ ਵਾਲੇ ਲੋਕ ਆਖਣ ਲਗ ਪਏ । ਇਨ੍ਹਾਂ ਦੋਹਾਂ ਕਬੀਲਿਆਂ ਦੇ ਸਰੀਰਾਂ ਵਿਚ ਵੀ ਬਹੁਤ ਸਾਰਾ ਅੰਤਰ ਮਿਲਦਾ ਹੈ । ਪੰਜਾਬ, ਰਾਜਪੂਤਾਨਾ ਤੇ ਗੰਗ ਦੁਆਬ ਵਿਚ ਵੱਸੇ ਲੋਕ ਸਿੰਧ, ਗੁਜਰਾਤ, ਮਹਾਰਾਸ਼ਟਰ, ਉੜੀਸਾ ਤੇ ਬੰਗਾਲ ਦੇ ਬਾਹਰਵਰਤੀ ਆਰੀਆ ਨਾਲੋਂ ਵਧੇਰੇ ਰਿਸ਼ਟ-ਪੁਸ਼ਟ ਤੇ ਲੰਬੇ ਸਿਰਾਂ ਵਾਲੇ ਸਨ ।

ਭਾਸ਼ਾ ਦਾ ਇਤਿਹਾਸ ਜਾਣਨ ਲਈ ਕਿਸੇ ਪ੍ਰਮਾਣਿਕ ਸਾਹਿਤਿਕ ਰੀਕਾਰਡ ਦੀ ਬਹੁਤ ਜ਼ਰੂਰਤ ਹੁੰਦੀ ਹੈ ਤੇ ਖ਼ੁਸ਼ੀ ਦੀ ਗਲ ਹੈ ਕਿ ਭਾਰਤ ਦਾ ਰਿਗਵੇਦ ਜੋ ਈਸਾ ਤੋਂ 1000-1500 ਵਰ੍ਹੇ ਪਹਿਲਾਂ ਲਿਖਿਆ ਗਿਆ, ਸਾਡੇ ਲਈ ਬਹੁਤ ਵੱਡੀ ਸਹਾਇਕ ਪੁਸਤਕ ਹੈ । ਰਿਗਵੇਦ ਇਕੋ ਸਮੇਂ ਹੀ ਨਹੀਂ ਸੀ ਰਚਿਆ ਗਿਆ । ਆਰੀਆ ਵਿਦਵਾਨ ਸਮੇਂ ਸਮੇਂ ਇਸ ਵਾਧਾ ਕਰਦੇ ਰਹੇ ਹਨ ਅਤੇ ਜਿਸਨੂੰ ਬਾਅਦ ਵਿਚ ਰਿਸ਼ੀ ਵੇਦ-ਵਿਆਸ ਨੇ ਸੰਪਾਦਿਤ ਕਰ ਦਿਤਾ । ਇਸ ਲਈ ਆਰੀਆਈ ਭਾਸ਼ਾਵਾਂ ਨੂੰ ਅਸੀਂ ਤਿੰਨ ਕਾਲਾਂ ਵਿਚ ਵੰਡ ਸਕਦੇ ਹਾਂ :

1. ਪ੍ਰਾਚੀਨ-ਹਿੰਦ ਆਰੀਆਈ ਭਾਸ਼ਾ ਕਾਲ
2. ਮਧ-ਕਾਲੀਨ-ਹਿੰਦ ਆਰੀਆਈ ਭਾਸ਼ਾ ਕਾਲ
3. ਆਧੁਨਿਕ ਹਿੰਦ ਆਰੀਆਈ ਭਾਸ਼ਾ ਕਾਲ

ਆਰੀਆ ਲੋਕ ਇਕ ਜ਼ਬਾਨ ਲੈ ਕੇ ਭਾਰਤ ਵਿਚ ਆਏ ਅਤੇ ਉਸ ਭਾਸ਼ਾ ਦਾ ਸੰਜੋਗ ਉਨ੍ਹਾਂ ਤੋਂ ਪਹਿਲੀ ਸਭਿਅਤਾ ਨਾਲ ਜ਼ਰੂਰ ਹੋਇਆ ਹੋਵੇਗਾ । ਆਰੀਆ ਦੀ

ਪਹਿਲੀ ਜ਼ਬਾਨ ਵਿਚ ਈਰਾਨੀ ਪ੍ਰਭਾਵ ਗਾਲਬ ਸੀ ਜੋ ਭਾਰਤ ਵਿਚ ਵੱਸਣ ਨਾਲ ਉਸ ਨਾਲੋਂ ਅੱਡਰਾ ਹੁੰਦਾ ਗਿਆ। ਵੇਦਾਂ ਤੋਂ ਪਹਿਲਾਂ ਜੋ ਭਾਸ਼ਾ ਬੋਲੀ ਜਾਂਦੀ ਸੀ ਉਸ ਨੂੰ ਅਸੀਂ ਮੁੱਢਲੀ ਪ੍ਰਾਕ੍ਰਿਤ ਆਖ ਸਕਦੇ ਹਾਂ। ਮੁਢਲੀ ਪ੍ਰਾਕ੍ਰਿਤ ਤੇ ਵੇਦ ਭਾਸ਼ਾ ਵਿਚਲਾ ਫ਼ਰਕ ਬਹੁਤਾ ਵੱਡਾ ਨਹੀਂ। ਇਹ ਠੀਕ ਹੈ ਕਿ ਰਿਗ ਵੇਦ ਆਰੀਆਂ ਦੀ ਭਾਸ਼ਾ ਦਾ ਸਾਹਿਤਿਕ ਰੂਪ ਸੀ ਪਰ ਇਹ ਰੂਪ ਉਸ ਸਮੇਂ ਦੇ ਲੋਕਾਂ ਦੀ ਜ਼ਬਾਨ ਨਾਲੋਂ ਬਹੁਤਾ ਵੱਖਰਾ ਨਹੀਂ ਸੀ। ਇਸ ਵਿਚ ਉੱਤਰ, ਪੱਛਮ ਦੀ ਭਾਸ਼ਾ ਦਾ ਸਾਹਿਤਿਕ ਰੂਪ ਸੀ ਜੋ ਕਿ ਉਸ ਸਮੇਂ ਦੇ ਲੋਕਾਂ ਦੀ ਜ਼ਬਾਨ ਨਾਲ ਮਿਲਦਾ ਜੁਲਦਾ ਸੀ। ਇਸ ਵਿਚ ਉੱਤਰ ਪੱਛਮ ਦੀ ਭਾਸ਼ਾ ਵਧੇਰੇ ਹਾਵੀ ਸੀ। ਹੌਲੀ ਹੌਲੀ ਵੇਦ ਭਾਸ਼ਾ ਅਤੇ ਜਨਤਾ ਦੀ ਬੋਲੀ ਵਿਚ ਫ਼ਰਕ ਪੈਂਦਾ ਗਿਆ ਅਤੇ ਜ਼ਬਾਨ ਵਿਚ ਨਿਯਮਾਂ ਦੀ ਅਣਹੋਂਦ ਜਿਹੀ ਆ ਗਈ। ਅਜੇਹੇ ਸਮੇਂ ਪੰਡਿਤ ਲੋਕਾਂ ਨੇ ਭਾਸ਼ਾ ਨੂੰ ਵਿਆਕਰਣ ਦੇ ਨਿਯਮਾਂ ਵਿਚ ਬੰਨ੍ਹ ਦਿਤਾ ਅਤੇ ਉਸ ਭਾਸ਼ਾ ਦਾ ਨਾਮ ਸੋਧੀ ਹੋਈ ਭਾਸ਼ਾ ਅਰਥਾਤ ਸੰਸਕ੍ਰਿਤ ਰਖਿਆ ਗਿਆ। ਪਾਣਿਨੀ ਦੀ ਵਿਆਕਰਣ ਅਤੇ ਪਾਤੰਜਲੀ ਦੀ ਮਹਾਨ ਪੁਸਤਕ "ਮਹਾਂ-ਭਾਸ਼ਯ" ਨੇ ਸੰਸਕ੍ਰਿਤ ਸਾਹਿਤ ਦੀ ਭਾਸ਼ਾ ਨੂੰ ਬਹੁਤ ਵੱਡੀ ਸੇਧ ਦਿੱਤੀ ਅਤੇ 500 ਈ. ਸਦੀ ਤੱਕ ਕਿਸੇ ਨਾ ਕਿਸੇ ਰੂਪ ਵਿਚ ਸੰਸਕ੍ਰਿਤ ਭਾਸ਼ਾ ਰਾਜ ਦਰਬਾਰ ਤੇ ਸਾਹਿਤ ਉਪਰ ਛਾਈ ਰਹੀ। ਇਹ ਜ਼ਰੂਰੀ ਨਹੀਂ ਕਿ ਉਸ ਸਮੇਂ ਦੇ ਲੋਕ, ਆਮ ਬੋਲ ਚਾਲ ਲਈ ਵੀ ਸੰਸਕ੍ਰਿਤ ਹੀ ਬੋਲਦੇ ਸਨ। ਭਾਸ਼ਾ ਦੇ ਪ੍ਰਸੰਗ ਵਿਚ ਜਨਤਾ ਦਾ ਸਮੂਹ ਕਦੀ ਵੀ ਇਕ ਥਾਂ ਤੇ ਸਥਿਰ ਨਹੀਂ ਰਹਿੰਦਾ। ਸੰਸਕ੍ਰਿਤ ਬੋਲਣਾ ਉਸ ਸਮੇਂ ਦੇ ਉੱਚ ਵਰਗ ਦਾ ਫੈਸ਼ਨ ਜ਼ਰੂਰ ਆਖਿਆ ਜਾ ਸਕਦਾ ਹੈ ਜਿਵੇਂ ਕਿ ਅੱਜ ਕਲ ਸਾਰੇ ਯੂਰਪ ਵਿਚ ਫਰਾਂਸੀਸੀ ਅਤੇ ਭਾਰਤ ਵਿਚ ਅੰਗਰੇਜ਼ੀ ਬੋਲਣਾ ਉੱਚ ਸਭਿਅਤਾ ਦਾ ਚਿੰਨ੍ਹ ਸਮਝਿਆ ਜਾਂਦਾ ਹੈ। ਇਸੇ ਤਰ੍ਹਾਂ ਉਸ ਸਮੇਂ ਵੀ ਸੰਸਕ੍ਰਿਤ ਦਾ ਉਪਯੋਗ ਰਾਜ-ਸ਼੍ਰੇਣੀ ਜਾਂ ਵਿਦਵਾਨ ਸ਼੍ਰੇਣੀ ਹੀ ਕਰਦੀ ਸੀ। ਇਸ ਦਾ ਪ੍ਰਤੱਖ ਪ੍ਰਮਾਣ ਉਹ ਨਾਟਕ ਹਨ ਜਿਨ੍ਹਾਂ ਵਿਚ ਉੱਚ ਵਰਗ ਦੇ ਪਾਤਰ ਤਾਂ ਸੰਸਕ੍ਰਿਤ ਬੋਲਦੇ ਹਨ ਪਰ ਸਾਧਾਰਣ ਪਾਤਰ ਆਪਣੀ ਲੋਕ-ਭਾਸ਼ਾ ਹੀ ਬੋਲਦੇ ਹਨ।

ਇਸ ਲੋਕ ਭਾਸ਼ਾ ਨੂੰ ਹੀ ਪ੍ਰਾਕ੍ਰਿਤ ਆਖਿਆ ਜਾਂਦਾ ਹੈ। ਗ੍ਰੀਅਰਸਨ ਅਨੁਸਾਰ ਪੂਰਵ ਵੈਦਿਕ ਭਾਸ਼ਾ ਤੋਂ ਬਾਅਦ ਪ੍ਰਾਕ੍ਰਿਤਾਂ ਦਾ ਇਹ ਦੂਜਾ ਕਾਲ ਸੀ। ਹੁਣ ਤੱਕ ਉੱਤਰ ਪੱਛਮ ਤੇ ਪੂਰਬ ਦੀ ਬੋਲੀ ਵਿਚ ਬਹੁਤ ਵੱਡਾ ਫ਼ਰਕ ਪੈ ਚੁਕਾ ਸੀ। ਇਥੋਂ ਤੱਕ ਕਿ **ਪਾਲੀ** ਨਾਂ ਦੀ ਪ੍ਰਾਕ੍ਰਿਤ ਵਿਚ ਮਹਾਨ ਸਾਹਿਤ ਰਚਿਆ ਗਿਆ ਅਤੇ ਸਮਰਾਟ ਅਸ਼ੋਕ ਦੇ ਸ਼ਿਲਾ ਲੇਖ ਪਾਲੀ ਵਿਚ ਮਿਲਦੇ ਹਨ। ਮਹਾਤਮਾ ਬੁਧ ਦੇ ਭਗਤਾਂ ਨੇ ਸਾਰਾ ਪ੍ਰਚਾਰ ਪਾਲੀ ਭਾਸ਼ਾ ਵਿਚ ਹੀ ਕੀਤਾ। 'ਪ੍ਰਾਕ੍ਰਿਤ-ਲਖਸ਼ਣ' ਦੇ ਲੇਖਕ ਚੰਡੇ ਨੇ ਚਾਰ ਪ੍ਰਾਕ੍ਰਿਤਾਂ ਮੰਨੀਆਂ ਹਨ :

1. ਪ੍ਰਾਕ੍ਰਿਤ
2. ਅਪਭ੍ਰੰਸ਼
3. ਪੈਸ਼ਾਚੀ
4. ਮਾਗਧੀ

ਵਰ ਰੁਚੀ ਨੇ ਹੇਠ ਲਿਖੀਆਂ ਚਾਰ ਪ੍ਰਾਕ੍ਰਿਤਾਂ ਹੀ ਮੰਨੀਆਂ ਹਨ :

| | |
|---|---|
| 1. ਮਹਾਰਾਸ਼ਟਰੀ | 2. ਪੈਸ਼ਾਚੀ |
| 3. ਮਾਗਧੀ | 4. ਸ਼ੌਰਸੈਣੀ |

ਹੇਮ ਚੰਦਰ ਨੇ ਵੀ ਛੇ ਪ੍ਰਾਕ੍ਰਿਤਾਂ ਮੰਨੀਆਂ ਹਨ :

| | |
|---|---|
| 1. ਮੂਲ ਪ੍ਰਾਕ੍ਰਿਤ | 2. ਸ਼ੌਰਸੈਣੀ |
| 3. ਮਾਗਧੀ | 4. ਪੈਸ਼ਾਚੀ |
| 5. ਚੂਲਿਕਾ | 6. ਅਪਭ੍ਰੰਸ਼ |

ਸੰਸਕ੍ਰਿਤ ਨਾਟਕਾਂ ਵਿਚ ਹੇਠ ਲਿਖੀਆਂ ਚਾਰ ਪ੍ਰਾਕ੍ਰਿਤਾਂ ਦੀ ਵਰਤੋਂ ਹੈ :

| | |
|---|---|
| 1. ਸ਼ੌਰਸੈਣੀ | 2. ਮਾਗਧੀ |
| 3. ਅਰਧ-ਮਾਗਧੀ | 4. ਮਹਾਂ ਰਾਸ਼ਟਰੀ |

ਸ਼ੌਰਸੈਣੀ ਪ੍ਰਾਕ੍ਰਿਤ ਦਾ ਵਿਕਸਿਤ ਰੂਪ ਪੰਜਾਬੀ, ਰਾਜਸਥਾਨੀ ਤੇ ਗੁਜਰਾਤੀ ਹਨ। ਮਾਗਧੀ ਵਿਚੋਂ ਬਿਹਾਰੀ, ਆਸਾਮੀ ਤੇ ਉੜੀਆ ਆਦਿ ਨੇ ਜਨਮ ਲਿਆ। ਮਾਗਧੀ ਅਤੇ ਸੌਰਸੈਣੀ ਦੇ ਮੇਲ ਤੋਂ ਅਰਧ-ਮਾਗਧੀ ਪ੍ਰਾਕ੍ਰਿਤ ਦਾ ਜਨਮ ਹੋਇਆ। ਪੈਸ਼ਾਚੀ ਪ੍ਰਾਕ੍ਰਿਤ ਦੇ ਬੋਲਣ-ਸਥਾਨ ਬਾਰੇ ਨਿਸ਼ਚਿਤ ਤੋਰ ਤੇ ਕੁਝ ਵੀ ਨਹੀਂ ਆਖਿਆ ਜਾ ਸਕਦਾ। ਅੰਦਾਜ਼ਨ ਇਹ ਸਿੰਧ ਨਦੀ ਦੇ ਕੰਢੇ ਮੁੱਢਲੀ ਪ੍ਰਾਕ੍ਰਿਤ ਵਿਚੋਂ ਜਨਮੀ ਹੋਵੇਗੀ।

ਪ੍ਰਾਕ੍ਰਿਤਾਂ ਨਾਲ ਵੀ ਸੰਸਕ੍ਰਿਤ ਵਾਲਾ ਹੀ ਹਾਲ ਹੋਇਆ। ਲੋਕਾਂ ਦੀ ਭਾਸ਼ਾ ਪ੍ਰਾਕ੍ਰਿਤ ਵਿਆਕਰਣੀਆਂ ਤੋਂ ਵੱਖਰੀ ਹੁੰਦੀ ਗਈ ਅਤੇ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਦੀਆਂ ਭਾਸ਼ਾਵਾਂ ਵਿਚ ਵੀ ਅੰਤਰ ਪੈਂਦਾ ਗਿਆ। ਪ੍ਰਾਕ੍ਰਿਤ ਦੇ ਪੰਡਿਤਾਂ ਨੇ ਇਨ੍ਹਾਂ ਭਾਸ਼ਾਵਾਂ ਨੂੰ ਨਫ਼ਰਤ ਨਾਲ ਅਪਭ੍ਰੰਸ਼ ਦਾ ਨਾਂ ਦੇ ਦਿੱਤਾ। ਅਪਭ੍ਰੰਸ਼ਾਂ ਦਾ ਸਮਾਂ 500 ਈਸਵੀ ਸਦੀ ਤੋਂ 1000 ਈ. ਤੱਕ ਦਾ ਮੰਨਿਆ ਜਾਂਦਾ ਹੈ। ਇਨ੍ਹਾਂ ਸਾਰੀਆਂ ਅਪਭ੍ਰੰਸ਼ਾਂ ਦੇ ਨਾਮ ਪ੍ਰਾਕ੍ਰਿਤਾਂ ਵਾਲੇ ਹੀ ਸਨ। ਹੇਮ ਚੰਦ੍ਰ ਨੇ 27 ਅਪਭ੍ਰੰਸ਼ਾਂ ਦਾ ਜ਼ਿਕਰ ਕੀਤਾ ਹੈ।

ਅਪਭ੍ਰੰਸ਼ ਵਿਚ ਰਚਿਆ ਗਿਆ ਬਹੁਤ ਸਾਰਾ ਸਾਹਿਤ ਲੋਕ ਸਾਹਿਤ ਨਾਲ ਸੰਬੰਧ ਰਖਦਾ ਹੈ ਅਤੇ ਇਸੇ ਹੀ ਸਮੇਂ ਭਾਸ਼ਾ ਸੰਜੋਗਾਤਮਕ ਤੋਂ ਵਿਯੋਗਾਤਮਕ ਵਲ ਤੁਰੀ। ਵਿਆਕਰਣ ਵਿਚ ਵੀ ਬਹੁਤ ਸਾਰਾ ਫ਼ਰਕ ਆਇਆ ਪਰ ਇਨ੍ਹਾਂ ਅਪਭ੍ਰੰਸ਼ਾਂ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਇਨ੍ਹਾਂ ਨੇ ਆਧੁਨਿਕ ਭਾਰਤੀ ਭਾਸ਼ਾਵਾਂ ਨੂੰ ਜਨਮ ਦਿਤਾ। ਗ੍ਰੀਅਰਸਨ ਅਨੁਸਾਰ ਬਾਹਰਵਰਤੀ ਭਾਸ਼ਾਵਾਂ ਦੇ ਵਰਗ ਵਿਚੋਂ ਵ੍ਰਾਚੜ ਅਪਭ੍ਰੰਸ਼ ਵਿਚੋਂ ਮਰਾਠੀ ਜ਼ਬਾਨ ਹੋਂਦ ਵਿਚ ਆਈ ਤੇ ਮਾਗਧੀ ਵਿਚੋਂ ਬਿਹਾਰੀ, ਬੰਗਾਲੀ ਤੇ ਉੜੀਆ ਨੇ ਜਨਮ ਲਿਆ।

ਅੰਦਰਵਰਤੀ ਭਾਸ਼ਾਵਾਂ ਵਿਚ ਸ਼ੌਰਸੈਣੀ ਤੇ ਨਾਗਰ ਅਪਭ੍ਰੰਸ਼ ਦਾ ਨਾਂ ਆਉਂਦਾ ਹੈ। ਪੱਛਮੀ ਹਿੰਦੀ ਤੇ ਪੰਜਾਬੀ; ਸ਼ੌਰਸੈਣੀ ਅਪਭ੍ਰੰਸ਼ ਵਿਚੋਂ, ਅਤੇ ਰਾਜਸਥਾਨੀ ਤੇ

ਗੁਜਰਾਤੀ, ਨਾਗਰ ਵਿਚੋਂ ਵਿਕਸਿਤ ਹੋਈਆਂ ਹਨ। ਇਨ੍ਹਾਂ ਵਿਚੋਂ ਹੀ ਪੂਰਬੀ ਪੰਜਾਬ ਦੀਆਂ ਪਹਾੜੀ ਬੋਲੀਆਂ ਆਵੰਤੀ ਅਪਭ੍ਰੰਸ਼ ਵਿਚੋਂ ਜਨਮ ਲੈਂਦੀਆਂ ਹਨ। ਮਧ-ਵਰਗੀ ਭਾਸ਼ਾ ਵਿਚੋਂ ਮਾਗਧੀ ਅਪਭ੍ਰੰਸ਼ ਨੇ ਪੂਰਬੀ ਹਿੰਦੀ ਨੂੰ ਜਨਮਿਆ।

ਗ੍ਰੀਅਰਸਨ ਨੇ ਪੂਰਬੀ ਪੰਜਾਬੀ ਨੂੰ ਪੰਜਾਬੀ ਭਾਸ਼ਾ ਦਸ ਕੇ ਲਹਿੰਦੀ ਨੂੰ ਇਕ ਵਖਰੀ ਜ਼ਬਾਨ ਤਸਲੀਮ ਕੀਤਾ ਹੈ। ਇਨ੍ਹਾਂ ਨੂੰ ਦੋ ਵਖ ਵਖ ਜ਼ਬਾਨਾਂ ਦਸਣਾ ਉਸ ਦੀ ਭੁੱਲ ਹੈ। ਉਹ ਪੰਜਾਬੀ ਨੂੰ ਸ਼ੌਰਸੈਣੀ ਵਿਚੋਂ ਅਤੇ ਲਹਿੰਦੀ ਨੂੰ ਵ੍ਰਾਚੜ ਅਪਭ੍ਰੰਸ਼ ਵਿਚੋਂ ਵਿਕਸਿਤ ਹੋਇਆ ਦਸਦਾ ਹੈ। ਉਹ ਪੰਜਾਬ ਵਿਚ ਅੰਦਰਵਰਤੀ ਤੇ ਬਾਹਰਵਰਤੀ ਦੋਹਾਂ ਭਾਸ਼ਾਵਾਂ ਦੀ ਹੋਂਦ ਨੂੰ ਮੰਨਦਾ ਹੈ। ਇਹ ਠੀਕ ਹੈ ਕਿ ਪੰਜਾਬ ਦੇ ਪੱਛਮ ਵਿਚ ਬੋਲੀ ਜਾਂਦੀ ਭਾਸ਼ਾ ਅਤੇ ਪੂਰਬੀ ਪੰਜਾਬ ਵਿਚ ਬੋਲੀ ਜਾਂਦੀ ਭਾਸ਼ਾ ਵਿਚ ਸਾਧਾਰਣ ਜਿਹਾ ਫ਼ਰਕ ਜ਼ਰੂਰ ਹੈ। ਕਿਉਂਕਿ ਪੰਜਾਬ ਪਹਿਲਾਂ ਦਰਦ ਭਾਸ਼ਾ ਘਰਾਣੇ ਨਾਲ ਸੰਬੰਧਿਤ ਸੀ ਅਤੇ ਪੱਛਮੀ ਪੰਜਾਬ ਵਿਚ ਪੈਸ਼ਾਚੀ ਅਪਭ੍ਰੰਸ਼ ਬੋਲੀ ਜਾਂਦੀ ਸੀ ਪਰ ਅਸੀਂ ਇਨ੍ਹਾਂ ਨੂੰ ਦੋ ਵੱਖ ਵੱਖ ਭਾਸ਼ਾਵਾਂ ਨਹੀਂ ਮੰਨ ਸਕਦੇ, ਡਾ. ਸੁਨੀਤੀ ਕੁਮਾਰ ਚੈਟਰਜੀ ਨੇ ਵੀ ਗ੍ਰੀਅਰਸਨ ਦੇ ਇਸ ਸਿਧਾਂਤ ਦਾ ਖੰਡਨ ਕੀਤਾ ਹੈ।

# ਭਾਸ਼ਾ ਵਿਚ ਧੁਨੀ ਵਿਗਿਆਨ

ਭਾਸ਼ਾ ਵਿਗਿਆਨ ਅਸਲ ਵਿਚ ਧੁਨੀਆਤਮਕ ਹੈ ਇਸ ਦੇ ਅਭਾਵ ਵਿਚ ਭਾਸ਼ਾ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਧੁਨੀ ਤੋਂ ਹੀ ਭਾਸ਼ਾ ਦਾ ਆਰੰਭ ਹੁੰਦਾ ਹੈ।

ਭਾਸ਼ਾ ਧੁਨੀਆਂ ਦੇ ਸੁਮਿਸ਼ਰਣ ਵਿਚੋਂ ਜਨਮ ਲੈਂਦੀ ਹੈ ਅਤੇ ਇਸ ਦਾ ਸਿੱਧਾ ਸੰਬੰਧ ਮਨੁੱਖ ਦੇ ਮੋਢਿਆਂ ਤੋਂ ਉਪਰ, ਗਲੇ ਤੋਂ ਲੈ ਕੇ ਬੁਲ੍ਹ ਅਤੇ ਨੱਕ ਆਦਿ ਦੇ ਅੰਗਾਂ ਅਤੇ ਫੇਫੜਿਆਂ ਦੀਆਂ ਹਵਾ-ਗੁੱਥੀਆਂ ਤੱਕ ਹੈ। ਇਹ ਸਾਰੀ ਪ੍ਰਕ੍ਰਿਆ ਹਵਾ ਦੇ ਅੰਦਰ ਜਾਣ ਅਤੇ ਬਾਹਰ ਨਿਕਲਣ ਦੇ ਪ੍ਰਕਰਮ ਵਿਚੋਂ ਪੈਦਾ ਹੁੰਦੀ ਹੈ। ਪਹਿਲਾਂ, ਹਵਾ ਸਾਹ-ਨਾਲੀ ਵਿਚ ਜਾਂਦੀ ਹੈ। ਇਸ ਨਾਲੀ ਦੇ ਉਪਰਵਾਰ ਸੁਰ ਜੰਤਰ ਹੁੰਦਾ ਹੈ ਜਿਸ ਨੂੰ **Larynx** ਕਹਿੰਦੇ ਹਨ। ਇਸ ਤੋਂ ਬਾਅਦ ਪਤਲੀਆਂ ਪਤਲੀਆਂ ਤੰਦੀਆਂ ਹੁੰਦੀਆਂ ਹਨ ਅਤੇ ਇਸ ਉਪਰੰਤ ਸੰਘ ਵਿਚ ਕਾਂ, ਕੋਮਲ ਤਾਲੂ, ਕਠੋਰ ਤਾਲੂ, ਮਸੂੜਾ, ਦੰਦ, ਬੁਲ੍ਹ ਅਤੇ ਜੀਭ ਹੁੰਦੇ ਹਨ। ਇਨ੍ਹਾਂ ਸਾਰੇ ਅੰਗਾਂ ਅਤੇ ਵਾਯੂ ਪ੍ਰਕ੍ਰਿਆ ਨੂੰ ਅਸੀਂ ਸੁਸੰਗਤ ਵਿਧੀ ਨਾਲ ਤੁਲਨਾ ਦੇ ਸਕਦੇ ਹਾਂ। ਪਹਿਲਾ ਉਸ ਕਪੜੇ (ਪੱਖਾ) ਰਾਹੀਂ ਹਵਾ ਅੰਦਰ ਜਾਂਦੀ ਹੈ ਅਤੇ ਉਸ ਹਵਾ ਨੇ ਬਾਹਰ ਨਿਕਲਣਾ ਹੁੰਦਾ ਹੈ ਤਾਂ ਗੀਟੀਆਂ ਉਤੋਂ ਉਂਗਲਾਂ ਨਾਲ ਸਰਗਮ ਦੀਆਂ ਧੁਨੀਆਂ ਅਜੇਹੀ ਵਿਧੀ ਨਾਲ ਬਾਹਰ ਕੱਢੀਆਂ ਜਾਂਦੀਆਂ ਹਨ ਕਿ ਉਸ ਵਿਚੋਂ ਮਧੁਰ ਸੰਗੀਤ ਜਨਮ ਲੈਂਦਾ ਹੈ। ਇਹ ਗੀਟੀਆਂ, ਬਾਹਰ ਨਿਕਲਦੀ ਹਵਾ ਉਤੇ ਇਕ ਚੌਕੀ (ਚੈਕਿੰਗ ਪੋਸਟ) ਵਾਂਗ ਪਹਿਰਾ ਦੇਂਦੀਆਂ ਹਨ ਅਤੇ ਇਨ੍ਹਾਂ ਸੁਰਾਂ ਦੀ ਸੰਗਤੀ ਇਕ ਵਿਸ਼ੇਸ਼ ਪ੍ਰਕਾਰ ਦੀ ਰਾਗਾਤਮਕ ਸਵਰ-ਲਹਿਰੀ ਨੂੰ ਜਨਮ ਦੇਂਦੀ ਹੈ। ਇਸੇ ਤਰ੍ਹਾਂ ਹਵਾ ਜਦੋਂ ਕੋਮਲ ਤੰਦੀਆਂ ਵਿਚ ਪੁਜ ਕੇ ਬਾਹਰ ਨਿਕਲਣ ਲਗਦੀ ਹੈ ਤਾਂ ਇਹ ਪੂਰਵ ਕਥਿਤ ਅੰਗ ਉਸ ਨੂੰ ਹਾਰਮੋਨੀਅਮ ਦੀਆਂ ਗੀਟੀਆਂ ਉਤੇ ਉਂਗਲਾਂ ਦੇ ਰੱਖਣ, ਚੁਕਣ ਵਾਂਗ ਇਕ ਆਵਾਜ਼ ਨੂੰ ਜਨਮ ਦੇਂਦੀਆਂ ਹਨ।

ਇਥੇ ਅਸੀਂ ਇਕ ਗਲ ਸਪਸ਼ਟ ਕਰਨਾ ਚਾਹੁੰਦੇ ਹਾਂ ਜੋ ਕਿ ਆਮ ਭਾਸ਼ਾ ਵਿਗਿਆਨੀ ਧੁਨੀ ਵਿਗਿਆਨ ਦਾ ਅਧਿਆਇ ਲਿਖਦੇ ਸਮੇਂ ਛੱਡ ਜਾਂਦੇ ਹਨ। ਇਹ ਧੁਨੀ ਯੰਤਰ ਤਾਂ ਹੀ ਕੰਮ ਕਰਦੇ ਹਨ ਜਦੋਂ ਇਹ ਮਨ ਅਤੇ ਇਛਾ ਦੇ ਆਦੇਸ਼ ਨੂੰ ਸਮਝ ਸਕਣ। ਇਸ ਲਈ ਧੁਨੀ ਯੰਤਰ ਭਾਸ਼ਾ ਉਤਪਤੀ ਵਿਚ ਮਨ ਦੇ ਅਧੀਨ ਕੰਮ ਕਰਦੇ ਹਨ।

ਇਸ ਲਈ ਇਹ ਗਲ ਨਿਸ਼ਚਿਤ ਰੂਪ ਵਿਚ ਜਾਣ ਲੈਣੀ ਚਾਹੀਦੀ ਹੈ ਕਿ ਭਾਸ਼ਾ ਕੇਵਲ ਮਨ ਦੇ ਸੰਕਲਪ ਅਤੇ ਮਨ ਵਿਚ ਅੰਕਿਤ ਵਸਤੂਆਂ ਦੇ ਬਿੰਬਾਂ ਦੇ ਆਦੇਸ਼ ਅਨੁਸਾਰ ਧੁਨੀ-ਯੰਤਰਾਂ ਵਿਚੋਂ ਜਨਮ ਲੈਂਦੀ ਹੈ। ਜੇ ਹਾਰਮੋਨੀਅਮ-ਵਾਦਕ ਪਾਸ ਕੋਈ ਸਰਗਮ ਅਤੇ ਉਸ ਵਿਚੋਂ ਵਿਕਸਿਤ ਰਾਗ, ਰਾਗਣੀ ਜਾਂ ਤਮੰਨਾ ਨਾ ਹੋਵੇ ਤਾਂ ਹਾਰਮੋਨੀਅਮ ਦੀ ਸਵਰ-ਲਹਿਰੀ ਕੇਵਲ ਰੀਂ ਰੀਂ ਬਣ ਕੇ ਰਹਿ ਜਾਂਦੀ ਹੈ। ਇਸੇ ਤਰ੍ਹਾਂ ਜੇ ਮਨ ਵਿਚ ਇਛਾ ਉਪਰੰਤ ਕੋਈ ਭਾਵਾਤਮਕ ਜਾਂ ਆਕਾਰਾਤਮਕ ਬਿੰਬ ਪੈਦਾ ਨਾ ਹੋਵੇ ਇਹ ਧੁਨੀ ਯੰਤਰ ਵੀ ਨਿਰਾਰਥਕ ਹਨ।

ਧੁਨੀ ਦੇ ਤਿੰਨ ਪੱਖ ਹਨ :

1. ਉਤਪਾਦਨ
2. ਸੰਵਹਿਣ
3. ਗ੍ਰਹਿਣ

ਇਨ੍ਹਾਂ ਵਿਚੋਂ ਉਤਪਾਦਨ ਅਤੇ ਗ੍ਰਹਿਣ ਦਾ ਸੰਬੰਧ ਸਰੀਰ ਨਾਲ ਹੈ ਅਤੇ ਸੰਵਹਿਣ ਦਾ ਵਾਯੂ ਤਰੰਗਾਂ ਨਾਲ। ਧੁਨੀ ਦੇ ਉਤਪਾਦਨ ਲਈ ਜਿੰਨੀ ਵਕਤਾ ਦੀ ਲੋੜ ਹੈ ਉੱਨੀ ਗ੍ਰਹਿਣ ਲਈ ਸ੍ਰੋਤੇ ਦੀ ਵੀ ਲੋੜ ਹੈ ਅਤੇ ਸੰਵਹਿਣ ਦਾ ਇਹੀ ਮਾਧਿਅਮ ਸਾਡੇ ਵਿਚਾਲੇ ਧੁਨੀ ਉਤਪਾਦਨ ਦਵਾਰਾ ਵਿਚਾਰਾਂ ਅਤੇ ਭਾਵਾਂ ਦੀ ਸਾਂਝ ਪੈਦਾ ਕਰਦਾ ਹੈ।

ਧੁਨੀ ਵਿਗਿਆਨ ਦੇ ਸੰਬੰਧ ਵਿਚ ਵਾਗਿੰਦਰੇ ਅਤੇ ਭਾਸ਼ਾ ਸਨੇਂਦਰੇ ਦਾ ਜ਼ਿਕਰ ਕੀਤਾ ਜਾਂਦਾ ਹੈ ਜਿਸ ਦਾ ਸੰਬੰਧ ਵਾਕ ਅਤੇ ਭਾਸ਼ਨ ਦੀਆਂ ਕੁਝ ਖਾਸ ਇੰਦ੍ਰੀਆਂ ਹਨ ਪਰ ਇਨ੍ਹਾਂ ਨਾਵਾਂ ਦੀਆਂ ਕੋਈ ਇੰਦ੍ਰੀਆਂ ਨਹੀਂ ਹਨ। ਭਾਸ਼ਨ ਜਾਂ ਬੋਲਣ ਦਾ ਕੰਮ ਉਹ ਇੰਦ੍ਰੀਆਂ ਕਰਦੀਆਂ ਹਨ ਜੋ ਜੀਵਨ ਪਖੋਂ ਵੀ ਬੜੀਆਂ ਮਹੱਤਵ ਪੂਰਨ ਹਨ, ਜਿਵੇਂ ਮੂੰਹ, ਨੱਕ, ਦੰਦ ਆਦਿਕ ਦਾ ਕੰਮ ਕੇਵਲ ਭਾਸ਼ਾ ਨਾਲ ਨਹੀਂ ਬਲਕਿ ਇਨ੍ਹਾਂ ਦੇ ਆਪਣੇ ਪ੍ਰਮੁਖ ਕੰਮ ਹੋਰ ਹਨ। ਭਾਸ਼ਾ ਜਾਂ ਸ਼ਬਦ ਸਿਰਜਣ ਦਾ ਕੰਮ ਮਨੁਖ ਨੇ ਇਨ੍ਹਾਂ ਤੋਂ ਬਾਅਦ ਵਿਚ ਲਿਆ। ਅਸਲ ਵਿਚ ਮਨੁੱਖ ਨੇ ਭਾਸ਼ਾ ਦੀ ਕਾਢ ਆਪ ਕਢੀ ਹੈ ਅਤੇ ਕੁਦਰਤ ਦੀ ਦਿੱਤੀ ਦਾਤ ਦਾ ਸਦਉਪਯੋਗ ਕੀਤਾ ਹੈ।

ਵਾਗੇਂਦ੍ਰੇ—ਹੇਠ ਲਿਖੇ ਹਨ :

1. ਅਸਥੀ ਤੰਤਰ
2. ਪੇਸ਼ੀ ਤੰਤਰ
3. ਸਵਾਸ ਤੰਤਰ
4. ਪਾਚਨ ਤੰਤਰ
5. ਪਰਿਸੰਚਰਨ ਤੰਤਰ
6. ਉਤਸਰਜਨ
7. ਤੰਤ੍ਰਿਕਾ ਤੰਤਰ
8. ਅੰਤਸ਼ਾਵੀ ਤੰਤਰ
9. ਜਨਮ ਤੰਤਰ

ਉਪਰੋਕਤ ਇੰਦ੍ਰਿਆਂ ਵਿਚੋਂ ਸਵਾਸ ਤੰਤਰ ਅਤੇ ਪਾਚਨ ਤੰਤਰ ਦਾ ਭਾਸ਼ਨ ਨਾਲ ਵਧੇਰੇ ਸੰਬੰਧ ਹੈ। ਇਹ ਭਾਵੇਂ ਬਾਹਰਮੁਖੀ ਤੌਰ ਤੇ ਅਲੱਗ ਨਜ਼ਰ ਆਉਂਦੇ ਹਨ ਪਰ

ਅੰਤਰਮੁਖੀ ਤੌਰ ਤੇ ਇਨ੍ਹਾਂ ਦਾ ਬੜਾ ਡੂੰਘਾ ਪਰਸਪਰ ਸੰਬੰਧ ਹੈ। ਸਵਾਸ ਨਾੜੀ ਇਸ ਦੀ ਮੂਲ ਸੰਚਾਲਕ ਹੈ ਜਿਸ ਦੇ ਹੋਰ ਪ੍ਰਮੁਖ ਅੰਗ ਹਨ :

1. ਫੇਫੜੇ 2. ਸੁਰ ਯੰਤਰ
3. ਨਾਸਿਕਾ ਵਿਵਰ 4. ਗਲੇ ਵਾਲਾ ਛੇਕ

ਇਹ ਸਭ ਚੀਜ਼ਾਂ ਰਲ ਕੇ ਧੁਨੀ ਨੂੰ ਜਨਮ ਦੇਂਦੀਆਂ ਹਨ।

## ਧੁਨੀਆਂ ਦਾ ਵਰਗੀਕਰਣ

ਮਨੁੱਖ ਦੇ ਗਲੇ ਵਿਚ ਧੁਨੀ ਉਤਪਾਦਨ ਦਾ ਗੁਣ ਹੈ ਜਿਸ ਦਾ ਬਹੁਤਾ ਪਤਾ ਗਾਉਣ ਸਮੇਂ ਲਗਦਾ ਹੈ। ਇਹ ਧੁਨੀਆਂ ਬੜੀਆਂ ਸੂਖਮ ਮਨਮੋਹਕ ਅਤੇ ਵਿਵਧ-ਭਾਂਤ ਦੀਆਂ ਹੁੰਦੀਆਂ ਹਨ। ਸੰਗੀਤ ਗਿਆਨ ਵਾਲਿਆਂ ਤਾਂ ਇਨ੍ਹਾਂ ਦਾ ਬਹੁਤ ਭਾਰੀ ਵੇਰਵਾ ਦਿੱਤਾ ਹੈ ਪਰ ਭਾਸ਼ਾ ਗਿਆਨ ਦੇ ਸੰਬੰਧ ਵਿਚ ਧੁਨੀ ਦੇ ਤਿੰਨ ਪ੍ਰਮੁਖ ਆਧਾਰ ਹਨ :

1. ਸਥਾਨ 2. ਕਰਣ 3. ਪ੍ਰਯਤਨ

ਤਾਲੂ, ਦੰਦ, ਗਲਾ ਆਦਿ ਸਥਾਨ ਆਪਣਾ ਸਥਾਨ-ਪਰਿਵਰਤਨ ਨਹੀਂ ਕਰਦੇ ਪਰ ਜੀਭ ਅਤੇ ਬੁਲ੍ਹ, ਕਰਮਸ਼ੀਲ ਹਨ ਅਤੇ ਵੱਖ ਵੱਖ ਸਥਾਨਾਂ ਤੋਂ ਉਤਪੰਨ ਹੋਣ ਵਾਲੀਆਂ ਧੁਨੀਆਂ ਨੂੰ ਸ਼ਬਦਾਂ ਦਾ ਰੂਪ ਦੇਣ ਵਿਚ ਬੜੇ ਸਹਾਈ ਹੁੰਦੇ ਹਨ।

ਸਥਾਨ ਅੰਗਾਂ ਵਿਚ ਹੇਠ ਲਿਖੇ ਅੰਗ ਆਉਂਦੇ ਹਨ :

1. ਗਲਾ 2. ਤਾਲੂ 3. ਮੂਰਧਾ
4. ਕਾਕਲ 5. ਵਰਤਸ (ਲਰਨਜ਼) 6. ਦੰਦ
7. ਬੁਲ੍ਹ 8. ਮੂੰਹ ਦਾ ਆਕਾਰ

ਇਨ੍ਹਾਂ ਦੇ ਅੰਤਰਮੁਖੀ ਅਤੇ ਬਾਹਰਮੁਖੀ ਯਤਨਾਂ ਨਾਲ ਵੱਖ ਵੱਖ ਪ੍ਰਕਾਰ ਦੇ ਅੱਖਰਾਂ ਦੀ ਸਿਰਜਨਾ ਹੁੰਦੀ ਹੈ ਜਿਸ ਦੇ ਆਧਾਰ ਤੇ ਵਰਣਮਾਲਾ ਨੂੰ ਹੇਠ ਲਿਖੀਆਂ ਧੁਨੀਆਂ ਵਿਚ ਵੰਡਿਆ ਜਾ ਸਕਦਾ ਹੈ :

1. ਕੰਠੀ 2. ਦੰਤੀ
3. ਤਾਲਵੀ 4. ਹੋਠੀ
5. ਦੰਤ-ਹੋਠੀ 6. ਵਰਤਸ
7. ਮੂਰਧਨੀ

**1. ਕੰਠੀ :** ਗਲੇ ਨੂੰ ਛੂਹ ਕੇ ਉਚਾਰੇ ਜਾਣ :

ਕ ਖ ਗ ਘ ਙ ਅ

**2. ਦੰਤੀ :** ਉਚਾਰਣ ਸਮੇਂ ਜੀਭ ਦੰਦਾਂ ਨੂੰ ਛੂਹੇ :

ਤ ਥ ਦ ਧ ਨ

**3. ਤਾਲਵੀ :** ਤਾਲੂ ਨਾਲ ਜੀਭ ਛੂਹੇ :

ਚ ਛ ਜ ਝ ਞ ਸ਼ ਯ

**4. ਹੋਠੀ :** ਹੋਠਾਂ ਦੀ ਸਹਾਇਤਾ ਨਾਲ :

ਪ ਫ ਬ ਭ ਮ

**5. ਦੰਤ-ਹੋਠੀ :** ਵ

**6. ਮੂਰਧਨੀ :** ਉਚਾਰਣ ਵਿਚ ਜੀਭਾ ਤਾਲੂ ਵਿਚ ਜਾਵੇ :

ਟ ਠ ਡ ਢ ਣ ਆਦਿ

**7. ਵਰਤਸ :** ਜਿਨ੍ਹਾਂ ਦੇ ਉਚਾਰਣ ਸਮੇਂ ਦੰਦਾਂ ਦੇ ਅੰਦਰਲੇ ਮਸੂੜੇ ਨੂੰ ਛੁਹਿਆ ਜਾਵੇ :

ਲ ਰ ਨ ਜ ਸ

ਸਪਰਸ਼ ਵਿਅੰਜਣਾਂ ਦੇ ਹੋਰ ਭਾਗਾਂ ਵਿਚ ਵੰਡਿਆ ਗਿਆ ਹੈ : "ਅਲਪ ਪ੍ਰਾਣ" ਤੇ "ਮਹਾ ਪ੍ਰਾਣ"

**ਅਲਪ ਪ੍ਰਾਣ :**

ਕ ਗ ਚ ਜ ਟ ਡ ੜ

ਤ ਦ ਨ ਪ ਬ ਮ ਰ ਲ

**ਮਹਾਂ ਪ੍ਰਾਣ :** ਛਣਕਦੇ ਅੱਖਰ :

ਖ ਘ ਛ ਝ ਠ

ਢ ਥ ਧ ਫ ਭ ਨ੍ਹ

ਮ੍ਹ ਰ੍ਹ ਲ੍ਹ ਹ

**ਪ੍ਰਯਤਨ :**

ਅੱਖਰਾਂ ਨੂੰ ਬੋਲਣ ਦੇ ਪ੍ਰਯਤਨ ਦੋ ਪ੍ਰਕਾਰ ਦੇ ਹੁੰਦੇ ਹਨ : ਅੰਤਰ ਮੁਖੀ ਤੇ ਬਾਹਰ ਮੁਖੀ। ਬਾਹਰ ਮੁਖੀ ਪ੍ਰਯਤਨਾਂ ਦਾ ਸੰਬੰਧ ਮੁਖ ਵਿਵਰ ਨਾਲ ਹੈ ਅਤੇ ਇਸ ਦੇ ਅੰਦਰਵਾਰ ਜਿਹੜੇ ਅੰਗ ਹਨ ਉਹ ਅੰਤਰਮੁਖੀ ਪ੍ਰਯਤਨਾਂ ਆਖੇ ਜਾਂਦੇ ਹਨ। ਅੰਤਰਮੁਖੀ ਪ੍ਰਯਤਨਾਂ ਦਾ ਵੇਰਵਾ ਇਸ ਪ੍ਰਕਾਰ ਹੈ .

**1. ਸੰਵ੍ਰਿਤ ਸੁਰ :**

ਜਦੋਂ ਮੂੰਹ ਬਹੁਤ ਪੋਲੇ ਜਿਹੇ ਖੋਲ੍ਹਿਆ ਜਾਵੇ ਅਤੇ ਉਸ ਵਿਚੋਂ ਜਿਹੜੀ ਧੁਨੀ ਜਨਮ ਲੈਂਦੀ ਹੈ, ਉਸ ਨੂੰ ਸੰਵ੍ਰਿਤ ਸਵਰ ਕਹਿੰਦੇ ਹਨ—ਇ ਈ ਉ ਊ ਆਦਿ।

**2. ਅਰਧ ਸੰਵ੍ਰਿਤ ਸੁਰ :** ਜਦੋਂ ਮੁੱਖ ਦਵਾਰ ਅੱਧਾ ਭੀੜਿਆ ਹੋਵੇ, ਏ ਓ

**3. ਅਰਧ ਵਿਵ੍ਰਿਤ :** ਜਦੋਂ ਮੁਖ ਦਵਾਰ ਅੱਧਾ ਖੁਲ੍ਹਾ ਹੋਵੇ ਜਿਵੇਂ—ਐ ਔ

**4. ਵਿਵ੍ਰਿਤ :** ਜਦੋਂ ਮੁਖ ਦਵਾਰ ਪੂਰਾ ਖੁਲ੍ਹਾ ਹੋਵੇ—ਅ ਆ

ਵਿਅੰਜਨਾਂ ਦੀ ਇਕ ਹੋਰ ਵੰਡ ਵੀ ਕੀਤੀ ਗਈ ਹੈ ਜਿਵੇਂ ਸਪਰਸ਼ ਵਿਅੰਜਨ ਜਦੋਂ ਮੁਖ ਦਵਾਰ ਨੂੰ ਬੰਦ ਕਰਕੇ ਖੋਲ੍ਹਦੇ ਹਾਂ ਤਾਂ ਹਵਾ ਉਚਾਰਣ-ਸਥਾਨਾਂ ਨੂੰ ਛੂੰਹਦੀ ਹੈ, ਜਿਵੇਂ :

ਕ ਖ ਗ ਘ — ਟ ਠ ਡ ਢ

ਤ ਥ ਦ ਧ — ਪ ਫ ਬ ਭ

ਇਹ ਸਪਰਸ਼ ਵਿਅੰਜਨ ਹਨ ।

**ਸਪਰਸ਼ ਸੰਘਰਸ਼ੀ :** ਮੁਖ ਦਵਾਰ ਬੰਦ ਕਰਕੇ ਬੋਲਣ ਨਾਲ ਹਵਾ ਉਚਾਰਣ-ਸਥਾਨ ਨਾਲ ਰਗੜ ਕੇ ਲੰਘਦੀ ਹੈ, ਜਿਵੇਂ :

ਚ ਛ ਜ ਝ

**3. ਸੰਘਰਸ਼ੀ :** ਜਦੋਂ ਮੁਖ ਦਵਾਰ ਬਹੁਤ ਭੀੜਾ ਹੋ ਜਾਵੇ ਤਾਂ ਹਰ ਅੱਖਰ ਬਾਹਰ ਨਿਕਲਦੇ ਸਮੇਂ ਸੀ ਸੀ ਦੀ ਆਵਾਜ਼ ਦੇਂਦਾ ਹੈ :

ਜ਼ ਸ਼ ਗ਼ ਫ਼ ਖ਼ ਅਤੇ ਸ ਵ ਹ

**4. ਅਨੁਨਾਸਕ :** ਜਦੋਂ ਮੁਖ ਦਵਾਰ ਬੰਦ ਕਰਕੇ ਬੋਲਿਆ ਜਾਵੇ ਤਾਂ ਆਵਾਜ਼ ਨਾਸਾਂ ਥਾਣੀ ਨਿਕਲਦੀ ਹੈ :

ਙ ਞ ਣ ਨ ਮ

**5. ਪਾਰਸ਼ਵਿਕ :** ਜਦੋਂ ਮੁਖ ਦਵਾਰ ਵਿਚਕਾਰੋਂ ਬੰਦ ਹੋ ਜਾਵੇ ਤਾਂ ਹਵਾ ਦੋਹਾਂ ਪਾਸਿਆਂ ਤੋਂ ਨਿਕਲ ਜਾਂਦੀ ਹੈ ਜਿਵੇਂ : ਲ

**6. ਲੁੰਠਿਤ :** ਜਦੋਂ ਮੁਖ ਦਵਾਰ ਜੀਭ ਦੀ ਨੋਕ ਨਾਲ ਜਲਦੀ ਜਲਦੀ ਬੰਦ ਹੁੰਦਾ ਹੈ ਤੇ ਦੋ ਤਿੰਨ ਵਾਰ ਖੁਲ੍ਹਦਾ ਹੈ ਤਾਂ ਲੁੰਠਿਤ ਵਿਅਜਨ "ਰ" ਦੀ ਧੁਨੀ ਪੈਦਾ ਹੁੰਦੀ ਹੈ ।

**7. ਉਤਛਿਪਤ :** ਜਦੋਂ ਜੀਭ ਦੀ ਨੋਕ ਮੁੜ ਕੇ ਤਾਲੂ ਨੂੰ ਛੂਹ ਕੇ ਅਤੇ ਮੁਖ ਦਵਾਰ ਨੂੰ ਝਟਕੇ ਨਾਲ ਖੋਲ੍ਹਦੀ ਹੈ, ਜਿਵੇਂ, ੜ ਢ ।

**8. ਅਰਧ ਸੂਰ :** ਜਿਨ੍ਹਾਂ ਅੱਖਰਾਂ ਨੂੰ ਬੋਲਦੇ ਸਮੇਂ ਮੁਖ ਦਵਾਰ ਤੰਗ ਹੋ ਜਾਵੇ ਅਤੇ ਵਰਣ ਕੇਵਲ ਉਚਾਰਨ ਸਥਾਨਾਂ ਨੂੰ ਛੂਹ ਕੇ ਸੂਰ ਵਾਂਗ ਨਿਕਲੇ ਤਾਂ ਅਰਧ-ਸੂਰ ਧੁਨੀ ਪੈਦਾ ਹੁੰਦੀ ਹੈ ਜਿਵੇਂ ਯ ਤੇ ਵ । ਪਰ ਇਹ ਅਰਧ-ਸੂਰ ਧੁਨੀ ਬਹੁਤੀ ਦੇਵ ਨਾਗਰੀ ਲਿਪੀ ਤੇ ਹਿੰਦੀ ਭਾਸ਼ਾ ਵਿਚ ਵਰਤੀ ਜਾਂਦੀ ਹੈ ।

## ਬਾਹਰਮੁਖੀ ਪ੍ਰਯਤਨ

ਬਾਹਰਮੁਖੀ ਪ੍ਰਯਤਨਾਂ ਦਾ ਵਰਗੀਕਰਣ ਇਸ ਪ੍ਰਕਾਰ ਹੈ :

**1. ਵਿਵਾਰ :**

ਵਿਵਾਰ ਦਾ ਅਰਥ ਹੈ ਖੁਲ੍ਹਣਾ। ਜਦੋਂ ਸੁਰ ਤੰਤੀਆਂ ਖੁਲ੍ਹਣ ਉਸ ਨੂੰ ਵਿਵਰ ਕਹਿੰਦੇ ਹਨ।

**2. ਸੰਬਰ :**

ਇਸ ਸਮੇਂ ਸਾਰੀਆਂ ਸੁਰ ਤੰਤੀਆਂ ਬੰਦ ਹੁੰਦੀਆਂ ਹਨ।

**3. ਸਵਾਸ :**

ਅਸੀਂ ਪਹਿਲਾਂ ਹੀ ਦੱਸ ਆਏ ਹਾਂ ਕਿ ਸੁਰ ਤੰਤੀਆਂ ਦੋ ਪ੍ਰਕਾਰ ਦੀਆਂ ਹਨ। ਵਿਵਾਰ ਅਵਸਥਾ ਵਿਚ ਸਾਹ ਲੈਣ ਅਤੇ ਬਾਹਰ ਕੱਢਣ ਦੀ ਪ੍ਰਕ੍ਰਿਆ ਚਲਦੀ ਰਹਿੰਦੀ ਹੈ। ਜਦੋਂ ਸਵਾਸ ਬਾਹਰ ਨਿਰਵਿਘਨ ਰੂਪ ਵਿਚ ਨਿਕਲੇ ਉਸ ਨੂੰ ਸਵਾਸ ਪ੍ਰਯਤਨ ਕਹਿੰਦੇ ਹਨ।

**4. ਨਾਦ :**

ਸਵਾਸ ਪ੍ਰਯਤਨ ਵਿਚ ਸਾਹ ਨਿਰਵਿਘਨ ਬਾਹਰ ਤਾਂ ਨਿਕਲਦਾ ਹੈ ਪਰ ਸੁਰ ਤੰਤੀਆਂ ਵਿਚੋਂ ਇਕ ਕੰਬਣੀ ਪੈਦਾ ਹੁੰਦੀ ਹੈ ਇਸ ਨੂੰ ਨਾਦ ਕਹਿੰਦੇ ਹਨ ਅਤੇ ਹਰੇਕ ਪੰਕਤੀ ਦਾ ਦੂਜਾ ਅੱਖਰ ਅਘੋਸ਼ ਅਖਵਾਉਂਦਾ ਹੈ।

**ਘੋਸ਼** : ਇਹ ਨਾਦ ਦਾ ਦੂਜਾ ਨਾਮ ਹੈ, ਹਰੇਕ ਪੰਕਤੀ ਦਾ ਤੀਜਾ, ਚੌਥਾ ਤੇ ਪੰਜਵਾਂ ਅੱਖਰ ਇਸ ਵਰਗ ਵਿਚ ਆਉਂਦਾ ਹੈ।

**5. ਅਲਪ ਪ੍ਰਾਣ :**

ਜਿਸ ਧੁਨੀ ਨੂੰ ਉਚਾਰਦੇ ਸਮੇਂ ਵਾਯੂ ਦਾ ਘੱਟ ਪ੍ਰਯੋਗ ਹੋਵੇ, ਉਸ ਨੂੰ ਅਲਪ ਪ੍ਰਾਣ ਕਹਿੰਦੇ ਹਨ, ਜਿਵੇਂ :

ਕ ਗ ਙ ਚ ਜ ਞ

ਟ ਡ ਣ ਤ ਦ ਨ

ਪ ਬ ਮ

**6. ਮਹਾਂ ਪ੍ਰਾਣ :**

ਇਸ ਧੁਨੀ ਉਚਾਰਣ ਵਿਚ ਵਾਯੂ ਦਾ ਵਧੇਰੇ ਉਪਯੋਗ ਹੁੰਦਾ ਹੈ ਅਤੇ ਲਗ ਪਗ ਹਰੇਕ ਅੱਖਰ ਵਿਚ ਅੱਧੇ ਹ ਦੀ ਆਵਾਜ਼ ਸੁਣੀਂਦੀ ਹੈ। ਵਰਣਮਾਲਾ ਦੀ ਹਰੇਕ ਪੰਕਤੀ ਦਾ ਦੂਜਾ ਅਤੇ ਚੌਥਾ ਅੱਖਰ ਮਹਾਂ ਪ੍ਰਾਣ ਹੈ।

**7. ਉਦਾਤ :**

ਇਸ ਦਾ ਅਰਥ ਹੈ ਉਪਰ ਉਠਿਆ ਹੋਇਆ ਅਰਥਾਤ ਆਰੋਹੀ ਸੁਰ— 'ੳ' ਜਾਂਦਾ ਹੈ।

**8. ਅਨੁਦਾਨ :**

ਇਸ ਦਾ ਅਰਥ ਹੈ ਹੇਠਾਂ ਡਿਗਿਆ ਹੋਇਆ ਅਰਥਾਤ ਅਵਰੋਹੀ ਸੁਰ ।

**9. ਸਵਰਿਤ :**

ਇਸ ਦਾ ਅਰਥ ਹੈ ਸ ਮ ਅਰਥਾਤ ਜੋ ਨਾ ਆਰੋਹੀ ਨਾ ਹੀ ਅਵਰੋਹੀ ਹੋਵੇ ।

## ਕਰਣ

ਉਹ ਇੰਦ੍ਰੀਆਂ ਹੁੰਦੀਆਂ ਹਨ ਜੋ ਗਤੀਸ਼ੀਲ ਹਨ ਇਨ੍ਹਾਂ ਨੂੰ ਹੇਠ ਲਿਖੀਆਂ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ :

**1. ਅਧਰ ਓਸ਼ਠੀ :**

ਉਪਰਲਾ ਹੋਂਠ ਅਚੱਲ ਹੁੰਦਾ ਹੈ ਪਰ ਹੇਠਲਾ ਕਈ ਰੂਪ ਧਾਰਨ ਕਰਦਾ ਹੈ । ਉਸ ਦੀ ਇਸ ਗਤੀਸ਼ੀਲਤਾ ਕਾਰਣ ਉਹ ਕਰਣ ਦੀ ਕੋਟੀ ਵਿਚ ਆ ਜਾਂਦਾ ਹੈ ।

**2. ਜੀਭ ਕਰਣ :**

ਇੰਦ੍ਰੀਆਂ ਵਿਚੋਂ ਇਹ ਸਭ ਤੋਂ ਮਹੱਤਵ ਪੂਰਨ ਹੈ ਅਤੇ ਇਹ ਸਭ ਤੋਂ ਵਧ ਧੁਨੀਆਂ ਪੈਦਾ ਕਰਦੀ ਹੈ । ਇਸੇ ਲਈ ਉਰਦੂ ਵਾਲੇ ਭਾਸ਼ਾ ਨੂੰ ਜ਼ਬਾਨ ਕਹਿੰਦੇ ਹਨ ਅਤੇ ਅੰਗ੍ਰੇਜ਼ੀ ਵਾਲੇ ਮਾਤ ਭਾਸ਼ਾ ਨੂੰ togue ।

**3. ਕੋਮਲ ਤਾਲੂ :**

ਇਹ ਆਪ ਤਾਂ ਗਤੀਸ਼ੀਲ ਨਹੀਂ ਹੁੰਦਾ ਪਰ ਇਸ ਉਤੇ ਜੀਭ ਦਾ ਬਾਰ ਬਾਰ ਸਪਰਸ਼ ਇਸ ਨੂੰ ਗਤੀਸ਼ੀਲ ਬਣਾ ਦੇਂਦਾ ਹੈ ਇਸ ਵਿਚੋਂ ਅਨੁਨਾਸਿਕ ਧੁਨੀਆਂ ਪੈਦਾ ਹੁੰਦੀਆਂ ਹਨ ।

**4. ਸੁਰ ਤੰਤੀਆਂ :**

ਜੀਭ ਤੋਂ ਬਾਅਦ ਸਵਰ ਤੰਤੀਆਂ ਦਾ ਸਭ ਤੋਂ ਵਧ ਮਹੱਤਵ ਹੈ ਕਿਉਂਕਿ ਇਨ੍ਹਾਂ ਦੇ ਖੁਲ੍ਹਣ ਤੇ ਬੰਦ ਹੋਣ ਕਾਰਣ ਧੁਨੀਆਂ ਦੀ ਉਤਪਤੀ ਹੁੰਦੀ ਹੈ ।

**ਧੁਨੀਆਂ ਦੇ ਭੇਦ :**

ਇਸ ਦੇ ਦੋ ਪ੍ਰਮੁਖ ਭੇਦ ਹਨ : ਸੁਰ ਅਤੇ ਵਿਅੰਜਨ । ਸੁਰ ਉਸ ਨੂੰ ਕਹਿੰਦੇ ਹਨ ਜਿਸ ਦਾ ਉਚਾਰਣ ਸੁਤੇ ਸਿਧ ਹੋ ਜਾਏ ਪਰ ਵਿਅੰਜਨ ਬੋਲਦੇ ਸਮੇਂ ਧੁਨੀ ਯੰਤਰ ਦੀ ਵਿਸ਼ੇਸ਼ ਕਿਰਿਆ ਕਰਨੀ ਪੈਂਦੀ ਹੈ ਅਤੇ ਸੁਰ ਉਸ ਵਿਚ ਸਹਾਇਕ ਹੁੰਦਾ ਹੈ । ਸੁਰ ਉਹ ਧੁਨੀਆਂ ਹਨ ਜਿਨ੍ਹਾਂ ਦਾ ਉਚਾਰਣ ਕਰਦੇ ਸਮੇਂ ਸਾਹ ਲੈਣ ਦੀ ਕਿਰਿਆ ਵਿਚ ਕੋਈ ਵਡਾ ਵਿਘਨ ਨਹੀਂ ਪੈਂਦਾ । ਵਿਅੰਜਨ ਉਹ ਧੁਨੀਆਂ ਹਨ ਜਿਨ੍ਹਾਂ ਨੂੰ ਬੋਲਦੇ ਸਮੇਂ ਵਿਸ਼ੇਸ਼ ਯਤਨ ਕਰਨਾ ਪੈਂਦਾ ਹੈ ।

# ਸੁਰ ਦਾ ਵਰਗੀਕਰਣ

ਸੁਰ ਦੇ ਵਰਗੀਕਰਣ ਕਰਦੇ ਸਮੇਂ ਹੇਠ ਲਿਖੀਆਂ ਤਿੰਨ ਧੁਨੀ ਖੇਤਰ ਮੁਦਰਾਵਾਂ ਨੂੰ ਮੁਖ ਰੱਖਣਾ ਪੈਂਦਾ ਹੈ :

1. ਜੀਭ ਦੀ ਉੱਚਾਈ
2. ਜੀਭ ਦਾ ਉਥਾਪਤ ਭਾਗ
3. ਬੁਲ੍ਹਾਂ ਦੀ ਸਥਿਤੀ

**1. ਜੀਭ ਦੀ ਉੱਚਾਈ :**

ਸਾਹ ਜਦੋਂ ਬਾਹਰ ਕਢਿਆ ਜਾਂਦਾ ਹੈ ਤਾਂ ਉਸ ਵਿਚ ਅਵਰੋਹ ਅਰਥਾਤ ਵਿਘਨ ਤਾਂ ਨਹੀਂ ਹੁੰਦਾ ਪਰ ਜੀਭ ਨੂੰ ਕੁਝ ਉਪਰ ਚੁਕਣ ਕਾਰਣ ਥੋੜ੍ਹਾ ਕਸ਼ਟ ਜ਼ਰੂਰ ਮਹਿਸੂਸ ਹੁੰਦਾ ਹੈ। ਇਹ ਕਸ਼ਟ ਅਥਵਾ ਸੰਕੀਰਣਤਾ ਕਿਤੇ ਵਧ ਹੁੰਦੀ ਹੈ ਕਿਤੇ ਘੱਟ। ਇਸ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

1. ਵਿਵ੍ਰਿਤ : ਖੁਲ੍ਹਾ ਹੋਇਆ, ਜਿਵੇਂ ਆ
2. ਅਰਧ ਵਿਵ੍ਰਿਤ : ਜਦੋਂ ਮੁਖ ਪੋਲ ਅੱਧਾ ਖੁਲ੍ਹਾ ਹੋਵੇ, ਜਿਵੇਂ : ਐ ਔ
3. ਸੰਵ੍ਰਿਤ ਸੁਰ : ਜਦੋਂ ਮੂੰਹ ਬਹੁਤ ਪੋਲੇ ਜਿਹੇ ਖੋਲ੍ਹਿਆ ਜਾਵੇ ਅਤੇ ਉਸ ਵਿਚੋਂ ਜਿਹੜੀ ਧੁਨੀ ਜਨਮ ਲੈਂਦੀ ਹੈ, ਉਸ ਨੂੰ ਸੰਵ੍ਰਿਤ ਸੁਰ ਆਖਦੇ ਹਨ ਜਿਵੇਂ :

ਇ ਈ ਉ ਊ ਆਦਿ।

**2. ਜੀਭ ਦਾ ਉਥਾਪਤ ਭਾਗ :**

ਜੀਭ ਦੇ ਤਿੰਨ ਹਿੱਸੇ—ਪਿਛਲਾ, ਵਿਚਕਾਰਲਾ ਅਤੇ ਅਗਲਾ ਹਨ। ਇਸ ਦੀ ਪ੍ਰਕ੍ਰਿਆ ਨੂੰ ਭਾਗਾਂ ਅਨੁਕੂਲ ਅਗਰ ਸੁਰ ਕੇਂਦਰੀ ਅਤੇ ਪਿਛ ਸੁਰ ਕਹਿੰਦੇ ਹਨ।

**3. ਬੁਲ੍ਹਾਂ ਦੀ ਸਥਿਤੀ :**

ਬੁਲ੍ਹਾਂ ਦੀ ਸਥਿਤੀ ਬਹੁਤ ਮਹੱਤਵ ਪੂਰਨ ਹੈ ਇਸ ਨੂੰ ਤਿੰਨ ਵਰਗਾਂ ਵਿਚ ਵੰਡਿਆ ਗਿਆ ਹੈ।

1. ਪ੍ਰਸ੍ਰਿਤ : ਇਸ ਅਵਸਥਾ ਵਿਚ ਬੁਲ੍ਹ ਸੁਭਾਵਕ ਤੌਰ ਤੇ ਖੁਲ੍ਹੇ ਹੁੰਦੇ ਹਨ। ਅੰਗਰੇਜ਼ੀ ਵਿਚ ਇਸ ਨੂੰ ਫਲੈਟ ਆਖਿਆ ਜਾਂਦਾ ਹੈ : ਇ ਈ ਏ ਐ।

2. ਵਰਤਲ : ਜਦੋਂ ਬੁਲ੍ਹ ਥੋੜ੍ਹਾ ਜਿਹਾ ਅੱਗੇ ਕਰਕੇ ਗੋਲਾਕਾਰ ਵਿਚ ਖੁਲ੍ਹਣ, ਜਿਵੇਂ : ਓ ਔ।

3. ਅਰਧ ਵਰਤਲ : ਜਦੋਂ ਬੁਲ੍ਹਾਂ ਦੀ ਸਥਿਤੀ ਪੂਰੀ ਗੋਲ ਨਾ ਹੋਵੇ, ਉਸ ਸਵਰ ਨੂੰ ਅਰਧ ਵਰਤਲ ਕਹਿੰਦੇ ਹਨ, ਜਿਵੇਂ : ਆ।

## ਧੁਨੀ ਪਰਿਵਰਤਨ ਨਿਯਮ

ਭਾਸ਼ਾ ਵਿਚ ਹਮੇਸ਼ਾ ਪਰਿਵਰਤਨ ਚੱਕਰ ਚਲਦਾ ਹੈ ਅਤੇ ਇਸ ਦਾ ਕੋਈ ਵੀ ਅੰਗ, ਜਿਵੇਂ ਧੁਨੀ, ਪਦ, ਵਾਕ ਅਤੇ ਅਰਥ, ਸਥਿਰ ਨਹੀਂ ਹਨ। ਇਹ ਪਰਿਵਰਤਨ ਧੁਨੀਆਂ ਤੋਂ ਸ਼ੁਰੂ ਹੁੰਦਾ ਹੈ। ਜਦੋਂ ਇਹ ਧੁਨੀ ਪਰਿਵਰਤਨ ਸ਼ੁਰੂ ਹੋ ਜਾਵੇ ਤਾਂ ਇਹ ਨਾ ਰੁਕਦਾ ਹੈ ਅਤੇ ਨਾ ਪਿਛੇ ਮੁੜਦਾ ਹੈ ਸਗੋਂ ਇਸ ਕਾਰਣ ਇਸ ਨੂੰ ਅਗ੍ਰਸਰ ਦਾ ਵਿਸ਼ਲੇਸ਼ਣ ਦਿੱਤਾ ਜਾ ਸਕਦਾ ਹੈ।

ਧੁਨੀ ਪਰਿਵਰਤਨ ਕਿਸੇ ਨਿਯਮ ਅਨੁਸਾਰ ਹੁੰਦਾ ਹੈ ਅਤੇ ਇਸ ਨੂੰ ਵਿਗਿਆਨ ਦੀ ਸ਼੍ਰੇਣੀ ਵਿਚ ਵੀ ਗਿਣਿਆ ਜਾ ਸਕਦਾ ਹੈ ਪਰ ਇਹ ਵਿਗਿਆਨ ਭੌਤਿਕ ਜਾਂ ਰਸਾਇਣਕ ਸ਼ਾਸਤਰ ਵਰਗਾ ਨਹੀਂ। ਧੁਨੀ ਨਿਯਮ ਆਮ ਤੌਰ ਤੇ ਭੂਤ ਕਾਲ ਨਾਲ ਸੰਬੰਧਿਤ ਹੁੰਦੇ ਹਨ ਅਤੇ ਇਨ੍ਹਾਂ ਬਾਰੇ ਕੋਈ ਭਵਿਸ਼-ਵਾਣੀ ਨਹੀਂ ਕੀਤੀ ਜਾ ਸਕਦੀ। ਜਿਸ ਤਰ੍ਹਾਂ ਵਿਗਿਆਨ ਦੇ ਤਜਰਬੇ ਕਾਰਣ ਕੁਝ ਸਿੱਟੇ ਕੱਢੇ ਜਾਂਦੇ ਹਨ ਇਸੇ ਤਰ੍ਹਾਂ ਧੁਨੀ ਨਿਯਮ ਦੇ ਖੇਤਰ ਵਿਚ ਨਹੀਂ ਕੀਤਾ ਜਾ ਸਕਦਾ।

ਧੁਨੀ ਨਿਯਮ ਵਿਚ ਕੁਝ ਪ੍ਰਵਿਰਤੀਆਂ ਜਨਮ ਲੈਂਦੀਆਂ ਹਨ ਅਤੇ ਬਾਅਦ ਵਿਚ ਜਾ ਕੇ ਉਹ ਨਿਯਮਾਂ ਦਾ ਰੂਪ ਧਾਰਨ ਕਰਦੀਆਂ ਹਨ। ਧੁਨੀ ਪਰਿਵਰਤਨ ਦੀ ਰਫ਼ਤਾਰ ਬੜੀ ਮੱਧਮ ਹੁੰਦੀ ਹੈ ਇਕ ਨਿਯਮ ਬਣਦਿਆਂ ਅਤੇ ਵਿਗਠਤ ਹੁੰਦਿਆਂ ਸਦੀਆਂ ਲਗਦੀਆਂ ਹਨ।

ਧੁਨੀ ਨਿਯਮ ਦਾ ਸੰਬੰਧ ਕਾਲ ਵਿਸ਼ੇਸ਼ ਅਤੇ ਸਥਾਨ ਵਿਸ਼ੇਸ਼ ਨਾਲ ਹੁੰਦਾ ਹੈ। ਇਕ ਸਥਾਨ ਵਿਚ ਬਣਿਆ ਧੁਨੀ ਨਿਯਮ ਦੂਜੇ ਸਥਾਨ ਉਤੇ ਲਾਗੂ ਨਹੀਂ ਹੁੰਦਾ। ਇਸੇ ਤਰ੍ਹਾਂ ਇਕ ਕਾਲ ਵਿਚ ਬਣਿਆ ਧੁਨੀ ਨਿਯਮ ਜ਼ਰੂਰੀ ਨਹੀਂ ਕਿ ਅਗਲੇ ਕਾਲ ਵਿਚ ਲਾਗੂ ਹੋਵੇ। ਧੁਨੀ ਨਿਯਮ ਸਰਵ-ਵਿਆਪੀ ਵੀ ਨਹੀਂ ਹਨ ਜਿਵੇਂ ਅਸੀਂ ਉਪਰ ਦੱਸਿਆ ਹੈ ਕਿ ਇਨ੍ਹਾਂ ਦਾ ਸੰਬੰਧ ਕਾਲ ਵਿਸ਼ੇਸ਼ ਅਤੇ ਸਥਾਨ ਵਿਸ਼ੇਸ਼ ਨਾਲ ਹੁੰਦਾ ਹੈ। ਮਿਸਾਲ ਦੇ ਤੌਰ ਤੇ ਆਧੁਨਿਕ ਯੁਗ ਵਿਚ ਲਾਤੀਨੀ ਅਤੇ ਗਰੀਕ ਤੋਂ ਜੋ ਸ਼ਬਦ ਜਰਮਨੀ ਵਿਚ

ਲਏ ਜਾਂਦੇ ਹਨ, ਉਨ੍ਹਾਂ ਉਤੇ ਗਰਿਮ ਨਿਯਮ ਲਾਗੂ ਨਹੀਂ ਹੁੰਦਾ। ਜਿਵੇਂ ਸੰਸਕ੍ਰਿਤ ਦਾ ਸ਼ਬਦ "ਕਸ਼ੇਤਰ" ਪੰਜਾਬੀ ਵਿਚ "ਖੇਤ" ਬਣ ਜਾਂਦਾ ਹੈ।

## ਗਰਿਮ ਨਿਯਮ

ਧੁਨੀ ਨਿਯਮ ਦਾ ਸਭ ਤੋਂ ਪ੍ਰਸਿੱਧ ਨਿਯਮ ਗਰਿਮ ਨਿਯਮ ਹੈ। ਇਸ ਨਿਯਮ ਨੂੰ ਵਿਗਿਆਨਕ ਨਿਯਮ ਦਾ ਰੂਪ ਦੇਣ ਦਾ ਉਦਮ ਯਕੂਬ ਗਰਿਮ ਨਾਮੀ ਜਰਮਨ ਵਿਦਵਾਨ ਨੇ ਕੀਤਾ ਜਿਸ ਕਾਰਣ ਇਸ ਨੂੰ ਗਰਿਮ ਨਿਯਮ ਕਹਿੰਦੇ ਹਨ। ਇਸ ਦੇ ਅਨੁਸਾਰ ਪਹਿਲਾਂ ਧੁਨੀ ਪਰਿਵਰਤਨ, ਪਰਾ-ਇਤਿਹਾਸਿਕ ਕਾਲ ਵਿਚ ਹੋਇਆ ਅਤੇ ਦੂਜਾ ਧੁਨੀ ਪਰਿਵਰਤਨ 7ਵੀਂ ਸਦੀ ਵਿਚ ਹੋਇਆ।

ਗਰਿਮ ਦਾ ਵਿਚਾਰ ਹੈ ਕਿ ਮੂਲ ਭਾਰਤ ਯੂਰੋਪੀਯ ਭਾਸ਼ਾ ਦੀਆਂ ਧੁਨੀਆਂ ਸੰਸਕ੍ਰਿਤ, ਗਰੀਕ (ਯੂਨਾਨੀ) ਅਤੇ ਲਾਤੀਨੀ ਵਿਚ ਸੁਰੱਖਿਅਤ ਹਨ, ਅਤੇ ਇਹ ਜਰਮਨ ਸ਼ਾਖਾ ਦੀਆਂ ਭਾਸ਼ਾਵਾਂ ਵਿਚ ਵੀ ਲਭਦੀਆਂ ਹਨ। ਇਸ ਲਈ ਗਰਿਮ ਨਿਯਮ ਕੇਵਲ ਜਰਮਨ ਸ਼ਾਖਾ ਉੱਤੇ ਲਾਗੂ ਹੁੰਦਾ ਹੈ।

## ਗਰਿਮ ਨਿਯਮ ਦੀ ਵਿਆਖਿਆ

| ਭਾਰੋਪੀਯ | ਜਰਮਨਿਕ |
|---|---|
| 1. ਕ ਤ ਪ | ਖ, ਥ, ਫ |
| (ਅਲਪ ਪ੍ਰਾਣ ਅਘੋਸ਼) | (ਅਘੋਸ਼ ਮਹਾਂ ਪ੍ਰਾਣ) ਘ ਧ ਭ |
| 2. ਘ ਧ ਭ | ਗ ਦ ਬ |
| (ਮਹਾਂ ਪ੍ਰਾਣ ਘੋਸ਼) | |
| 3. ਗ ਦ ਬ | ਕ ਤ ਪ |
| ਅਲਪ ਪ੍ਰਾਣ ਘੋਸ਼ | ਅਘੋਸ਼ ਅਲਪ ਪ੍ਰਾਣ |

ਮੂਲ ਭਾਰੋਪੀਯ ਭਾਸ਼ਾ ਦੇ ਜਿਹੜੇ ਵਿਅੰਜਨ ਸੰਸਕ੍ਰਿਤ ਤੇ ਗਰੀਕ ਵਿਚ ਮਿਲਦੇ ਹਨ, ਉਹ ਇਸ ਪ੍ਰਕਾਰ ਹਨ :

| ਭਾਰੋਪੀਯ | ਸੰਸਕ੍ਰਿਤ | ਜਰਮਨਿਕ ਅੰਗਰੇਜ਼ੀ |
|---|---|---|
| 1. ਕ ਤੋਂ ਖ ਜਾਂ ਹ | ਕ: | ਹੂ |
| 2. ਤ ਤੋਂ ਥ | ਤ੍ਰਿ | ਥ੍ਰੀ |
| 3. ਪ ਤੋਂ ਫ਼ | ਪਦ | ਫ਼ੁੱਟ |
| 4. ਘ ਤੋਂ ਹ | | |
| ਗ ਤੋਂ ਹ | ਹੰਸ | ਗੂਜ਼ |

| | | |
|---|---|---|
| 5. ਧ ਤੋਂ ਦ | ਵਿਧਵਾ | ਵਿਡੋ |
| 6. ਭ ਤੋਂ ਬ | ਭ੍ਰਾਤ | ਬ੍ਰਦਰ |
| 7. ਗ ਤੋਂ ਕ | ਗੌ | ਕਾਓ |
| 8. ਦ ਤੋਂ ਤ | ਦੋ | ਟੂ (ਟਵੋ) |

ਦੂਜਾ ਧੁਨੀ ਪਰਿਵਰਤਨ ਸਿਰਫ ਜਰਮਨ ਭਾਸ਼ਾਵਾਂ ਦੀਆਂ ਦੋ ਸ਼ਾਖਾਂ ਵਿਚ ਹੀ ਹੋਇਆ ਹੈ, ਜਿਵੇਂ :

| ਨਿਮਨ ਜਰਮਨ | | ਉੱਚ ਜਰਮਨ |
|---|---|---|
| 1. ਕ ਤੋਂ ਖ | ਬੁਕ | ਬੁਖ |
| 2. ਤ ਤੋਂ ਸ, | ਵਾਟਰ | ਵਾਸੇਰ |
| 3. ਪ ਤੋਂ ਫ | ਸਪ੍ਰਿੰਗ | ਫ੍ਰਿੰਗ |
| 4. ਥ ਤੋਂ ਦ | ਥ੍ਰੀ | ਟ੍ਰੇਇ |

ਬੇਸ਼ਕ ਇਹ ਨਿਯਮ ਬਣਾਏ ਗਏ ਹਨ, ਪਰ ਜੇ ਇਹ ਕਹੀਏ ਕਿ ਇਹ ਬਿਲਕੁਲ ਅਟੱਲ ਹਨ ਤਾਂ ਇਹ ਸਾਡੀ ਭੁੱਲ ਹੋਵੇਗੀ। ਕਿਉਂਕਿ ਇਨ੍ਹਾਂ ਨਿਯਮਾਂ ਦੇ ਬਹੁਤ ਸਾਰੇ ਅਪਵਾਦ ਮਿਲਦੇ ਹਨ। ਜਿਨ੍ਹਾਂ ਦੀਆਂ ਅਨੇਕਾਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਉਸ ਤੋਂ ਬਾਅਦ ਨਿਯਮਾਂ ਦੇ ਖੇਤਰ ਵਿਚ ਕੁਝ ਸੰਸ਼ੋਧਨ ਵਰੇਨਰ ਨਿਯਮ ਅਨੁਸਾਰ ਦਰਸਾਏ ਜਾਂਦੇ ਹਨ, ਜਿਨ੍ਹਾਂ ਨੇ ਗ੍ਰਿਮ ਨਿਯਮ ਵਿਚੋਂ ਉਤਪੰਨ ਹੁੰਦੇ ਅਪਵਾਦਾਂ ਵਿਚੋਂ ਬਣੇ ਧੁਨੀ ਨਿਯਮਾਂ ਨੂੰ ਦਰਸਾਇਆ ਹੈ।

## ਧੁਨੀ ਪਰਿਵਰਤਨ ਦੇ ਕਾਰਣ

ਧੁਨੀਆਂ ਕਦੀ ਸਥਿਰ ਨਹੀਂ ਰਹਿੰਦੀਆਂ। ਇਹ ਸਦਾ ਬਦਲਦੀਆਂ ਰਹਿੰਦੀਆਂ ਹਨ ਕਿਉਂਕਿ ਇਹ ਇਕ ਵਿਕਾਸਸ਼ੀਲ ਵਿਗਿਆਨ ਹੈ। ਕਈ ਭਾਸ਼ਾ ਵਿਗਿਆਨੀਆਂ ਨੇ ਇਸ ਨੂੰ ਵਿਕਾਰ ਆਖਿਆ ਹੈ ਪਰ ਇਸ ਨੂੰ ਪ੍ਰਕ੍ਰਿਤਿਕ ਵਿਕਾਸ ਆਖਣਾ ਵਧੇਰੇ ਠੀਕ ਹੈ। ਧੁਨੀ ਪਰਿਵਰਤਨ ਦੇ ਕਾਰਣਾਂ ਨੂੰ ਵਿਗਿਆਨਕ ਰੂਪ ਵਿਚ ਦਰਸਾਉਣ ਲਈ ਅਸੀਂ ਇਸ ਨੂੰ ਦੋ ਪ੍ਰਮੁਖ ਭਾਗਾਂ ਵਿਚ ਵੰਡ ਸਕਦੇ ਹਾਂ :

1. ਅੰਤਰ ਮੁਖੀ ਕਾਰਣ
2 ਬਾਹਰ ਮੁਖੀ ਕਾਰਣ

### ਅੰਤਰ ਮੁਖੀ ਕਾਰਣ

**1. ਵਾਕਯੰਤਰ ਦੀ ਭਿੰਨਤਾ :**

ਬੋਲੀ ਬੇਸ਼ਕ ਕਿਸੇ ਇਲਾਕੇ ਦੀ ਇਕ ਹੁੰਦੀ ਹੈ ਪਰ ਹਰੇਕ ਮਨੁੱਖ ਇਸ ਨੂੰ ਆਪਣੇ ਢੰਗ ਨਾਲ ਬੋਲਦਾ ਹੈ ਅਤੇ ਇਕ ਪ੍ਰਕਾਰ ਦੀ ਹੀ ਬੋਲੀ ਦੂਜੇ ਦੇ ਮੂੰਹੋਂ ਕੁਝ ਹੋਰ ਰੂਪ ਧਾਰਨ ਕਰ ਲੈਂਦੀ ਹੈ, ਜਿਵੇਂ : ਕੁਝ ਯੂਰਪੀਨ ਕੌਮਾਂ "ਟ" ਨਹੀਂ ਬੋਲ ਸਕਦੀਆਂ "ਤ" ਬੋਲਦੀਆਂ ਹਨ।

**2. ਬੋਲ-ਚਾਲ ਵਿਚ ਕਾਹਲ :**

ਜਦੋਂ ਅਸੀਂ ਬਹੁਤ ਤੇਜ਼ ਬੋਲਦੇ ਹਾਂ ਤਾਂ ਸ਼ਬਦਾਂ ਵਿਚੋਂ ਕੁਝ ਧੁਨੀਆਂ ਲੋਪ ਹੋ ਜਾਂਦੀਆਂ ਹਨ। ਇਸ ਨੂੰ ਸੁਰ ਲੋਪ, ਵਿਅੰਜਨ ਲੋਪ ਜਾਂ ਸੁਰ ਵਿਕਾਰ ਕਹਿੰਦੇ ਹਨ। ਪੰਜਾਬੀ ਵਿਚ ਇਸ ਦੀਆਂ ਉਦਾਹਰਣਾਂ ਬਹੁਤ ਮਿਲਦੀਆਂ ਹਨ—ਕੇਰਾਂ, ਮਖਾਂ, ਟੇਸ਼ਨ, ਵਾਗਰੂ, ਅੰਬਰਸਰ। ਇਸੇ ਤਰ੍ਹਾਂ ਲਾ ਤੇ ਲੀ ਆਦਿਕ ਮਾਤ੍ਰਾਵਾਂ ਵਿਚ ਵੀ ਫ਼ਰਕ ਆ ਜਾਂਦਾ ਹੈ।

**3. ਅਗਿਆਨ ਜਾਂ ਬੇ-ਸਮਝੀ :**

ਮਨੁੱਖ ਆਪਣੇ ਬੋਲ-ਚਾਲ ਜਿੰਨੀ ਭਾਸ਼ਾ ਹੀ ਜਾਣਦੇ ਹਨ, ਇਸ ਲਈ ਜਦੋਂ ਭਾਸ਼ਾਵਾਂ ਵਿਚ ਨਵੇਂ ਸ਼ਬਦ ਆਉਣ ਜਾਂ ਉਹ ਕਿਸੇ ਸ਼ਬਦ ਨੂੰ ਜਾਣਨ ਤਾਂ ਉਸ ਨੂੰ ਉਚਾਰਦੇ ਸਮੇਂ

ਉਹ ਆਪਣੀ ਮਰਜ਼ੀ ਵਰਤ ਲੈਂਦੇ ਹਨ। ਜਿਵੇਂ ਸਾਡੇ ਪੁਰਾਣੇ ਪੇਂਡੂ, ਡਾਕਦਾਰ, ਕਾਰਖਾਨਾ (ਹਸਪਤਾਲ) ਬੋਲਦੇ ਹਨ।

### 4. ਮੁਖ ਅਤੇ ਜੀਭ ਦੀ ਸੁਖੈਨਤਾ :

ਆਮ ਲੋਕ ਭਾਸ਼ਾ ਦੀ ਸੁੱਚਤਾ ਬਾਰੇ ਸੁਚੇਤ ਨਹੀਂ ਹੁੰਦੇ ਉਹ ਤਾਂ ਸ਼ਬਦ ਨੂੰ ਆਪਣੀ ਸੁਖੈਨਤਾ ਅਨੁਸਾਰ ਉਚਾਰ ਕੇ ਖੁਸ਼ ਹੁੰਦੇ ਹਨ। ਇਹ ਰੁਚੀ ਦੁਨੀਆਂ ਦੇ ਹਰੇਕ ਅਤੇ ਅੱਤ ਪੜ੍ਹੇ ਮੁਲਕ ਵਿਚ ਵੀ ਹੁੰਦੀ ਹੈ, ਜਿਵੇਂ :

| | | | |
|---|---|---|---|
| ਅਦਕਰ | (ਅਧਰਕ) | ਕਾਚੂ | (ਚਾਕੂ) |
| ਮਤਬਲ | (ਮਤਲਬ) | ਅਧਰੰਗ | (ਅਰਧੰਗ) |
| ਪਲਸੇਟੇ | (ਪਸਲੇਟੇ) | ਤਸਵੀਰ | (ਤਸਵੀਰ) |
| ਇਸਕੂਲ | (ਸਕੂਲ) | ਇਸਟੇਸ਼ਨ | (ਸਟੇਸ਼ਨ) |

### 5. ਅਧੂਰੀ ਨਕਲ :

ਭਾਸ਼ਾ ਦੂਜਿਆਂ ਦੀ ਨਕਲ ਵਿਚੋਂ ਵੀ ਗ੍ਰਹਿਣ ਕੀਤੀ ਜਾਂਦੀ ਹੈ ਪਰ ਜਿਨ੍ਹਾਂ ਨੂੰ ਉਸ ਸ਼ਬਦ ਦਾ ਮੂਲ ਗਿਆਨ ਨਾ ਹੋਵੇ ਉਹ ਪੂਰੀ ਨਕਲ ਨਹੀਂ ਕਰ ਸਕਦੇ ਕਿਉਂਕਿ ਕੁਦਰਤ ਨੇ ਹਰੇਕ ਪੁਰਸ਼ ਦੇ ਧੁਨੀ ਯੰਤਰ ਇਕ ਸਮਾਨ ਨਹੀਂ ਬਣਾਏ।

## ਬਾਹਰਮੁਖੀ ਕਾਰਣ

### 1. ਭੂਗੋਲਿਕ ਭਿੰਨਤਾ :

ਕਿਸੇ ਦੇਸ਼ ਜਾਂ ਇਲਾਕੇ ਦਾ ਜਲ ਵਾਯੂ ਕੁਝ ਖਾਸ ਧੁਨੀਆਂ ਬੋਲਣ ਦੇ ਅਨੁਕੂਲ ਨਹੀਂ ਹੁੰਦਾ, ਇਸ ਲਈ ਉਸ ਇਲਾਕੇ ਦੇ ਲੋਕ ਉਸ ਧੁਨੀ ਨੂੰ ਉਚਾਰਣ ਸਮੇਂ ਉਸ ਨੂੰ ਆਪਣਾ ਰੂਪ ਦੇ ਦੇਂਦੇ ਹਨ। ਜਿਵੇਂ ਫ਼ਰਾਂਸੀਸੀ "ਟ" ਦੀ ਧੁਨੀ ਨਹੀਂ ਉਚਾਰ ਸਕਦੇ "ਤ" ਬੋਲਦੇ ਹਨ, ਸਾਡੇ ਪੰਜਾਬ ਵਿਚ ਵ ਤੋਂ ਬ ਬਣਾਉਣ ਵਾਲੇ ਦੁਆਬੀਏ ਤੇ ਮਲਵਈ ਹਨ। ਮਾਲਵੇ ਵਿਚ ਵ ਤੋਂ ਮ ਵੀ ਬਣਾ ਲੈਂਦੇ ਹਨ, ਜਿਵੇਂ :

ਤੀਵੀਂ ਤੋਂ ਤੀਮੀ
ਵਹਿਣੀ ਤੋਂ ਬਹਿਣੀ
ਜਲਵਾਯੂ ਤੋਂ ਜਲਬਾਯੂ
ਵਾਰਾਨਸੀ ਤੋਂ ਬਨਾਰਸ

ਯੂ. ਪੀ. ਦੇ ਪੂਰਬ ਵਾਲੇ ਲੋਕ ਫ਼ਾਰਸੀ ਵਲੋਂ ਆਏ ਸ਼ ਖ਼ ਵਾਲੇ ਅੱਖਰ ਬਿਲਕੁਲ ਨਹੀਂ ਬੋਲ ਸਕਦੇ, ਸ਼ਰਮ ਨੂੰ ਸਰਮ ਕਹਿੰਦੇ ਹਨ। ਲ ਤੋਂ ਰ ਬਣਾਉਣ ਦੀ

ਇਕ ਹੋਰ ਪ੍ਰਵਿਰਤੀ ਹੈ ! ਪੰਜਾਬ ਦੇ ਸ਼ਹਿਰ ਲਾਹੌਰ ਵਿਚ ਰਹਿਣ ਵਾਲੇ ਲੋਕਾਂ ਦੀ ਇਕ ਵਿਸ਼ੇਸ਼ ਜਾਤੀ ੜ ਨੂੰ ਰ ਤੇ ਲ ਬੋਲਦੀ ਹੈ।

## 2. ਇਤਿਹਾਸਕ ਤੇ ਸਮਾਜਕ ਪ੍ਰਭਾਵ :

ਜਿਵੇਂ ਜਿਵੇਂ ਇਤਿਹਾਸ ਬਦਲਦਾ ਹੈ, ਤਿਵੇਂ ਤਿਵੇਂ ਸਮਾਜ ਵੀ ਬਦਲਦਾ ਹੈ ਅਤੇ ਇਨ੍ਹਾਂ ਦੋਹਾਂ ਦੇ ਪਰਿਵਰਤਣ ਨਾਲ ਭਾਸ਼ਾ ਧੁਨੀਆ ਵਿਚ ਵੀ ਪਰਿਵਰਤਣ ਆਉਂਦਾ ਰਹਿੰਦਾ ਹੈ। ਮਿਸਾਲ ਵਜੋਂ ਇੰਗਲੈਂਡ ਵਿਚ ਸੈਕਸਨ ਕੌਮ ਰਹਿੰਦੀ ਸੀ, ਜਦੋਂ ਐਂਗਲੋ ਲੋਕਾਂ ਨੇ ਸੈਕਸਨ ਕੌਮ ਤੇ ਕਬਜ਼ਾ ਕਰ ਲਿਆ ਤਾਂ ਸੈਂਕੜੇ ਸੈਕਸਨ ਅਤੇ ਸੈਂਕੜੇ ਐਂਗਲੋ ਕੌਮ ਦੇ ਸ਼ਬਦਾਂ ਵਿਚ ਫ਼ਰਕ ਆ ਗਿਆ ਇਸੇ ਤਰ੍ਹਾਂ ਦਰਾਵੜ ਕੌਮ ਉਤੇ ਆਰੀਆ ਕੌਮ ਨੇ ਹਲਮਾ ਕੀਤਾ ਤਾਂ ਦੋਹਾਂ ਭਾਸ਼ਾ ਵਿਚ ਫ਼ਰਕ ਆਉਣਾ ਸੁਭਾਵਕ ਸੀ। ਅਰਬਾਂ ਤੇ ਮੁਸਲਮਾਨਾਂ ਨੇ ਦੁਨੀਆਂ ਦੀਆਂ ਬਹੁਤ ਸਾਰੀਆਂ ਭਾਸ਼ਾ ਧੁਨੀਆਂ ਵਿਚ ਪਰਿਵਰਤਨ ਲਿਆਂਦਾ।

## 3. ਸਮਰੂਪਤਾ :

ਜਦੋਂ ਵਿਆਕਰਣ ਦਾ ਇਕ ਨਿਯਮ ਕਿਸੇ ਇਕ ਸ਼ਬਦ ਉਤੇ ਲਾਗੂ ਹੁੰਦਾ ਹੋਵੇ ਅਤੇ ਦੂਜੇ ਉਤੇ ਨਾ ਹੁੰਦਾ ਹੋਵੇ ਤਾਂ ਅਚੇਤ ਹੀ ਉਨ੍ਹਾਂ ਵਿਚ ਇਕਰੂਪਤਾ ਲਿਆਉਣ ਦਾ ਯਤਨ ਕੀਤਾ ਜਾਂਦਾ ਹੈ। ਇਸ ਦਾ ਕਾਰਣ ਵਿਆਕਰਣ ਤੋਂ ਅਗਿਆਨ, ਅਨਪੜ੍ਹਤਾ, ਦੋ ਸਭਿਤਾਵਾਂ ਦਾ ਮੇਲ ਚੇਤਨਾ ਦੀ ਕਮਜ਼ੋਰੀ, ਸੁਸਤੀ, ਆਲਸ ਅਤੇ ਲਿਪੀ ਦੀ ਅਪੂਰਨਤਾ ਹੈ, ਜਿਵੇਂ ਪੁਰਾਣੀ ਅੰਗਰੇਜ਼ੀ ਵਿਚ ਕਾਊ Cow ਦਾ ਬਹੁਵਚਨ Cowus ਸੀ ਪਰ ਕੈਟਸ ਅਤੇ ਡੋਗਜ਼ ਤੇ ਰੈਟਸ ਲਿਖਦੇ ਸਮੇਂ ਕਾਊਜ਼ ਬਣ ਗਿਆ ਹੈ, ਇਸ ਤਰ੍ਹਾਂ ਸਮਰੂਪਤਾ ਲਿਆਂਦੇ ਸਮੇਂ ਪੁਰਾਣੇ ਸ਼ਬਦ ਨੂੰ ਬਦਲ ਦਿੱਤਾ ਹੈ।

## ਕਵਿਤਾ ਵਿਚ ਤੁਕਾਂਤ ਮੇਲਣ ਹਿਤ ਸ਼ਬਦਾਂ ਤੇ ਮਾਤਰਾਵਾਂ ਦਾ ਜੋੜ ਤੋੜ :

ਕਵੀ ਸ਼ਬਦ ਨਾਲ ਕਈ ਖੁਲ੍ਹਾਂ ਲੈ ਲੈਂਦੇ ਹਨ। ਖਾਸ ਕਰਕੇ ਪੁਰਾਣੀ ਕਵਿਤਾ ਵਿਚ ਤੁਕਾਂਤ ਦੀ ਕੈਦ ਨੇ ਕਈ ਸ਼ਬਦਾਂ ਜਾਂ ਧੁਨੀਆਂ ਨੂੰ ਬਦਲਿਆ ਹੈ। ਮਿਸਾਲ ਵਜੋਂ ਗੁਰਬਾਣੀ ਵਿਚ :

"ਚੰਗਿਆਈਆਂ ਬੁਰਿਆਈਆਂ ਵਾਚੈ ਧਰਮੁ ਹਦੂਰਿ।"

ਇਸ ਤੁਕ ਵਿਚ ਚੰਗਿਆਈਆਂ ਤਾਂ ਠੀਕ ਹੈ ਪਰ ਬੁਰਾਈਆਂ ਦੀ ਥਾਂ ਬੁਰਿਆਈਆਂ ਅਨੁਪ੍ਰਾਸ ਬਣਾਉਣ ਲਈ ਹੀ ਵਰਤਿਆ ਗਿਆ ਹੈ। ਹਾਲਾਂਕਿ ਵਿਆਕਰਣ ਅਨੁਕੂਲ ਅਤੇ ਮੂਲ ਸ਼ਬਦ ਅਨੁਸਾਰ ਇਹ ਗਲਤ ਹੈ।

## ਵਿਦੇਸ਼ੀ ਧੁਨੀਆਂ ਦਾ ਪ੍ਰਭਾਵ :

ਵੱਖ ਵੱਖ ਲਿਪੀਆਂ ਵਿਚ ਕਈ ਵਾਰ ਭਾਸ਼ਾ ਧੁਨੀ ਬਦਲ ਜਾਂਦੀ ਹੈ ਜਿਵੇਂ ਅੰਗਰੇਜ਼ੀ ਵਿਚ ਰਾਮ ਚੰਦਰ ਨੂੰ ਰਾਮ ਚੰਦਰਾ, ਰਾਮਾ ਕ੍ਰਿਸ਼ਨਾ, ਸਤਿਆ ਆਦਿ ਕਿਹਾ ਜਾਂਦਾ ਹੈ। ਅਸਾਂ ਮਾਨਸਿਕ ਗ਼ੁਲਾਮੀ ਕਾਰਣ ਇਹ ਧੁਨੀ ਅਪਣਾ ਲਈ ਹੈ। ਇਸੇ ਤਰ੍ਹਾਂ ਹਿੰਦੀ ਸੰਸਕ੍ਰਿਤ ਦੇ ਵਰਸ਼ਾ ਤੇ ਪਾਸ਼ੰਡ ਨੂੰ ਪੰਜਾਬੀ ਵਿਚ ਵਰਖਾ ਤੇ ਪਾਖੰਡ ਲਿਖਦੇ ਹਨ। ਹੌਲੀ ਹੌਲੀ ਹਿੰਦੀ ਵਿਚ ਵੀ ਇਹ ਸ਼ਬਦ ਇਸੇ ਤਰ੍ਹਾਂ ਲਿਖਿਆ ਜਾਣ ਲਗ ਪਿਆ।

## ਪ੍ਰਯਤਨ ਨੂੰ ਛੁਟੇਰਾ ਬਣਾਉਣ ਦੀ ਰੁਚੀ :

ਇਹ ਰੁਚੀ ਸਾਨੂੰ ਅੰਗਰੇਜ਼ੀ ਜ਼ਬਾਨ ਵਿਚੋਂ ਮਿਲੀ ਹੈ ਕਿਉਂਕਿ ਉਹ ਪੂਰੇ ਸ਼ਬਦ ਦੀ ਥਾਂ ਉਸ ਦਾ ਸੰਖਿਪਤ ਪਹਿਲਾ ਅੱਖਰ ਹੀ ਲਿਖ ਦੇਂਦੇ ਹਨ । ਜਿਵੇਂ : ਐਸ. ਐਚ. ਓ., ਯੂ. ਕੇ., ਪੈਪਸੂ, ਨੇਫਾ, ਯੂ. ਐਸ. ਐਸ. ਆਰ. ਆਦਿਕ।

## ਭਾਵੁਕਤਾ :

ਕਈ ਵਾਰ ਮਨੁੱਖ ਭਾਵ ਦੇ ਆਵੇਸ਼ ਵਿਚ ਧੁਨੀਆਂ ਨੂੰ ਅਜੀਬ ਢੰਗ ਨਾਲ ਬਦਲ ਦੇਂਦਾ ਹੈ। ਉਹ ਗੁੱਸਾ, ਮੋਹ, ਪਿਆਰ ਦੇ ਅਧੀਨ ਬਚੇ ਨੂੰ ਬਚੂ, ਬਚੜੀ, ਚੋਚੀ, (ਰੋਟੀ) ਮਾਈਂ (ਪਾਣੀ) ਗੜਬੜੇਸ਼ਣ ਆਦਿ ਅਨੇਕਾਂ ਸ਼ਬਦਾਂ ਦਾ ਪ੍ਰਯੋਗ ਕਰ ਲੈਂਦਾ ਹੈ।

## ਧੁਨੀ ਲੋਪ ਜਾਂ ਅੱਖਰ ਲੋਪ :

ਜਦੋਂ ਅਸੀਂ ਕੋਈ ਸ਼ਬਦ ਕਾਹਲੀ ਨਾਲ ਜਾਂ ਵਧੇਰੇ ਸੌਖ ਨਾਲ ਬੋਲਦੇ ਹਾਂ ਤਾਂ ਧੁਨੀ ਜਾਂ ਅੱਖਰ ਲੋਪ ਹੋ ਜਾਂਦੇ ਹਨ। ਸ਼ਨਾਨ ਤੋਂ ਨਹਾਨ, ਸਟੂਲ ਤੋਂ ਟੂਲ ਆਦਿ।

## ਸਮੀਕਰਣ (ਅਸਿਮੀਲੇਸ਼ਣ)

ਇਸ ਦੀਆਂ ਦੋ ਕਿਸਮਾਂ ਹਨ : ਇਕ ਅਗਰਗਾਮੀ, ਦੂਜੀ ਪਿਛਲਗਾਮੀ। ਬਹੁਤਾ ਪ੍ਰਭਾਵ ਪਿਛਲਗਾਮੀ ਸਮੀਕਰਣ ਵਿਚੋਂ ਉਤਪੰਨ ਹੁੰਦਾ ਹੈ ਜਿਵੇਂ ਯਸ਼ਯ ਤੋਂ ਜਸ, ਚੱਕਰ ਤੋਂ ਚੱਕ, ਅਗਨੀ ਤੋਂ ਅੱਗ। ਕਈ ਵਾਰ ਵਿਚਕਾਰਲਾ ਅੱਖਰ ਲੋਪ ਹੋ ਜਾਂਦਾ ਹੈ ਜਿਵੇਂ ਦੁਗਧ ਤੋਂ ਦੁੱਧ, ਸਪਤ ਤੋਂ ਸੱਤ, ਸਰਪ ਤੋਂ ਸੱਪ, ਯੁਕਤ ਤੋਂ ਜੁਗਤ।

## ਵਿਖਮੀਕਰਣ (ਡਿਸਿਮੀਲੇਸ਼ਨ)

ਇਹ ਸਮੀਕਰਣ ਦਾ ਉਲਟ ਹੈ ਇਸ ਵਿਚ ਅੱਖਰ ਲੋਪ ਨਹੀਂ ਸਗੋਂ ਇਕ ਦੂਜੇ ਦੇ ਨੇੜੇ ਰਹਿੰਦੇ ਅੱਖਰ ਬਦਲ ਜਾਂਦੇ ਹਨ :

| ਸੰਸਕ੍ਰਿਤ | ਪ੍ਰਾਕ੍ਰਿਤ | ਪੰਜਾਬੀ |
|---|---|---|
| ਪੁਰਸ਼ | ਪੁਰੇਸ਼ | ਪੁਰਖ |
| ਮੁਕੁਟ | ਮਉੜ | ਮੌਰ |

**ਸਵ੍ਰ ਭਕਠੀ :**

ਪੁਰਾਣੀਆਂ ਸੰਯੁਕਤ ਭਾਸ਼ਾਵਾਂ ਦੇ ਸੰਯੁਕਤ ਵਿਅੰਜਨ ਆਧੁਨਿਕ ਭਾਸ਼ਾਵਾਂ ਵਿਚ ਸੁਖੈਨਤਾ ਹਿੱਤ ਵਿਯੋਗਾਤਮਕ ਬਣ ਜਾਂਦੇ ਹਨ, ਜਿਵੇਂ ਪ੍ਰਸਾਦ ਤੋਂ ਪਰਸ਼ਾਦ, ਕ੍ਰਿਪਾਲ ਤੋਂ ਕਿਰਪਾਲ, ਸ੍ਰੀ ਤੋਂ ਸਿਰੀ, ਸਨੇਹ ਤੋਂ ਨੇਹ, ਭਕਤ ਤੋਂ ਭਗਤ, ਪੰਕਤੀ ਤੋਂ ਪੰਗਤੀ ਆਦਿ।

**ਅਗਰਆਸਮ :**

ਇਸ ਰੁਚੀ ਵਿਚ ਸ਼ਬਦ ਤੋਂ ਪਹਿਲੇ ਇਕ ਨਵਾਂ ਅੱਖਰ ਲਾ ਦਿੱਤਾ ਜਾਂਦਾ ਹੈ, ਜਿਵੇਂ : ਸਟੇਸ਼ਨ (ਇਸਟੇਸ਼ਨ), ਸਤੁਤਿ ਤੋਂ ਉਸਤਤ, ਸਕੂਲ ਤੋਂ ਇਸਕੂਲ, ਸਤਰੀ ਤੋਂ ਇਸਤਰੀ, ਸ਼ਟਾਮ ਤੋਂ ਅਸ਼ਟਾਮ ਆਦਿ।

# ਭਾਸ਼ਾ ਵਿਚ ਅਰਥ ਵਿਗਿਆਨ

ਭਾਸ਼ਾ ਵਿਚ ਅਰਥ ਵਿਗਿਆਨ ਦਾ ਬਹੁਤ ਮਹੱਤਵ ਹੈ। ਪਹਿਲਾਂ ਇਸ ਦੇ ਵਿਗਿਆਨ ਹੋਣ ਬਾਰੇ ਬੜੀ ਦੇਰ ਵਾਦ ਵਿਵਾਦ ਚਲਦਾ ਰਿਹਾ। ਇਸ ਦੇ ਵਿਪੱਖੀਆਂ ਦਾ ਕਹਿਣਾ ਸੀ ਕਿ ਭਾਸ਼ਾ ਦੇ ਅਰਥ ਵਿਗਿਆਨ ਦਾ ਸੰਬੰਧ ਵਿਆਕਰਣ ਦੇ ਵਿਦਵਾਨਾਂ ਨਾਲ ਹੈ। ਪਰ ਹੁਣ ਜਦ ਤੋਂ ਭਾਸ਼ਾ ਬਾਰੇ ਨਵੇਂ ਢੰਗ ਨਾਲ ਅਧਿਐਨ ਸ਼ੁਰੂ ਹੋਇਆ ਹੈ ਤਾਂ ਇਸ ਨੇ ਵੀ ਭਾਸ਼ਾ ਨਾਲ ਸੰਬੰਧਿਤ ਵਿਗਿਆਨ ਦਾ ਰੂਪ ਧਾਰਨ ਕਰ ਲਿਆ ਹੈ ਕਿਉਂਕਿ ਸ਼ਬਦ ਕੇਵਲ ਸ਼ਬਦ ਦੇ ਤੌਰ ਤੇ ਸਥਿਰ ਨਹੀਂ ਹੁੰਦਾ ਉਸ ਦੇ ਕੁਝ ਅਮੂਰਤ, ਵਿਵਹਾਰਕ ਤੇ ਸੰਕਲਪੀ ਅਰਥ ਵੀ ਹੁੰਦੇ ਹਨ। ਉਨ੍ਹਾਂ ਅਰਥਾਂ ਦਾ ਵਿਸਤਾਰ, ਸੰਕੋਚ, ਸੁਵਰਤੋਂ, ਕੁਵਰਤੋਂ ਆਦਿ ਪ੍ਰਕ੍ਰਿਆ ਹੁੰਦੀ ਰਹਿੰਦੀ ਹੈ। ਇਸ ਲਈ ਇਸ ਨੂੰ ਕਿਸੇ ਸਿਸਟਮ ਵਿਚ ਪੜ੍ਹਨ ਦੀ ਲੋੜ ਸੀ। ਇਸ ਬਾਰੇ ਹੁਣ ਉਚੇਚਾ ਧਿਆਨ ਦਿੱਤਾ ਜਾਂਦਾ ਹੈ। ਪਹਿਲਾਂ-ਪਹਿਲ ਯੂਰਪ ਦੇ ਭਾਸ਼ਾ-ਵਿਗਿਆਨੀ ਵੀ ਅਰਥ ਵਿਗਿਆਨ ਬਾਰੇ ਚਰਚਾ ਨਹੀਂ ਸਨ ਕਰਦੇ ਪਰ ਉਥੋਂ ਦੇ ਹੀ ਪ੍ਰਸਿੱਧ ਭਾਸ਼ਾ ਗਿਆਨੀ ਬਲੂਮ-ਫੀਲਡ ਨੇ ਅਰਥ ਤੱਤ ਨੂੰ ਬਹੁਤ ਮਹੱਤਵ ਪੂਰਣ ਮੰਨਿਆ ਹੈ ਅਤੇ ਅੱਜ ਕਲ੍ਹ ਇਸ ਦੇ ਅਰਥਾਂ ਦੇ ਪ੍ਰਯੋਗ ਨੂੰ ਬੜੇ ਸੂਖਮ ਢੰਗ ਨਾਲ ਸਮਝਿਆ ਤੇ ਸਮਝਾਇਆ ਜਾਂਦਾ ਹੈ। ਅੱਜ ਕਲ੍ਹ ਦਾ ਪ੍ਰਗ ਸਕੂਲ ਇਸ ਬਾਰੇ ਵਿਸ਼ੇਸ਼-ਅਧਿਐਨ ਸਾਨੂੰ ਦੇ ਰਿਹਾ ਹੈ ਅਤੇ ਉਸ ਅਧਿਐਨ ਵਿਧੀ ਨੂੰ 'Semantics' ਕਹਿੰਦੇ ਹਨ। ਸ਼ਬਦ ਦੇ ਕੁਝ ਕੋਸ਼ਕ ਅਰਥ ਹੁੰਦੇ ਹਨ ਤੇ ਕੁਝ ਭਾਵ ਅੰਗੀ ਅਰਥ। ਇਸ ਨੂੰ ਅੰਗਰੇਜ਼ੀ ਵਿਚ Morphology' ਕਹਿੰਦੇ ਹਨ। ਇਸੇ ਪ੍ਰਸੰਗ ਵਿਚ ਇਕ ਹੋਰ ਸ਼ਬਦ ਵਰਤਿਆ ਜਾਂਦਾ ਹੈ ਜਿਸਨੂੰ ਰੂਪਾਂਸ਼ (Lexeme) ਕਹਿੰਦੇ ਹਨ।

ਇਸੇ ਅਰਥ ਵਿਗਿਆਨ ਦੇ ਆਧਾਰ ਤੇ ਹੀ ਅੱਜ ਕਲ੍ਹ ਨਿਰੁਕਤ-ਸ਼ਾਸਤਰ (Etymology) ਨੇ ਜਨਮ ਲਿਆ ਹੈ। ਜਿਵੇਂ ਕਿ J. Vendryes ਲਿਖਦਾ ਹੈ :

> The science dealing with the study of vocabulary is called Etymology. It consists in examining all the words in the dictionary one by one and making

some attempt to give them their proper status, by Indicating from where they came when and how they form and through what vicissitudes they have passed.

ਅਸੀਂ ਨਿਰੁਕਤ-ਸ਼ਾਸਤਰ ਅਥਵਾ ਵਿਉਤਪਤੀ ਦੀ ਚਰਚਾ ਅਰਥ ਸ਼ਾਸਤਰ ਦੇ ਅਧਿਆਇ ਵਿਚ ਇਸ ਕਰਕੇ ਕੀਤੀ ਹੈ ਤਾਂ ਜੋ ਅਰਥ ਦੀ ਯਾਤਰਾ ਨੂੰ ਸਮਝਿਆ ਜਾ ਸਕੇ। ਕਈ ਵਾਰ ਅਰਥ ਦੇ ਧਾਤੂ ਤੋਂ ਤੁਰਦੇ ਹੋਏ ਅਸੀਂ ਅਰਥ ਦੀਆਂ ਵੱਖ-ਵੱਖ ਨੁਹਾਰਾਂ ਨੂੰ ਸਮਝਣ ਯੋਗ ਹੋ ਜਾਂਦੇ ਹਾਂ।

ਅਰਥ ਵਿਗਿਆਨ 'Semantics' ਦਾ ਸਭ ਤੋਂ ਪਹਿਲਾਂ ਪ੍ਰਯੋਗ 1883 ਵਿਚ ਹੋਇਆ ਜਦੋਂ ਕਿ ਇੰਗਲੈਂਡ ਵਿਚ 'Society fcr Greek Study' ਬਣਾਈ ਗਈ। ਇਸ ਵਿਗਿਆਨ ਬਾਰੇ ਹੇਠ ਲਿਖੇ ਸ਼ਬਦ ਵੀ ਵਰਤੇ ਜਾਂਦੇ ਹਨ :

Semantology, Semasiology, Science of signification ਆਦਿ, ਪਰ ਸਭ ਤੋਂ ਉਪਯੁਕਤ ਸ਼ਬਦ ਅਰਥ-ਵਿਗਿਆਨ (Semantics) ਹੀ ਹੈ ਪਰ ਇਸ ਪ੍ਰਸੰਗ ਵਿਚ ਵੱਖ-ਵੱਖ ਵਿਦਵਾਨਾਂ ਨੇ ਸਮੇਂ-ਸਮੇਂ ਵਾਧਾ ਕੀਤਾ ਹੈ ਜਿਵੇਂ ਰਿਚਰਡ ਤੇ ਆਗਡੇਣ ਨੇ 'Thought ਜਾਂ 'Reference'. ਸਟਰਨ ਨੇ Mental Contents', ਗਾਬਿਸ਼ ਨੇ 'Sense', ਰੂਦੇ ਨੇ 'Idea' ਵੀਸ ਵਰਗਰ ਨੇ 'Concept', ਗਾਰਡੀਨਰ ਨੇ 'Meaning' ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਅਰਥ ਵਿਗਿਆਨ ਦੇ ਹੇਠ ਲਿਖੇ ਸਾਧਨ ਹਨ :

1. ਵਰਿਧੀ ਵਿਹਾਰ
2. ਆਪਤ ਵਾਕ
3. ਵਿਆਕਰਣ
4. ਉਪ-ਮਾਨ
5. ਕੋਸ਼
6. ਵਾਕ-ਸ਼ੇਸ਼
7. ਵਿਵਿਰਤੀ
3. ਸਿਧਪਦਸਾਨਿਧ (ਪ੍ਰਮਾਣਿਤ ਕੀਤਾ ਹੋਇਆ ਸ਼ਬਦ)

1. ਵਰਿਧੀ ਵਿਹਾਰ : ਇਹ ਅਰਥ ਬੋਧ ਦਾ ਪਹਿਲਾ ਸੋਮਾ ਹੈ। ਇਸ ਵਿਚ ਜਿਵੇਂ ਜਿਵੇਂ ਬਜ਼ੁਰਗ ਲੋਕ ਕਿਸੇ ਵਸਤੂ ਬਾਰੇ ਜੋ ਨਾਮਕਰਣ ਦੱਸ ਦਿੰਦੇ ਹਨ ਅਸੀਂ ਉਮਰਾਂ ਭਰ ਉਵੇਂ ਹੀ ਮੰਨਦੇ ਜਾਂਦੇ ਹਾਂ ਜਿਵੇਂ ਦਰਖ਼ਤ, ਦਰਖ਼ਤ ਹੈ ਪਰ ਇਸ ਦਾ ਨਾਂ ਦਰਖ਼ਤ ਦੀ ਥਾਂ ਕੁਝ ਹੋਰ ਕਿਉਂ ਨਹੀਂ ਪਿਆ ? ਇਹ ਕਦੀ ਨਹੀਂ ਪੁਛਿਆ।

2. **ਆਪਤ ਵਾਕ** : ਜਿਹੜੇ ਰਿਸ਼ਤੇ ਸਾਡੇ ਮਾਪੇ ਬਚਪਨ ਵਿਚ ਦੂਜੇ ਵਿਅਕਤੀਆਂ ਨਾਲ ਜੋੜ ਦਿੰਦੇ ਹਨ ਉਹ ਸਾਰੀ ਜ਼ਿੰਦਗੀ ਉਵੇਂ ਹੀ ਰਹਿੰਦੇ ਹਨ । ਜਿਵੇਂ, 'ਇਹ ਤੇਰਾ ਮਾਮਾ ਹੈ ।' ਆਦਿ । ਇਹ ਇਸ ਤਰ੍ਹਾਂ ਦੀ ਆਕਾਸ਼ਬਾਣੀ ਹੈ ਜਿਵੇਂ ਅਧਿਆਤਮਕ ਰੂਹਾਂ ਨੂੰ ਪਰਮਾਤਮਾ ਵਲੋਂ ਹਰ ਹਾਲਤ ਵਿਚ ਮੰਨੇ ਜਾਣ ਦਾ ਆਦੇਸ਼ ਦਿੱਤਾ ਹੋਵੇ ।

3. **ਵਿਆਕਰਣ** : ਸ਼ਬਦ ਦਾ ਧਾਤੂ ਇਕ ਹੁੰਦਾ ਹੈ ਪਰ ਵਿਆਕਰਣ ਉਸ ਦੇ ਅਨੇਕਾਂ ਪਰਿਵਰਤਤ ਰੂਪ ਬਣਾ ਦੇਂਦੀ ਹੈ । ਜਿਵੇਂ 'ਦੇ' ਧਾਤੂ ਹੈ ਅਤੇ ਦੇਣਾ, ਦਾਤ, ਦੇਵਣਹਾਰ, ਦੇਂਦਾ ਆਦਿ ਅਨੇਕਾਂ ਸ਼ਬਦ ਬਣ ਜਾਂਦੇ ਹਨ । ਜਿਵੇਂ 'ਕਰਜ਼ ਦੇਣਾ' ਹੋਰ ਅਰਥ ਹਨ ਪਰ ਇਹ ਵਾਹਿਗੁਰੂ ਦੀ ਦਾਤ ਹੈ, ਇਹ ਹੋਰ ਹੈ ।

4. **ਉਪਮਾਨ** : ਉਪਮਾਨ ਦ੍ਰਿਸ਼ਗਤ ਵਸਤੂ ਤੋਂ ਅਰਥ ਲੈਣ ਨੂੰ ਕਹਿੰਦੇ ਹਨ ਜਿਵੇਂ 'ਗਾਂ' ਸ਼ਬਦ ਦੱਸ ਕੇ ਉਸਦੀ ਮੂਰਤ ਜਾਂ ਅਸਲ ਗਾਂ ਦਿਖਾਈ ਜਾਵੇ ਤਾਂ ਉਹ ਅਰਥ ਦ੍ਰਿਸ਼ਟਮਾਨ ਹੋ ਕੇ ਸਾਡੇ ਵਿਚ ਵੱਸ ਜਾਂਦਾ ਹੈ । ਵਰਨਾ ਗਾਂ ਨੂੰ ਨਾ ਦੇਖਣ ਦੀ ਸੂਰਤ ਵਿਚ ਕੋਈ ਵਿਅਕਤੀ ਹੋਰ ਪਸ਼ੂ ਨੂੰ ਗਾਂ ਕਹਿ ਦੇਵੇਗਾ ।

5. **ਕੋਸ਼** : ਵਿਆਕਰਣ ਤੋਂ ਬਾਅਦ ਕੋਸ਼ ਦੇ ਅਰਥ ਸ਼ਬਦ ਸਾਹਮਣੇ ਦਿਤੇ ਅਰਥ ਤੋਂ ਪ੍ਰਤੀਤ ਹੁੰਦੇ ਹਨ । ਉਨ੍ਹਾਂ ਅਰਥਾਂ ਤੋਂ ਕਿਸੇ ਵਿਅਕਤੀ ਨੂੰ ਕੋਈ ਵਿਸ਼ੇਸ਼ਣ ਦੇ ਦੇਈਏ ਤਾਂ ਕੋਸ਼ਕ ਅਰਥ ਬਣਦੇ ਹਨ ਜਿਵੇਂ, 'ਮੁਰਲੀ' ਤੇ 'ਮਨੋਹਰ' ਦੇ ਕੋਸ਼ਕ ਅਰਥ ਹੋਰ ਹਨ ਪਰ ਇਹ ਸ਼ਬਦ ਕੇਵਲ ਕ੍ਰਿਸ਼ਨ ਵਾਸਤੇ ਹੀ ਵਰਤਿਆ ਜਾਂਦਾ ਹੈ ।

6. **ਵਾਕ ਸ਼ੇਸ਼** : ਵਾਕ ਸ਼ੇਸ਼ ਦਾ ਅਰਥ ਹੈ ਸ਼ਬਦ ਦੇ ਅਨੇਕਾਂ ਅਰਥ ਹੋਣ ਕਾਰਣ ਜਦੋਂ ਅਸੀਂ ਪ੍ਰਸੰਗ ਦੀ ਸਹਾਇਤਾ ਲੈਂਦੇ ਹਾਂ ਉਸ ਨੂੰ ਵਾਕ-ਸ਼ੇਸ਼ ਕਹਿੰਦੇ ਹਨ ਜਿਵੇਂ : "ਇਮਤਿਹਾਨ ਸਿਰ 'ਤੇ ਆ ਗਿਆ ਹੈ ਤੇ ਤੁਸੀਂ ਸੁੱਤੇ ਹੋਏ ਹੋ ।"

ਇਸ ਵਾਕ ਵਿਚ ਨਾ 'ਤੇ ਇਮਤਿਹਾਨ ਹੀ ਸਿਰ ਤੇ ਚੜ੍ਹਿਆ ਹੈ ਤੇ ਨਾ ਹੀ ਸੁਣਨ ਵਾਲਾ ਸੁੱਤਾ ਹੈ । ਪਰ ਅਸੀਂ ਪ੍ਰਸੰਗਿਕ ਅਰਥ ਲਏ ਹਨ ।

7. **ਨਿਵ੍ਰਿਤੀ** : ਇਸ ਦਾ ਅਰਥ ਹੈ ਵਿਆਖਿਆ । ਜਦੋਂ ਕਿਸੇ ਸ਼ਬਦ ਨੂੰ ਸਮਝਾਉਣ ਵਾਸਤੇ ਹੋਰ ਅਰਥ ਸਮਝਾਉਣੇ ਪੈਣ ਜਿਵੇਂ : "ਉਸ ਦੀ ਕਵਿਤਾ ਵਿਚ ਸਫੁਟਿਤ ਪ੍ਰਵਾਹ ਹੈ ।" "ਉਸਦੇ ਬੋਲਾਂ ਵਿਚ ਸਫੋਕਟ ਅੰਸ਼ ਹੈ ।"

8. **ਸਿਧਪਦਸਾਂਨਿਧ** : ਇਹ ਉਨ੍ਹਾਂ ਵਸਤੂਆਂ, ਜਾਨਵਰਾਂ ਤੇ ਪੰਛੀਆਂ ਬਾਰੇ ਅਰਥ ਬੋਧ ਦਿੰਦਾ ਹੈ ਜਿਨ੍ਹਾਂ ਬਾਰੇ ਪਹਿਲਾਂ ਸਾਨੂੰ ਕੋਈ ਗਿਆਨ ਨਹੀਂ ਸੀ ਪਰ ਵਾਕ ਪੜ੍ਹ ਕੇ ਪੰਛੀ, ਜਾਨਵਰ, ਇਸਤ੍ਰੀ ਲਿੰਗ ਤੇ ਪੁਲਿੰਗ ਦਾ ਪਤਾ ਲਗਦਾ ਹੈ । ਜਿਵੇਂ :

"ਕੋਠੇ ਉਤੇ ਬੈਠੀ ਨਿਕੋ ਗਾਉਂਦੀ ਹੈ" ਸਾਨੂੰ ਨਿਕੋ ਪੰਛੀ ਬਾਰੇ ਕੋਈ ਪਤਾ ਨਹੀਂ ਪਰ ਅਸੀਂ ਅੰਦਾਜ਼ਾ ਲਾ ਲਿਆ ਕਿ ਇਹ ਕੋਈ ਉਡਣ ਵਾਲਾ ਪੰਛੀ ਹੈ। ਇਸਤ੍ਰੀ ਲਿੰਗ ਹੈ ਤੇ ਗਾਉਣਾ ਇਸ ਦੀ ਰੁੱਚੀ ਹੈ।

## ਸ਼ਬਦ ਤੇ ਅਰਥ ਦਾ ਸੰਬੰਧ ਤੇ ਇਸ ਦੇ ਪਰਿਵਰਤਨ ਦੇ ਕਾਰਣ

ਸ਼ਬਦ ਦੇ ਅਰਥ ਕਦੇ ਵੀ ਨਿਸ਼ਚਿਤ ਨਹੀਂ ਹੁੰਦੇ। ਇਨ੍ਹਾਂ ਦੇ ਅਰਥ ਯਾਤਰਾ ਕਰਦੇ ਹਨ ਤੇ ਬਦਲਦੇ ਰਹਿੰਦੇ ਹਨ। ਸ਼ਬਦਾਂ ਤੋਂ ਜੋ ਭਾਵ ਨਿਕਲਦਾ ਹੈ ਕਈ ਵਾਰ ਉਹ ਸਾਡੇ ਮਨ ਵਿਚ ਸੰਚਿਤ ਨਹੀਂ ਹੁੰਦਾ ਜਿਵੇਂ 'ਸ਼ਹਿਦ' ਨੂੰ ਬੋਲਿਆਂ ਸਾਡੀ ਜ਼ਬਾਨ ਮਿੱਠੀ ਨਹੀਂ ਹੁੰਦੀ। ਇਸੇ ਤਰ੍ਹਾਂ 'ਅੱਗ' ਸ਼ਬਦ ਦੇ ਉਚਾਰਣ ਨਾਲ ਸਾਡੇ ਮਨ ਵਿਚ ਅੱਗ ਨਹੀਂ ਲਗਦੀ ਪਰ ਵਿਅਕਤੀਆਂ ਨੂੰ 'ਨਿਰਾ ਸ਼ਹਿਦ ਤੇ ਨਿਰੀ ਅੱਗ' ਵੀ ਕਹਿ ਦੇਂਦੇ ਹਨ। ਇਹ ਭਾਵਵਾਚਕ ਸ਼ਬਦ ਨਿੰਦਾ ਤੇ ਪ੍ਰਸ਼ੰਸਾ ਲਈ ਵੀ ਹੁੰਦੇ ਹਨ। ਇਸ ਕਰਕੇ ਅਰਥ ਨਿਰਣਾ ਕਰਨਾ ਇਕ ਕਠਿਨ ਕਾਰਜ ਹੈ। ਕਵਿਤਾ ਵਿਚ ਇਹ ਰੂਪਕ ਵਰਤੇ ਜਾਂਦੇ ਹਨ।

ਭਰਥਰੀ ਹਰੀ ਨੇ ਅਰਥ ਨਿਰਣਾ ਕਰਨ ਦੇ 14 ਸਾਧਨ ਦੱਸੇ ਹਨ ਜਿਵੇਂ: ਸੰਜੋਗ, ਵਿਜੋਗ, ਸਹਿਚਾਰ, ਵਿਰੋਧ, ਅਰਥ, ਪ੍ਰਸੰਗ, ਲਿੰਗ ਭੇਦ, ਹੋਰ ਸ਼ਬਦਾਂ ਨਾਲ ਸੰਧੀ, ਸਮਰਥਾ, ਦੇਸ, ਕਾਲ, ਵੱਖ-ਵੱਖ ਵਿਅਕਤੀ, ਉਚਾਰਣ ਭੇਦ ਤੇ ਸੁਰ ਆਦਿ।

ਅਰਥ ਪਰਿਵਰਤਨ ਬਾਰੇ ਸਭ ਤੋਂ ਵੱਧ ਚਰਚਾ Jakker ਦੀ ਪੁਸਤਕ "Introduction to the history of language" ਵਿਚ ਕੀਤੀ ਹੈ। ਇਸ ਦੇ ਆਧਾਰ ਤੇ ਪ੍ਰਸਿਧ ਭਾਸ਼ਾ ਵਿਗਿਆਨੀ ਤਾਰਾਪੁਰ ਵਾਲਾ ਨੇ 'Elements of the science and language" ਵਿੱਚ ਅਰਥ ਪਰਿਵਰਤਨ ਦੇ ਹੇਠ ਲਿਖੇ ਕਾਰਣ ਦੱਸੇ ਹਨ:

1. ਸਪਸ਼ਟ ਪ੍ਰਗਟਾ ਲਈ ਲੱਛਣਾਂ ਅਰਥਾਂ ਦਾ ਪ੍ਰਯੋਗ: (Speech and use of metaphor resulting from an effort regarding clarity of the expression).
2. ਵਾਤਾਵਰਣ ਪਰਿਵਰਤਨ (Change in Enviornment)
3. ਲੋਕ ਵਿਹਾਰ ਵਿਚ ਨਿਮਰਤਾ ਦੇ ਪ੍ਰਗਟਾਅ ਲਈ Politeness in the addressing of People.
4. ਸੁਸ਼ਬਦਵਿਧਤਾ (Euphemistic Languge)
5. ਵਿਅੰਗ (Irony)
6. ਭਾਵਾਤਮਕ ਬਲ ਪ੍ਰਯੋਗ (Emotional Emphasis)
7. ਸਮੂਹ ਲਈ ਕਿਸੇ ਵਿਸ਼ੇਸ਼ ਅਰਥ ਦਾ ਪ੍ਰਯੋਗ (Prevailing use of one type out of a class).

9. **ਅਗਿਆਨ ਕਾਰਣ ਗਲਤ ਸ਼ਬਦਾਂ ਦਾ ਪ੍ਰਯੋਗ :** ਕੁਝ ਸ਼ਬਦ ਆਮ ਲੋਕਾਂ ਦੇ ਵਿਹਾਰ ਵਿਚ ਆ ਕੇ ਤਦਭਵਤਾ ਦਾ ਅਜਿਹਾ ਰੂਪ ਧਾਰਨ ਕਰ ਲੈਂਦੇ ਹਨ ਕਿ ਉਹ ਨਿਰਾਰਥ ਬਣ ਜਾਂਦੇ ਹਨ ਜਾਂ ਅਰਥਹੀਣ ਹੋ ਜਾਂਦੇ ਹਨ। ਬੋਲਣ ਵਾਲੇ ਉਨ੍ਹਾਂ ਨੂੰ ਠੀਕ ਸਮਝਦੇ ਹਨ ਜਿਵੇਂ : ਬੇਫਜ਼ੂਲ, ਨਖਾਲਸ ਘਿਓ, ਉਪਸਥਿਤ ਦੀ ਥਾਂ ਉਤਪੰਨ, ਕ੍ਰਿਤਘਣ ਦੀ ਅਕ੍ਰਿਤਘਣ, ਲੇਪ ਦੀ ਥਾਂ ਅਲੇਪ । ਇਸ ਤਰ੍ਹਾਂ ਦੇ ਬਹੁਤ ਸਾਰੇ ਸ਼ਬਦ ਹਰ ਜ਼ਬਾਨ ਵਿਚ ਮਿਲ ਜਾਂਦੇ ਹਨ ਅਤੇ ਇਹ ਪ੍ਰਚਲਿਤ ਰਿਵਾਜ਼ ਸ਼ੁਧ ਵਾਂਗ ਤੁਰਦਾ ਰਹਿੰਦਾ ਹੈ। ਕਈ ਵਾਰ ਅਸੀਂ ਸ਼ਿਸ਼ਟਾਚਾਰ ਕਾਰਣ ਅਜਿਹੇ ਗਲਤ ਸ਼ਬਦ ਬੋਲਣ ਵਾਲਿਆਂ ਨੂੰ ਨਹੀਂ ਟੋਕਦੇ।

10. **ਸ਼ਬਦਾਂ ਵਿਚ ਨਿਸਚਿਤ ਅਰਥ ਦੇਣ ਦੀ ਸਮਰਥਾ :** ਕਈ ਸ਼ਬਦ ਵਰਤੇ ਤਾਂ ਜਾਂਦੇ ਹਨ ਪਰ ਉਨ੍ਹਾਂ ਦੇ ਨਿਸ਼ਚਿਤ ਅਰਥ ਨਿਰਧਾਰਿਤ ਨਹੀਂ ਕੀਤੇ ਜਾ ਸਕਦੇ ਜਿਸ ਕਾਰਣ ਉਨ੍ਹਾਂ ਦੀ ਵੱਖ-ਵੱਖ ਤਰ੍ਹਾਂ ਦੀ ਵਰਤੋਂ ਹੁੰਦੀ ਰਹਿੰਦੀ ਹੈ। ਜਿਵੇਂ 'ਆਰੀਆ' ਦਾ ਨਿਸ਼ਚਿਤ ਅਰਥ ਕੋਈ ਨਹੀਂ, 'ਨਾਮ' ਦੇ ਵਿਭਿੰਨ ਅਰਥ ਕੱਢੇ ਜਾਂਦੇ ਹਨ, 'ਧਰਮ' ਸ਼ਬਦ ਵੀ ਆਪਣੇ ਆਪ ਵਿਚ ਸਹੀ ਅਰਥ ਨਹੀਂ ਦੇਂਦਾ। ਇਸ ਪ੍ਰਕਾਰ ਦੇ ਸੈਂਕੜੇ ਸ਼ਬਦ ਉਦਾਹਰਣ ਵਜੋਂ ਦੱਸੇ ਜਾ ਸਕਦੇ ਹਨ।

11. **ਸ਼ਬਦ ਦੇ ਵਿਅਕਤੀਗਤ ਸੰਕਲਪਾਂ ਵਿਚ ਫ਼ਰਕ :** ਕੁਝ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਅਰਥ ਪ੍ਰਸਥਿਤੀ, ਪ੍ਰਸੰਗ, ਸੰਸਕਾਰ, ਵਿਚਾਰਧਾਰਾ ਆਦਿ ਅਨੁਸਾਰ ਹੀ ਲਾਏ ਜਾਂਦੇ ਹਨ ਜਿਵੇਂ :

1. "ਮੈਨੂੰ ਕੇਲਾ ਚੰਗਾ ਲਗਦਾ ਹੈ।" ਇਥੇ ਕੇਲੇ ਦੀ ਵਰਤੋਂ ਖਾਣ ਨਾਲ ਸੰਬੰਧਿਤ ਹੈ ।
2. "ਇਹ ਨਾਵਲ ਮੈਨੂੰ ਚੰਗਾ ਲਗਦਾ ਹੈ।" ਇਸ ਵਿਚ ਇਸ ਦੇ ਅਰਥ ਅਧਿਐਨ ਨਾਲ ਜੁੜ ਗਏ ਹਨ।
3. "ਤੂੰ ਚੰਗਾ ਮੁੰਡਾ ਏ ?" ਇਸ ਵਿਚ ਵਿਅਕਤੀ ਦੇ ਚੰਗੇ ਹੋਣ ਦੇ ਪ੍ਰਸੰਗ ਵਿਚ ਵਿਅੰਗਆਤਮਕ ਅਰਥ ਮਿਲਦੇ ਹਨ। ਇਸ ਤਰ੍ਹਾਂ ਇਕ ਸ਼ਬਦ ਆਪਣੇ ਵੱਖ-ਵੱਖ ਰੂਪ ਧਾਰਨ ਕਰਦਾ ਹੈ।

12. **ਸ਼ਬਦ ਅਰਥਾਂ ਵਿਚ ਇਕ ਤੱਤ ਦੀ ਪ੍ਰਮੁੱਖਤਾ :** ਅਜਿਹੇ ਪ੍ਰਸੰਗ ਵਿਚ ਸ਼ਬਦ ਚਿੰਨ੍ਹਆਤਮਕ ਅਰਥ ਧਾਰਨ ਕਰ ਲੈਂਦਾ ਹੈ। ਜਿਵੇਂ :—"ਉਥੇ ਦਾੜ੍ਹੀ ਬੋਦੀ ਦਾ ਯੁੱਧ ਹੋ ਗਿਆ।" ਇਥੇ ਦਾੜ੍ਹੀ ਮੱਧਕਾਲੀ ਅਰਥਾਂ ਵਿਚ ਮੁਸਲਮਾਨ ਦਾ ਚਿੰਨ੍ਹ ਹੈ ਤੇ ਬੋਦੀ ਹਿੰਦੂ ਦਾ। ਦੋਨਾਂ ਦਾ ਝਗੜਾ ਹੁੰਦਾ ਸੀ। ਇਸ ਕਰਕੇ ਇਸ ਸ਼ਬਦ ਵਿਚ ਇਕ ਖ਼ਾਸ ਤੱਤ ਦੇ ਅਰਥ ਵਿਦਮਾਨ ਹਨ। ਪਰ ਜਦੋਂ ਅਸੀਂ ਕਹਿੰਦੇ ਹਾਂ "ਲਾਲ ਪਗੜੀ ਤਾਂ ਇਥੋਂ

ਧਿਆਨ ਸਿਪਾਹੀ ਵੱਲ ਚਲਾ ਜਾਂਦਾ ਹੈ। 'ਲਾਲ' ਰੰਗ ਤੋਂ ਕਮਿਊਨਿਸਟ ਹੋਣ ਦੇ ਅਰਥ ਵੀ ਲੈਂਦੇ ਹਨ।

13. **ਸ਼ਬਦ ਦੇ ਦੂਜੇ ਦਰਜੇ ਦੇ ਅਰਥ ਪ੍ਰਚਲਿਤ ਹੋਣਾ** : ਜਿਵੇਂ ਭਾਈ ਦੇ ਅਰਥ ਹਨ 'ਭਰਾ' ਪਰ ਸਿਖਾਂ ਨੂੰ ਛੇੜਨ ਵਾਸਤੇ 'ਭਾਈ' ਕਿਹਾ ਜਾਂਦਾ ਹੈ ਜਦ ਕਿ ਇਸ ਵਿਚ ਰਤੀ ਮਾਸਾ ਵੀ ਕੁੜੱਤਣ ਨਹੀਂ ਹੈ। ਬਾਈਸਕੋਪ ਤੇ ਬਾਈਸਾਇਕਲ। ਬਾਈਸਕੋਪ ਦੇ ਦੋ ਅਰਥ ਹਨ ਦੋ ਅੱਖਾਂ ਨਾਲ ਦੇਖਣ ਵਾਲੀ। ਬਾਈਸਕੋਪ ਤੇ ਬਾਈਸਾਇਕਲ ਦਾ ਰਿਵਾਜ ਨਹੀਂ ਰਿਹਾ ਬਲਕਿ ਸਾਇਕਲ ਜਾਂ ਸਿਨੇਮਾਸਕੋਪ ਦੇ ਅਰਥ ਲਏ ਜਾਂਦੇ ਹਨ। ਇਸੇ ਤਰ੍ਹਾਂ ਹੀ 'ਟਾਕੀ' ਦਾ ਅਰਥ ਹੈ 'ਗੱਲਾਂ ਕਰਨ ਵਾਲੀ ਫਿਲਮ' ਪਰ ਅੱਜ ਹਰ ਸਿਨੇਮਾ ਹਾਲ ਨੂੰ ਅਸੀਂ ਟਾਕੀ ਆਖ ਦਿੰਦੇ ਹਾਂ ਜਦ ਕਿ ਹਾਲ ਨੂੰ Theatre ਕਹਿਣਾ ਵਧੇਰੇ ਯੋਗ ਹੈ।

ਕੁਝ ਕਾਰਣ 'ਤਾਰਾਪੁਰਵਾਲਾ' ਪ੍ਰਸਿੱਧ ਭਾਸ਼ਾ ਵਿਗਿਆਨੀ ਨੇ ਵੀ ਦੱਸੇ ਹਨ :

1. **ਦੁਹਰਾਗਤ** (Repetition) :

ਆਮ ਬੋਲ ਚਾਲ ਵਿਚ ਅਸੀਂ ਸ਼ਬਦ ਦੇ ਨਾਲ ਨਿਰਾਰਥਕ ਅਰਥ ਲਾ ਲੈਂਦੇ ਹਾਂ ਜਾਂ ਦੋ ਸ਼ਬਦਾਂ ਤੋਂ ਇਕ ਹੀ ਅਰਥ ਲਈ ਜਾਂਦੇ ਹਾਂ ਜਿਵੇਂ : 'ਪਾਣੀ, ਧਾਣੀ'। ਧਾਣੀ ਨਿਰਾਰਥਕ ਹੈ। 'ਪਾਣ-ਰੋਟੀ' ਮਰਾਠੀ ਦਾ ਸ਼ਬਦ ਹੈ। ਇਨ੍ਹਾਂ ਦੋਨਾਂ ਦਾ ਮਤਲਬ ਰੋਟੀ ਹੈ ਪਰ ਹੁਣ ਇਸ ਦਾ ਮਤਲਬ ਡਬਲਰੋਟੀ ਹੋ ਗਿਆ ਹੈ।

2. **ਅਰਥ ਉਲੰਘਣਾ** :

ਕਾਰ, ਰੇਲ, ਗੱਡੀ, ਟਾਂਗਾ, ਸਾਈਕਲ ਇਹ ਵੱਖ-ਵੱਖ ਪ੍ਰਕਾਰ ਦੇ ਪਰਿਵਹਿਣ ਹਨ। ਪਰ 'ਗੱਡੀ' ਸ਼ਬਦ ਹਰ ਪ੍ਰਕਾਰ ਦੇ ਪਰਿਵਹਿਣ ਵਾਸਤੇ ਵਰਤਿਆ ਜਾਂਦਾ ਹੈ। ਇਸੇ ਤਰ੍ਹਾਂ ਪੇਪਰ ਦੇ ਅਰਥ ਹਨ 'ਕਾਗਜ਼' ਪਰ ਅੱਜ ਕਲ੍ਹ ਅਸੀਂ ਸਵੇਰੇ ਉਠ ਕੇ ਪੁਛਦੇ ਹਾਂ 'ਪੇਪਰ ਆ ਗਿਆ ਹੈ।' ਇਥੇ ਪੇਪਰ ਦੇ ਅਰਥ 'ਅਖਬਾਰ' ਹਨ। 'ਇਮਤਿਹਾਨ' ਨੂੰ ਵੀ ਪੇਪਰ ਕਿਹਾ ਜਾਂਦਾ ਹੈ। 'ਸਟੇਸ਼ਨ' ਦਾ ਅਰਥ ਹੈ ਖਲੋਣ ਵਾਲੀ ਥਾਂ ਪਰ ਕੇਵਲ ਅਸੀਂ ਰੇਲ ਗੱਡੀ ਦੇ ਸਥਾਨ ਨੂੰ ਹੀ ਸਟੇਸ਼ਨ ਕਹਿੰਦੇ ਹਾਂ ਪਰ ਬੱਸ ਸਟੇਸ਼ਨ ਕਦੀ ਨਹੀਂ ਕਿਹਾ।

3. **ਸਮਾਸ** :

ਦੋ ਵੱਖ-ਵੱਖ ਅਰਥਾਂ ਦੇ ਸ਼ਬਦ ਇਕ ਦੂਜੇ ਨਾਲ ਡੰਡੀ ਨਾਲ ਜੁੜ ਕੇ ਇਕ ਵੱਖਰਾ ਅਰਥ ਦੇਂਦੇ ਹਨ ਜਿਵੇਂ : ਅਕਲ-ਮੈਦਾਨ, ਸੁਗੰਧ-ਸੁਮੀਰ, ਆਬਿ-ਹਯਾਤ (ਅੰਮ੍ਰਿਤ), ਚਸ਼ਮ-ਦੀਦ (ਮੌਕੇ ਦਾ ਗੁਆਹ) ਆਦਿ ਅਨੇਕਾਂ ਹੀ ਸਮਾਸ ਬਣ ਜਾਂਦੇ ਹਨ ਤੇ ਬਣਾਏ ਜਾ ਰਹੇ ਹਨ।

4. ਸੰਧੀ

ਦੋ ਸ਼ਬਦ ਜਦੋਂ ਇਕ ਦੂਜੇ ਵਿਚ ਸੰਮਲਿਤ ਹੋ ਕੇ ਅਰਥ ਦੇਣ ਉਸਨੂੰ ਸੰਧੀ ਕਹਿੰਦੇ ਹਨ ਜਿਵੇਂ : ਗੋਸ਼ਟੀ=ਗੋ+ਅਸ਼ਟ=ਅਠ ਗਊਆਂ। ਪਰ ਹੁਣ ਇਸ ਨੂੰ ਵਾਦ ਵਿਵਾਦ ਵਾਸਤੇ ਵਰਤਿਆ ਜਾਂਦਾ ਹੈ ਕਿਉਂਕਿ ਗਊਆਂ ਇਕ ਦੂਜੇ ਵਲ ਮੂੰਹ ਕਰਕੇ ਬੈਠਦੀਆਂ ਹਨ, ਇਸੇ ਤਰ੍ਹਾਂ ਵਾਦ-ਵਿਵਾਦੀ ਵਿਦਵਾਨ ਆਹਮੋ ਸਾਹਮਣੇ ਬੈਠ ਕੇ ਚਰਚਾ ਕਰਦੇ ਹਨ।

5. ਸ੍ਵੈ-ਇੱਛਤ ਵਰਤੋਂ

ਇਸ ਧਾਰਾ ਵਿਚ ਸ਼ਬਦ ਮੂਲ ਅਰਥ ਤੋਂ ਟੁੱਟ ਜਾਂਦਾ ਹੈ ਤੇ ਉਸ ਦਾ ਪ੍ਰਯੋਗ ਕਿਸੇ ਹੋਰ ਅਰਥ ਵਾਸਤੇ ਹੋਣਾ ਸ਼ੁਰੂ ਹੋ ਜਾਂਦਾ ਹੈ ਜਿਵੇਂ : ਰੇਡੀਓ ਲਈ ਆਕਾਸ਼ਵਾਣੀ, ਟੈਲੀਵਿਜ਼ਨ ਵਾਸਤੇ ਦੂਰਦਰਸ਼ਨ। ਇਹ ਦੋਵੇਂ ਹੀ ਅੰਗਰੇਜ਼ੀ ਦੇ ਅਰਥਾਂ ਦਾ ਠੀਕ ਅਨੁਵਾਦ ਨਹੀਂ।

6. ਵਿਅਕਤੀਗਤ ਯੋਗਿਤਾ

ਵੱਖ-ਵੱਖ ਵਿਅਕਤੀ ਇਕੋ ਹੀ ਸ਼ਬਦ ਦੇ ਵੱਖ-ਵੱਖ ਅਰਥ ਲੈਂਦੇ ਹਨ ਜਿਵੇਂ 'ਮਾਯਾ' ਦਾ ਅਰਥ ਇਸਤਰੀ ਨਹੀਂ ਹੈ ਪਰ ਜੋਗੀ ਤੇ ਸੰਨਿਆਸੀ ਲੋਕ ਇਸਤਰੀ ਨੂੰ ਮਾਯਾ ਕਹਿੰਦੇ ਹਨ। 'ਪ੍ਰਸਾਦਿ' ਦੇ ਅਰਥ ਹੈ 'ਕ੍ਰਿਪਾ' ਪਰ ਮੰਦਰ ਜਾਂ ਗੁਰਦੁਆਰੇ ਵਿਚੋਂ ਮਿਲੀ ਥੋੜੀ ਵਸਤ ਨੂੰ ਅਸੀਂ ਪ੍ਰਸਾਦਿ ਕਹਿੰਦੇ ਹਾਂ। ਇਹੋ ਜਿਹੇ ਸ਼ਬਦ ਬਹੁ-ਗਿਣਤੀ ਵਿਚ ਮਿਲਦੇ ਹਨ।

'ਕੀਰਤਨ-ਸੋਹਿਲਾ' ਦਾ ਅਰਥ ਕਿਸੇ ਦੀ ਮਹਿਮਾ ਵਿਚ ਗੀਤ ਗਾਉਣਾ ਹੈ ਪਰ ਕੀਰਤਨ ਸੋਹਲਾ ਪੜ੍ਹਨ ਦੇ ਅਰਥ ਖ਼ਤਮ ਕਰਨਾ ਵੀ ਹਨ।

## ਅਰਥ ਪਰਿਵਰਤਨ ਦੀਆਂ ਦਿਸ਼ਾਵਾਂ

ਅਰਥ ਵੱਖ-ਵੱਖ ਦਿਸ਼ਾਵਾਂ ਵਿਚ ਵੱਖ-ਵੱਖ ਰੂਪ ਧਾਰਨ ਕਰਦੇ ਹਨ ਪਰ ਤਿਨ ਪ੍ਰਮੁੱਖ ਹਨ :

1. ਅਰਥ ਵਿਸਤਾਰ : 'Extension of Meaning'

ਇਸ ਵਿਚ ਸ਼ਬਦ ਤਾਂ ਉਹ ਹੀ ਰਹਿੰਦਾ ਹੈ ਪਰ ਅਰਥਾਂ ਦੇ ਵਿਸਤਾਰ ਹੋ ਜਾਂਦੇ ਹਨ ਜਿਵੇਂ : 'Literature' ਦਾ ਅਰਥ 'ਸਾਹਿਤ' ਹੈ ਪਰ ਡਾਕਟਰੀ ਦੁਆਈਆਂ ਨਾਲ ਮਿਲੇ ਸੂਚਨਾਤਮਕ ਪੈਂਫਲਟਾਂ ਨੂੰ ਵੀ 'ਸਾਹਿਤ' ਕਹਿੰਦੇ ਹਨ। Industry ਵਾਲੇ ਵੀ ਜਦੋਂ ਕਿਸੇ ਚੀਜ਼ ਦਾ ਪ੍ਰਚਾਰ ਕਰਦੇ ਹਨ ਤਾਂ ਕਹਿੰਦੇ ਹਨ ਕਿ ਸਾਹਿਤ ਨਾਲ ਭੇਜ ਰਹੇ ਹਾਂ। ਇਸੇ ਤਰ੍ਹਾਂ 'ਤੇਲ' ਦੇ ਅਰਥ ਹਨ ਕਿਸੇ ਚੀਜ਼ ਵਿਚੋਂ ਨਿਚੋੜ ਕੇ ਕਢਿਆ ਅੰਸ਼-ਮਾਤਰ। ਪਰ ਮਿੱਟੀ ਦਾ ਤੇਲ ਇਸ ਦਾ ਅਰਥ-ਵਿਸਤਾਰ ਹੈ। 'ਗੋ-ਸੁਆਮੀ' ਦੇ ਅਰਥ

ਹਨ 'ਗਊਆਂ ਦਾ ਮਾਲਕ' ਪਰ ਹੁਣ ਇਹ ਜ਼ਾਤ ਵੀ ਹੈ ਜਿਵੇਂ ਮਹਾਂ ਕਵੀ ਤੁਲਸੀ ਦੇ ਨਾਲ 'ਗੋ-ਸੁਆਮੀ' ਵੀ ਲਾਇਆ ਜਾਂਦਾ ਹੈ।

**ਅਰਥ-ਸੰਕੋਚ**

ਜਦੋਂ ਕੋਈ ਸ਼ਬਦ ਆਪਣੇ ਵੱਡੇ ਅਰਥ ਛੱਡ ਕੇ ਇਕ ਛੋਟੇ ਜਿਹੇ ਅਰਥ ਤੇ ਹੀ ਸੀਮਤ ਹੋ ਜਾਵੇ ਉਸਨੂੰ ਅਰਥ-ਸੰਕੋਚ ਕਹਿੰਦੇ ਹਨ ਜਿਵੇਂ : 'ਸਿਆਹੀ' ਤੋਂ ਭਾਵ ਹੈ ਕਾਲਾ ਪਰ ਹੁਣ ਹਰ ਪ੍ਰਕਾਰ ਦੀ ਸਿਆਹੀ ਨੂੰ ਸਿਆਹੀ ਕਿਹਾ ਜਾਂਦਾ ਹੈ। ਇਸੇ ਤਰ੍ਹਾਂ 'ਪ੍ਰਸਾਦਿ' ਦੀ ਉਦਾਹਰਣ ਦਿੱਤੀ ਜਾ ਸਕਦੀ ਹੈ। 'ਨੇਤ੍ਰ' ਦੇ ਅਰਥ ਹਨ ਅੱਗੇ ਚਲਣ ਵਾਲਾ ਪਰ ਹੁਣ ਇਹ ਕੇਵਲ ਅੱਖਾਂ ਵਾਸਤੇ ਹਨ। 'ਰਕਤ' ਦੇ ਅਰਥ ਹਨ ਲਾਲ ਪਰ ਹੁਣ ਕੇਵਲ 'ਖ਼ੂਨ' ਵਾਸਤੇ ਹੀ ਵਰਤਿਆ ਜਾਂਦਾ ਹੈ। 'ਮੁੰਡਾ' ਦੇ ਅਰਥ ਹਨ ਉਹ ਬੱਚਾ ਜਿਸਦੇ ਮੁੰਨਣ ਦੀ ਰਸਮ ਸਮੇਂ ਸਿਰ ਦੇ ਵਾਲ ਮੁੰਨੇ ਹੋਣ ਪਰ ਹੁਣ ਹਰ ਮੁੰਡੇ ਵਾਸਤੇ ਵਰਤਿਆ ਜਾਂਦਾ ਹੈ।

**ਅਰਥ-ਪਤਨ**

ਅੱਜ ਕਲ੍ਹ ਅਸ਼ਲੀਲ ਸਾਹਿਤ ਵਾਸਤੇ 'ਲਿੰਗ' ਸ਼ਬਦ ਵਰਤਿਆ ਜਾਂਦਾ ਹੈ ਪਰ ਇਸ ਦੇ ਮੂਲ ਅਰਥ ਹਨ 'ਲੱਛਣ'। 'ਗੁਰੂ' ਬੜਾ ਉੱਤਮ ਸ਼ਬਦ ਹੈ ਪਰ ਅੱਜ ਇਹ ਬਦਮਾਸ਼ ਵਾਸਤੇ ਵਰਤਿਆ ਜਾਂਦਾ ਹੈ।

# ਰੂਪ ਵਿਗਿਆਨ ਅਥਵਾ ਪਦ ਵਿਗਿਆਨ

## (Morphology)

ਭਾਸ਼ਾ ਵਿਗਿਆਨ ਦਾ ਇਹ ਭਾਗ ਸ਼ਬਦ ਗਿਆਨ ਦੇ ਪੱਖ ਤੋਂ ਬੜਾ ਮਹੱਤਵ-ਪੂਰਨ ਹੈ। ਡਾ. ਹਰਕੀਰਤ ਸਿੰਘ ਨੇ ਇਸ ਨੂੰ 'ਭਾਵਾਂਸ਼ ਵਿਉਂਤ' ਕਿਹਾ ਹੈ ਤੇ ਉਨ੍ਹਾਂ ਦਾ ਖਿਆਲ ਹੈ ਕਿ ਇਸ ਅੰਗਰੇਜ਼ੀ ਸ਼ਬਦ Morphology ਦਾ ਅਨੁਵਾਦ, ਰੂਪ-ਵਿਗਿਆਨ ਠੀਕ ਨਹੀਂ। ਹਿੰਦੀ ਵਾਲੇ ਆਮ ਤੌਰ ਇਸ ਨੂੰ ਪਦ-ਵਿਗਿਆਨ ਵੀ ਆਖਦੇ ਹਨ, ਸੋ ਅਸੀਂ ਇਸ ਦੇ ਸਾਰੇ ਹੀ ਰੂਪਾਂਤਰ ਦੇ ਰਹੇ ਹਾਂ।

ਸ਼ਬਦ ਵਿਚ ਧਾਤੂ ਇਕ ਹੁੰਦਾ ਹੈ ਪਰ ਉਸ ਨਾਲ ਕੋਈ ਅਗੇਤਰ ਪਛੇਤਰ ਜਾਂ ਮਾਤਰਾ ਲਾਇਆਂ ਸ਼ਬਦਾਂ ਦੀ ਪ੍ਰਸੰਗਿਕ ਵਰਤੋਂ ਦਾ ਪਤਾ ਲਗਦਾ ਹੈ। ਰੂਪ ਵਿਗਿਆਨ ਸਾਨੂੰ ਕਿਸੇ ਵਾਕ ਵਿਚ ਜੜ੍ਹਤ ਸ਼ਬਦ ਜਾਂ ਕਿਰਿਆ ਦੇ ਅਰਥ ਸਪਸ਼ਟ ਕਰਦਾ ਹੈ। ਜਿਵੇਂ ਕਿ ਆਰ. ਐੱਚ. ਰਾਬਿਨ ਆਪਣੀ ਪੁਸਤਕ "General Linguistics, An Introductory Survey" ਵਿਚ ਲਿਖਦਾ ਹੈ :

> "It has already been seen that words may exhibit different shapes according to their position in spoken sentences; this is much more characteristic of morphemes in almost all, if not in quite all, languages. But whereas variant word-shapes in most languages (i. e. other than these in which rigid sandhi rules apply) are fairly freely variable and depend for the most part on style and speed of utterance, most variant morpheme shapes are strictly dependent on their environment within the word, like the variant allophones within a phoneme in phonemic phonology."

ਜੋ ਸ਼ਬਦ ਵਾਕ ਵਿਚ ਉਪਯੁਕਤ ਹੋ ਕੇ ਕਿਸੇ ਅਰਥ ਨੂੰ ਜਨਮ ਦੇਂਦਾ ਹੈ ਉਹੀ ਪਦ ਅਖਵਾਉਣ ਦਾ ਅਧਿਕਾਰੀ ਹੈ। ਪ੍ਰਾਚੀਨ ਕਾਲ ਤੋਂ ਇਹੀ ਵਿਆਖਿਆ ਚਲੀ ਆਉਂਦੀ ਹੈ। ਪਦ ਦੇ ਅਰਥਾਂ ਦੀ ਨਿਸਚਿੱਤਤਾ ਅਤੇ ਸਥਿਰਤਾ ਸਮੇਂ ਸਮੇਂ ਬਦਲ ਵੀ ਜਾਂਦੀ ਹੈ। ਇਸ ਲਈ ਬਹੁਤਾ ਬਲ ਪ੍ਰਸੰਗਿਕ ਭਾਗ 'ਤੇ ਹੀ ਦਿੱਤਾ ਜਾਂਦਾ ਹੈ। ਰੂਪ ਵਿਗਿਆਨ ਅਥਵਾ ਪਦ ਵਿਗਿਆਨ ਸਾਨੂੰ ਅਰਥ ਵਿਕਾਰ ਅਤੇ ਅਰਥ ਪ੍ਰਸਥਿਤੀ ਦਾ ਪਤਾ ਵੀ ਦੇਂਦਾ ਹੈ। ਰੂਪ ਸਾਨੂੰ ਸ਼ਬਦ ਦੇ ਵਿਆਕਰਣਕ ਸੰਬੰਧਾਂ ਦਾ ਪਤਾ ਦੇਂਦਾ ਹੈ। ਵਾਕ ਦੇ ਅਰਥ ਤੇ ਸ਼ਬਦ ਸੰਬੰਧੀ ਅਰਥ ਵਿਚ ਸਾਧਾਰਣ ਜਿਹਾ ਭੇਦ ਵੀ ਹੈ। ਕਿਸਾਨ ਅਨੇਕ ਭਾਵਾਂ ਵਿਚ ਵਰਤਿਆ ਜਾਂਦਾ ਹੈ। "ਕਿਸਾਨ ਹਲ ਚਲਾ ਰਿਹਾ ਹੈ" ਖੇਤਾਂ ਵਿਚ ਸਾਰੇ ਕੰਮ ਕਰਨ ਵਾਲਿਆਂ ਦੇ ਸਮੂਹ ਨੂੰ ਅਸੀਂ ਕਿਸਾਨ ਕਹਿੰਦੇ ਹਾਂ। ਉਸ ਵਿਚ ਮੁਜ਼ਾਰੇ, ਮਾਲਕ ਜ਼ਿਮੀਂਦਾਰ ਸਭ ਸ਼ਾਮਲ ਹਨ। ਹਾਲਾਂਕਿ ਇਸ ਧਾਤੂ ਦਾ ਅਰਥ ਕ੍ਰਿਸ਼ੀ ਹੈ ਅਤੇ ਕਿਸਾਨ ਦਾ ਅਰਥ ਹੈ ਖੇਤੀ ਬਾੜੀ ਬਾਰੇ ਗਿਆਨ ਰਖਣ ਵਾਲਾ। ਅਸੀਂ ਸ਼ਹਿਰ ਵਿਚ ਆਏ ਹਰ ਪੇਂਡੂ ਨੂੰ ਕਿਸਾਨ ਕਹਿੰਦੇ ਹਾਂ ਪਰ ਉਸ ਦੇ ਅਸਲੀ ਅਰਥ "ਕਿਸਾਨ ਹਲ ਚਲਾ ਰਿਹਾ ਹੈ" ਦੇ ਵਾਕ ਵਿਚ ਸਪਸ਼ਟ ਹੁੰਦੇ ਹਨ।

ਸ਼ਬਦ ਦੇ ਵਖ ਵਖ ਭਾਵਾਂਸ਼ ਜਿਵੇਂ 'ਘਰ' ਇਕ ਧਾਤੂ ਹੈ ਪਰ ਜਿਸ ਵੇਲੇ ਇਸ ਵਿਚ 'ੋਂ' ਜੋੜਿਆ ਜਾਵੇ ਤਾਂ 'ਘਰੋਂ' ਬਣ ਜਾਂਦਾ ਹੈ ਜਿਵੇਂ—'ਘਰੋਂ ਕਿਤਾਬਾਂ ਲੈ ਕੇ ਆਉਣਾ' ਇਸ ਵਿਚ ਘਰੋਂ ਦਾ ਅਰਥ ਘਰ ਤੋਂ ਹੈ। ਇਸੇ ਤਰ੍ਹਾਂ ਇਕ ਸ਼ਬਦ 'ਵਿਆਹ' ਹੈ ਇਸ ਤੋਂ ਅਨੇਕਾਂ ਪ੍ਰਸੰਗਿਕ ਅਰਥ ਲਏ ਜਾਂਦੇ ਹਨ ਜਿਵੇਂ "ਵਿਆਹਿਆ"। ਇਸ ਵਿਚ 'ਇਆ' ਜਮ੍ਹਾਂ ਹੈ। ਇਸ ਦੇ ਆਰੰਭ ਵਿਚ ਅਣ ਅਗੇਤਰ ਲਾਇਆ ਜਾਵੇ ਤਾਂ ਬਿਲਕੁਲ ਵਿਪਰੀਤ ਅਰਥ ਹੋ ਜਾਂਦੇ ਹਨ। 'ਵਹੁਟੀ' ਸ਼ਬਦ ਵੀ 'ਵਿਆਹ' ਤੋਂ ਹੀ ਬਣਿਆ ਹੈ। ਭਾਵੇਂ ਇਸ ਵਿਸ਼ਲੇਸ਼ਣ ਦਾ ਸੰਬੰਧ ਭਾਸ਼ਾ ਵਿਗਿਆਨ ਦੀ ਵਿਉਤਪਤੀ (atymology) ਸ਼ਾਖਾ ਨਾਲ ਹੈ ਪਰ ਇਥੇ ਦੱਸਣ ਤੋਂ ਭਾਵ ਇਹ ਹੈ ਕਿ ਵਿਆਹ ਧਾਤੂ ਨਾਲ ਹੋਰ ਕਿੰਨੇ ਭਾਵ-ਅੰਸ਼ ਜਨਮ ਲੈ ਲੈਂਦੇ ਹਨ। ਹਾਲਾਂਕਿ ਵਿਆਹ ਵੀ ਮੂਲ ਧਾਤੂ ਨਹੀਂ ਇਹ ਵੀ ਵਿ+ਵਾਹ ਦਾ ਸੰਗਮ ਹੈ ਅਰਥਾਤ ਵਿਸ਼ੇਸ਼ ਵਾਸਤਾ ਜਾਂ ਰਿਸ਼ਤਾ। ਇਸ ਲਈ ਹੇਠ ਲਿਖੇ ਭਾਵ-ਅੰਸ਼ ਜੋੜਿਆ ਵਾਕ ਵਿਚ ਅਰਥ ਬਦਲ ਜਾਂਦੇ ਹਨ। "ਈ", "ਆਂ", "ਅਣ", "ਓ", "ਏ" ਇਹ ਭਾਵ-ਅੰਸ਼ ਸੁਤੰਤਰ ਹਨ। ਕੁਝ ਭਾਵ-ਅੰਸ਼ ਅੱਖਰ ਦੇ ਵਿਚ ਜੁੜੇ ਹੁੰਦੇ ਹਨ ਜਿਵੇਂ 'ਕੁੜੀ' ਇਸ ਵਿਚ 'ਈ' ਸੰਮਲਿਤ ਹੈ, 'ਘੋੜੀ' ਇਸ ਵਿਚ 'ਈ' ਸੰਮਿਲਤ ਹੈ। ਕੁਝ ਸਹਿਭਾਵ ਅੰਸ਼ ਹੁੰਦੇ ਹਨ ਜਿਵੇਂ ਰਲਵਾਂ, ਮਿਲਵਾਂ, ਪੰਜਵਾਂ, ਇਸ ਵਿਚ 'ਵਾਂ' ਸਹਿਭਾਵ ਅੰਸ਼ ਹੈ।

ਕੁਝ ਭਾਵ-ਅੰਸ਼ ਨਾਂਹ-ਵਾਚਕ ਜਾਂ ਪ੍ਰਸੰਸਾਤਮਕ ਹੁੰਦੇ ਹਨ ਜੋ ਅਗੇਤਰ ਤੇ ਪਿਛੇਤਰ ਆਖੇ ਜਾਂਦੇ ਹਨ ਜਿਵੇਂ : ਅਣ, ਬੇ, ਸ, ਸੁ, ਅ, ਹੀਣ, ਨਿਰ ਆਦਿਕ । ਰੂਪ ਵਿਗਿਆਨ ਤੋਂ ਸਾਨੂੰ ਹੇਠ ਲਿਖੇ ਵਿਆਕਰਣਕ ਅੰਸ਼ਾਂ ਦਾ ਪਤਾ ਲਗਦਾ ਹੈ :

ਲਿੰਗ, ਵਚਨ, ਕਾਰਕ, ਕਾਲ ਤੇ ਵਾਚਯ, ਵਿਸ਼ੇਸ਼ਣ ਆਦਿਕ।

## ਲਿੰਗ

ਸਾਡੀਆਂ ਭਾਰਤੀ ਭਾਸ਼ਾਵਾਂ ਵਿਚ ਆਮ ਤੌਰ ਤੇ ਇਸ ਦੇ ਤਿੰਨ ਭਾਗ ਹਨ ਜਿਵੇਂ, ਪੁਲਿੰਗ, ਇਸਤਰੀ ਲਿੰਗ ਤੇ ਨਿੰਪੁਸਕ ਲਿੰਗ। ਵਾਕ ਵਿਚ ਉਪਯੁਕਤ ਪਦ ਤੋਂ ਲਿੰਗ ਬੋਧ ਹੁੰਦਾ ਹੈ। ਜਿਵੇਂ—"ਕੁੜੀ ਚਰਖਾ ਕੱਤਦੀ ਹੈ।" ਹੁਣ ਕੁੜੀ ਦੀ ਥਾਂ ਤੇ ਜੇ ਉਹ ਲਾ ਦੇਈਏ ਤਾਂ ਇਸ ਦਾ ਬੋਧ ਸਾਨੂੰ 'ਕੱਤਦੀ' ਕਿਰਿਆ ਤੋਂ ਹੁੰਦਾ ਹੈ। ਉਂਜ ਚਰਖਾ ਆਮ ਤੌਰ ਤੇ ਤੀਵੀਆਂ ਹੀ ਕਤਦੀਆਂ ਸਨ ਪਰ ਗਾਂਧੀ ਆਸ਼ਰਮ ਵਿਚ ਸਭ ਮਰਦ ਤੀਵੀਆਂ ਚਰਖਾ ਕੱਤਦੇ ਸਨ। ਇਸ ਲਈ ਕਿਰਿਆ ਦੇ 'ਈ' ਤੋਂ ਸਾਨੂੰ ਇਸਤਰੀ ਹੋਣ ਦਾ ਪਤਾ ਲਗਦਾ ਹੈ। ਇਹ ਤਾਂ ਨਿਸਚਿਤ ਅਰਥ ਹਨ ਪਰ ਅੰਗੂਠਾ ਕਿਉਂ ਪੁਲਿੰਗ ਹੈ ਤੇ ਚਿੱਠੀ ਕਿਉਂ ਇਸਤਰੀ ਲਿੰਗ ਹੈ। ਚਿਠੀ ਦੇ ਨਾਲ ਮਿਲੀ ਤੇ ਪਤਰ ਦੇ ਨਾਲ ਮਿਲਿਆ ਸ਼ਬਦ ਆਉਂਦਾ ਹੈ, ਇਥੇ ਪੱਤਰ ਪੁਲਿੰਗ ਬਣ ਜਾਂਦਾ ਹੈ। ਸਾਡੀਆਂ ਭਾਰਤੀ ਭਾਸ਼ਾਵਾਂ ਵਿਚ ਦੇਸ਼ ਪੁਲਿੰਗ ਹੈ ਪਰ ਅੰਗਰੇਜ਼ੀ ਵਾਲੇ ਇਸ ਨੂੰ ਇਸਤਰੀ ਲਿੰਗ ਮੰਨਦੇ ਹਨ। ਇਸ ਤਰ੍ਹਾਂ ਕੁਝ ਸ਼ਬਦ ਹਨ ਜੋ ਨਿਸਚਿਤ ਤੌਰ ਤੇ ਹੀ ਪੁਲਿੰਗ ਜਾਂ ਇਸਤਰੀ ਲਿੰਗ ਹਨ ਜਿਵੇਂ, ਦਹੀਂ, ਘਰ, ਸੋਨਾ, ਦੋਸਤ ਇਹ ਪੁਲਿੰਗ ਹਨ। ਰੋਟੀ, ਅੱਗ, ਹਵਾ, ਲੱਤ ਆਦਿ ਇਸਤਰੀ ਲਿੰਗ ਹਨ। ਇਸ ਲਈ ਇਸ ਨਿਰਣੇ ਤੋਂ ਬਾਅਦ ਹੀ ਪਦ ਆਪਣੀ ਅਸਲੀ ਸੂਰਤ ਧਾਰਨ ਕਰਦਾ ਹੈ। ਕਈ ਵਾਰ ਕਿਸੇ ਜ਼ਬਾਨ ਵਿਚ ਕੋਈ ਸ਼ਬਦ ਪੁਲਿੰਗ ਹੈ ਤੇ ਦੂਸਰੀ ਜ਼ਬਾਨ ਵਿਚ ਉਹ ਇਸਤਰੀ ਲਿੰਗ ਹੈ ਜਿਵੇਂ, ਮਾਸ ਸੰਸਕ੍ਰਿਤ ਵਿਚ ਨਿੰਪੁਸਕ ਲਿੰਗ ਹੈ ਅਤੇ ਪੰਜਾਬੀ ਵਿਚ ਪੁਲਿੰਗ ਹੈ। ਇਸ ਦੀਆਂ ਹੋਰ ਮਿਸਾਲਾਂ ਭਾਸ਼ਾ ਵਿਚੋਂ ਦੇਖੀਆਂ ਜਾਂਦੀਆਂ ਹਨ। ਪੰਛੀਆਂ ਵਿਚ ਇਸਤਰੀ ਲਿੰਗ ਤੇ ਪੁਲਿੰਗ ਸਾਡੇ ਵਰਗੇ ਹੁੰਦੇ ਹਨ ਪਰ ਅਸੀਂ ਹਰ ਸਮੇਂ ਚਿੜੀ, ਗਟਾਰ, ਕਾਂ, ਇੱਲ, ਬਾਜ਼ ਆਦਿਕ ਹੀ ਵਰਤਦੇ ਹਾਂ। ਇਸ ਲਈ ਕੁਝ ਸ਼ਬਦਾਂ ਲਿੰਗ ਬੋਧ ਬਾਰੇ ਅਸੀਂ ਕੁਝ ਕੇਵਲ ਪਰੰਪਰਾ ਦੀ ਪਾਲਣਾ ਕਰਦੇ ਹਾਂ।

## ਵਚਨ

ਵਚਨ ਦਾ ਆਧਾਰ ਸੰਖਿਆ ਤੇ ਹੁੰਦਾ ਹੈ। ਸੰਸਕ੍ਰਿਤ ਵਿਚ ਪਹਿਲਾਂ ਦੋ ਵਚਨ ਵੀ ਹੁੰਦਾ ਸੀ ਜੋ ਪੰਜਾਬੀ ਵਿਚ ਨਹੀਂ ਰਿਹਾ। ਹਾਲੇ ਵੀ ਅਫਰੀਕੀ ਭਾਸ਼ਾਵਾਂ ਵਿਚ ਤ੍ਰੈ-ਬਚਨ ਹੁੰਦਾ ਹੈ। ਇਸੇ ਵਚਨ ਦੇ ਆਧਾਰ ਤੇ ਕਿਰਿਆ ਦੇ ਨਾਲ ਪ੍ਰਤੱਯ ਲਗਾਏ ਜਾਂਦੇ ਹਨ ਜਿਵੇ 'ਜਾਂਦਾ' ਇਕ ਪੁਰਖ ਲਈ ਹੈ। ਪਰ 'ਆ' ਦੀ ਥਾਂ ਤੇ 'ਏ' ਲਾਇਆ ਜਾਵੇ ਤਾਂ ਇਹ ਬਹੁਵਚਨ ਦਾ ਲਖਾਇਕ ਹੈ। ਪੰਜਾਬੀ ਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਇਕ ਸਤਿਕਾਰਨੀਯ ਵਚਨ ਵੀ ਹੁੰਦਾ ਹੈ ਜਿਵੇਂ "ਉਹ ਰਿਸ਼ਤੇ ਵਿਚ ਮੇਰੇ ਚਾਚਾ ਜੀ ਲਗਦੇ ਹਨ।" ਅੰਗਰੇਜ਼ੀ ਤੇ ਹੋਰ ਯੋਰਪੀ ਭਾਸ਼ਾਵਾਂ ਵਿਚ ਇਹ ਵਚਨ ਨਹੀਂ ਹੈ। ਉਰਦੂ

ਦੇ ਲਖਨਵੀ ਅੰਦਾਜ਼ ਵਿਚ ਆਪਣੇ ਆਪ ਨੂੰ 'ਹਮ' ਕਹਿਣਾ ਇਕ ਆਮ ਜਿਹੀ ਗੱਲ ਹੈ। ਪੰਜਾਬੀ ਵਿਚ ਵੀ ਸੰਤ ਮਹਾਤਮਾ ਲੋਕ ਆਪਣੇ ਆਪ ਨੂੰ 'ਅਸੀਂ' ਆਖਦੇ ਹਨ। ਇਸ ਨੂੰ ਰੂਪ ਵਿਕਾਰ ਵੀ ਕਹਿੰਦੇ ਹਨ। ਇਸ ਤਰ੍ਹਾਂ ਜਦੋਂ ਕੋਈ ਸੰਤ ਜਾਂ ਸਾਧ ਇਹ ਸ਼ਬਦ ਵਰਤੇ ਤਾਂ ਇਕ-ਵਚਨ ਹੀ ਹੁੰਦਾ ਹੈ। ਕਈ ਲੋਕ ਮੈਨੂੰ ਦੀ ਥਾਂ ਤੇ ਸਾਨੂੰ ਦੀ ਵਰਤੋਂ ਕਰਦੇ ਹਨ, ਇਥੇ ਵੀ ਕਿਰਿਆ ਦੇ ਪੜਨਾਂਵ ਦਾ ਵਿਕਾਰ ਰੂਪ ਹੈ। ਵਚਨ ਦਾ ਸੰਬੰਧ ਮੂਲ ਰੂਪ 'ਚ ਨਾਂਵ ਤੇ ਪੜਨਾਂਵ ਨਾਲ ਹੁੰਦਾ ਹੈ। ਇਸੇ ਤਰ੍ਹਾਂ ਕਰਤਾ ਤੇ ਕਰਮ ਨਾਲ ਵੀ ਹੁੰਦਾ ਹੈ, ਜਿਵੇਂ—"ਉਸਨੇ ਸੇਵੀਆਂ ਖਾਧੀਆਂ।" ਇਸ ਵਿਚ ਖਾਧੀਆਂ ਦਾ ਸੰਬੰਧ ਸੇਵੀਆਂ ਰੂਪੀ ਬਹੁਵਚਨ ਨਾਲ ਹੈ, ਉਸ ਨਾਲ ਨਹੀਂ। ਇਸ ਲਈ ਵਚਨ ਦਾ ਸੰਬੰਧ ਵਾਕ ਵਿਚਲੇ ਹਰੇਕ ਪਦ ਨਾਲ ਹੁੰਦਾ ਹੈ ਅਤੇ ਹਰ ਜ਼ਬਾਨ ਦੀਆਂ ਵਿਸ਼ੇਸ਼ਤਾਈਆ ਇਸ ਵਿਚ ਆਪਣਾ ਪ੍ਰਭਾਵ ਪਾਉਂਦੀਆ ਹਨ। ਆਮ ਤੌਰ ਤੇ ਪੰਜਾਬੀ ਵਿਚ ਬਹੁਵਚਨ ਬਣਾਉਣ ਲਈ 'ਏ, ਈਆਂ ਤੇ ਵਾਂ' ਪ੍ਰਤਯ ਲਗਾਏ ਜਾਂਦੇ ਹਨ। ਕਈ ਸ਼ਬਦ ਇਕ-ਵਚਨ ਵੀ ਹੁੰਦੇ ਹਨ ਤੇ ਬਹੁ ਵਚਨ ਵੀ ਹੁੰਦੇ ਹਨ ਉਨ੍ਹਾਂ ਨਾਲ ਕੋਈ ਪ੍ਰਤਯ ਨਹੀਂ ਲਗਦਾ ਜਿਵੇਂ ਫਲ, ਨਗਰ, ਫਰਨੀਚਰ ਆਦਿ।

ਪੰਜਾਬੀ ਵਿਚ ਇਕ ਹੋਰ ਇਕ ਵਿਸ਼ੇਸ਼ ਰੁਚੀ ਹੈ ਕਿ ਅਸੀਂ ਵਿਦੇਸ਼ੀ ਭਾਸ਼ਾਵਾਂ ਦੇ ਨਾਵਾਂ ਨਾਲ "ਾਂ" ਲਗਾ ਕੇ ਝਟ ਪਟ ਬਹੁਵਚਨ ਬਣਾ ਲੈਂਦੇ ਹਾਂ। ਵਿਆਕਰਣਕ ਪੱਖ ਤੋਂ ਭਾਵੇਂ ਇਹ ਗ਼ਲਤ ਹੁੰਦਾ ਹੈ ਪਰ ਪੰਜਾਬੀ ਵਿਚ ਸ਼ੁੱਧ ਸਮਝਿਆ ਜਾਂਦਾ ਹੈ ਜਿਵੇਂ ਟਿਕਟਾਂ, ਰੋਟੀਆਂ, ਚੀਕਾਂ, ਪਲੇਟਫਾਰਮਾਂ, ਸਟੇਸ਼ਨਾਂ, ਸੜਕਾਂ, ਆਦਤਾਂ, ਬਲਬਾਂ, ਲੈਂਪਾਂ, ਕਿਤਾਬਾਂ ਆਦਿਕ। ਇਸ ਦੀਆਂ ਸੈਂਕੜੇ ਮਿਸਾਲਾਂ ਹਨ।

## ਕਿਰਿਆ ਤੇ ਕਾਲ

ਰੂਪ-ਵਿਗਿਆਨ ਦੇ ਪ੍ਰਸੰਗ ਵਿਚ ਸਾਰੇ ਪਦਾਂ ਦਾ ਵੇਰਵਾ ਅਤੇ ਨਿਖੇੜ ਕਿਰਿਆ ਤੋਂ ਹੀ ਹੁੰਦਾ ਹੈ। ਕਿਰਿਆ ਦਾ ਸੰਬੰਧ ਕਾਲ ਨਾਲ ਵੀ ਹੈ ਅਤੇ ਕਰਤਾ ਤੇ ਕਰਮ ਨਾਲ ਵੀ। ਕਈ ਵਾਰ ਕਰਤਾ ਮੱਧਮ ਹੋ ਜਾਂਦਾ ਹੈ ਅਤੇ ਵਿਸ਼ੇਸ਼ਣ ਕਿਰਿਆ ਦੀ ਸਿਰਜਣਾ ਕਰਦਾ ਹੈ। ਸਾਡੀਆਂ ਕਿਰਿਆਵਾਂ ਮੂਲ ਧਾਤੂਆਂ ਨਾਲ ਕੁਝ ਪ੍ਰਤਯ ਤੇ ਕੁਝ ਸਹਾਇਕ ਅਖਰ ਲਗਾ ਕੇ ਇਨ੍ਹਾਂ ਦੀ ਰਚਨਾ ਹੁੰਦੀ ਹੈ ਜਿਵੇਂ ਗਾ, ਗੇ, ਗੀ, ਗੀਆਂ। ਇਹ ਭਵਿਸ਼ ਕਾਲ ਦਾ ਪਤਾ ਦੇਂਦਾ ਹੈ। ਇਸੇ ਤਰ੍ਹਾਂ ਹੋਇਆ, ਗਿਆ, ਦੌੜਿਆ, ਨੱਚਿਆ ਆਦਿਕ ਨਿਕਟ ਭੂਤਕਾਲ ਦਾ ਪਤਾ ਦੇਂਦਾ ਹੈ ਤੇ ਇਸੇ ਤਰ੍ਹਾਂ ਸੰਭਾਵਨਾ ਦਾ ਬੋਧ, 'ਜਾਂਦਾ ਹੋਵੇਗਾ, ਦੌੜਿਆ ਹੋਵੇਗਾ, ਖਾਧਾ ਹੋਵੇਗਾ' ਆਦਿਕ ਕਿਰਿਆਵਾਂ ਤੋਂ ਹੁੰਦਾ ਹੈ। ਕਿਰਿਆ ਅਤੇ ਕਾਲ ਨਾਲੋ ਨਾਲ ਤੁਰਦੇ ਹਨ। ਚਿਰ ਬੀਤੇ ਭੂਤਕਾਲ ਨੂੰ 'ਕਰਦਾ ਹੁੰਦਾ ਸੀ, ਕਰਦਾ ਰਹਿੰਦਾ ਸੀ, ਪੜ੍ਹਦਾ ਹੁੰਦਾ ਸੀ' ਆਦਿਕ ਕਿਰਿਆਵਾਂ ਨਾਲ ਦਰਸਾਂਦਾ ਹੈ। ਇਸੇ ਤਰ੍ਹਾਂ ਕਿਰਿਆ ਵਿੱਚੋਂ ਉੱਤਮ, ਮਧਮ ਤੇ ਅਨਯ ਪੁਰਸ਼ ਦਾ ਵੀ

ਪਤਾ ਲਗਦਾ ਹੈ। ਮੈਂ ਜਾਵਾਂ ਉੱਤਮ ਹੈ, ਤੂੰ ਜਾਵੇਂ ਮਧਮ ਪੁਰਸ਼ ਹੈ, ਉਹ ਜਾਵੇ, ਅਨਯ ਪੁਰਸ਼ ਹੈ।

ਇਸੇ ਤਰ੍ਹਾਂ ਕੁਝ ਅਕਰਮਕ ਕਿਰਿਆਵਾਂ ਹਨ ਤੇ ਕੁਝ ਸਕਰਮਕ। ਜਿਸ ਵੇਲੇ ਕਰਤਾ ਤੋਂ ਬਾਅਦ ਝਟ ਕਿਰਿਆ ਆ ਜਾਵੇ ਉਹ ਅਕਰਮਕ ਕਿਰਿਆ ਹੈ ਪਰ 'ਉਹ ਪੁਸਤਕ ਪੜ੍ਹਦਾ ਹੈ' ਇਹ ਸਕਰਮਕ ਕਿਰਿਆ ਹੈ। ਇਸੇ ਤਰ੍ਹਾਂ ਹੋਰ ਮਿਸਾਲਾਂ ਦਸੀਆਂ ਜਾ ਸਕਦੀਆਂ ਹਨ। ਕਈ ਵਾਰੀ ਕਿਰਿਆ ਵਿਚ ਰੂਪ ਵਿਕਾਰ ਵੀ ਹੁੰਦਾ ਹੈ ਜਿਵੇਂ ਅਸੀਂ ਪੰਜਾਬੀ ਵਿਚ ਕਹਿੰਦੇ ਹਾਂ 'ਮੈਂ ਰੋਟੀ ਖਾਧੀ' ਪਰ ਕਈ ਵਿਅਕਤੀ "ਮੈਂ ਰੋਟੀ ਖਾਈ ਤੇ ਕਾਲਜ ਚਲਾ ਗਿਆ"। ਇਸੇ ਤਰ੍ਹਾਂ 'ਕੀੜਾ ਕਰਦਾ ਸਾਂ' ਇਹ ਅਸ਼ੁਧ ਹੈ ਪਰ ਕੁਝ ਲੋਕ ਬੋਲਦੇ ਹਨ। ਜਿਸ ਤਰ੍ਹਾਂ ਪਹਾੜੀ ਉਚਾਰਨ ਖਾਸ ਕਰਕੇ ਜੰਮੂ ਤੇ ਸਿਆਲਕੋਟ ਦੇ ਨੇੜੇ ਦੇ ਲੋਕ ਇਹ ਸ਼ਬਦ ਬੋਲਦੇ ਹਨ 'ਉਹ ਜਾਂਦਾ ਵੈ', "ਉਹ ਰੋਟੀ ਖਾਂਦਾ ਵੈ" ਇਹ ਕਿਰਿਆ ਵੀ ਲੋਕ ਬੋਲਦੇ ਹਨ ਪਰ ਲਿਖਤ ਵਿਚ ਨਹੀਂ ਚਲਦੀ। ਭਾਸ਼ਾ ਵਿਚ ਅਕਰਮਕ ਤੇ ਸਕਰਮਕ ਕਿਰਿਆ ਤੋਂ ਇਲਾਵਾ ਪ੍ਰੇਰਨਾਰਥਕ ਤੇ ਦੂਹਰਾ ਪ੍ਰੇਰਨਾਰਥਕ ਰੂਪ ਵੀ ਬਣਾਇਆ ਜਾਂਦਾ ਹੈ :

| ਅਕਰਮਕ | ਸਕਰਮਕ | ਪ੍ਰੇਰਨਾਰਥਕ | ਦੂਹਰਾ ਪ੍ਰੇਰਨਾਥਕ ਰੂਪ |
|---|---|---|---|
| ਤੁਰ | ਤੋਰ | ਤੁਰਾ | ਤੁਰਵਾ |
| ਘੇਰਨਾ | ਘੇਰਾ | ਘਿਰਾ | ਘਿਰਵਾ |
| ਲੱਭ | ਲਭਤ | ਲਭਾ | ਲਭਵਾ |
| ਦੇ | ਦਾਤ | ਦਿੱਤਾ | ਦਿਵਾ |
| ਚਲ | ਚਾਲ | ਚਲਾ | ਚਲਵਾ |

ਅਸੀਂ 'ਣ' ਅਤੇ 'ਨ' ਵਿਚ ਬਹੁਤ ਸਾਰੀਆਂ ਕਿਰਿਆਵਾਂ ਬਣਾਉਂਦੇ ਹਾਂ ਜਿਵੇਂ ਸਿੱਖ ਤੋਂ ਸਿਖਣਾ, ਜਾਣ ਤੋਂ ਜਾਣਨਾ, ਮਰਨਾ ਪੜ੍ਹ ਤੋਂ ਪੜ੍ਹਨਾ, ਪੱਟ ਤੋਂ ਪੁੱਟਣਾ ਅਤੇ ਇਸੇ ਤਰ੍ਹਾਂ ਹੋਰ ਅਨੇਕਾਂ ਆਦਿਕ।

ਸੰਬੋਧਨੀ ਕਿਰਿਆਵਾਂ ਵਿਚ ਜਿਥੇ ਅਸੀਂ 'ਨੀ' ਤੇ 'ਓ' ਵਰਤਦੇ ਹਾਂ ਉਸ ਦੇ ਨਾਲ ਹੀ ਇਸ ਸੰਬੋਧਨ ਨੂੰ ਕਰਤਾ ਤੇ ਕਰਮ ਨਾਲ ਵੀ ਜੋੜ ਦੇਂਦੇ ਹਾਂ । 'ਓਏ ਮੁੰਡਿਆ' ਤੇ ਨਿਰਾ 'ਮੁੰਡਿਆ' ਵਿਚ ਕੋਈ ਫਰਕ ਨਹੀਂ । ਕੁੜੀਏ ਤੇ ਨੀ ਕੁੜੀਏ, ਇਸ ਵਿਚ ਕੋਈ ਫਰਕ ਨਹੀਂ ।

ਕਈ ਕਿਰਿਆਵਾਂ ਤੇ ਸ਼ਬਦ ਐਵੇਂ ਦੁਹਰਾਗਤ ਦੀ ਖਾਤਰ ਵਰਤਦੇ ਹਾਂ ਜਿਵੇਂ ਪੜ੍ਹ ਪੜ੍ਹਾ ਲਾਂਗੇ, ਖਾ-ਖੂ ਲਵਾਂਗੇ, ਇਹ ਹਰ ਭਾਸ਼ਾ ਦੇ ਆਪਣੇ ਆਪਣੇ ਵਿਸ਼ੇਸ਼ ਲਹਿਜੇ ਹੁੰਦੇ ਹਨ।

ਰੂਪ ਵਿਗਿਆਨ ਵਿਚ ਕਾਰਕ ਦਾ ਜ਼ਿਕਰ ਵੀ ਆਉਂਦਾ ਹੈ ਪਰ ਇਸ ਦਾ ਬਹੁਤਾ ਸੰਬੰਧ ਵਿਆਕਰਣ ਨਾਲ ਹੈ।

## ਵਿਸ਼ੇਸ਼ਣ

ਵਿਸ਼ੇਸ਼ਣ ਦੁਆਰਾ ਵਾਕ ਦੀ ਰਚਨਾ ਵਿਚ ਤਬਦੀਲੀ ਹੁੰਦੀ ਹੈ। ਵਿਸ਼ੇਸ਼ਣ ਵਚਨ ਦੀ ਸੰਖਿਆ ਅਨੁਕੂਲ ਬਦਲ ਵੀ ਜਾਂਦਾ ਹੈ ਅਤੇ ਨਹੀਂ ਵੀ ਬਦਲਦਾ। ਜੋ ਬਦਲ ਜਾਂਦਾ ਹੈ ਉਸ ਨੂੰ ਵਿਕਾਰੀ ਕਹਿੰਦੇ ਹਨ ਜੋ ਨਹੀਂ ਬਦਲਦਾ ਉਸ ਨੂੰ ਅਵਿਕਾਰੀ ਕਹਿੰਦੇ ਹਨ। ਜਿਵੇਂ ਗਰਮ, ਲਾਲ, ਵਿਸ਼ੇਸ਼ਣ ਵਚਨ ਦੀ ਸੰਖਿਆ ਅਨੁਕੂਲ ਨਹੀਂ ਬਦਲਦੇ ਪਰ ਕੁੜੀ ਨਾਲ ਛੋਟੀ ਕੁੜੀ, ਕੁੜੀਆਂ ਨਾਲ ਛੋਟੀਆਂ ਕੁੜੀਆਂ ਆਉਂਦਾ ਹੈ। ਇਸੇ ਤਰ੍ਹਾਂ ਮੋਟਾ ਲੜਕਾ, ਮੋਟੇ ਲੜਕੇ। ਅੰਗਰੇਜ਼ੀ ਵਿਚ ਵਿਸ਼ੇਸ਼ਣ ਨਹੀਂ ਬਦਲਦਾ ਇਸ ਦਾ ਬਹੁਤਾ ਸੰਬੰਧ ਭਾਰਤੀ ਭਾਸ਼ਾਵਾਂ ਨਾਲ ਹੀ ਹੈ। ਵਿਸ਼ੇਸ਼ਣ ਦੇ ਨਾਲ ਕਈ ਵਾਰੀ ਉਪਸਰਗ ਵੀ ਲਗਦੇ ਹਨ। ਜਿਵੇਂ 'ਸੁਹਣਾ' ਵਿਸ਼ੇਸ਼ਣ ਹੈ ਪਰ 'ਸੁਨੱਖਾ' ਵਿਸ਼ੇਸ਼ਣ ਸੋਹਣ+ਨਕਸ਼ ਦੀ ਸੰਧੀ ਹੈ। ਇਸੇ ਤਰ੍ਹਾਂ ਸੁਸ਼ੀਲ, ਪ੍ਰਬਲ, ਸਬਲਾ, ਅਬਲਾ ਆਦਿਕ। ਇਹ ਪ੍ਰਥਾ ਸਾਡੀਆਂ ਭਾਰਤੀ ਭਾਸ਼ਾਵਾਂ ਵਿਚ ਹੀ ਹੈ।

ਰੂਪ ਪਰਿਵਰਤਨ ਦੇ ਕੁਝ ਹੇਠ ਲਿਖੇ ਕਾਰਣ ਹਨ ਜਿਵੇਂ—1. ਸਰਲਤਾ, 2. ਇਕ ਰੂਪ ਦੀ ਪ੍ਰਧਾਨਤਾ, 3. ਨਵੀਨਤਾ ਦਾ ਤਕਾਜ਼ਾ 4. ਅਗਿਆਨ 5. ਬਲ ਦੇਣਾ 6. ਸਾਦ੍ਰਿਸ਼ 7. ਆਰਾਮ 8. ਲੋਪ।

# ਭਾਸ਼ਾ ਵਿਗਿਆਨ ਬਾਰੇ ਕੁਝ ਹੋਰ ਵਿਚਾਰ

## ਭਾਸ਼ਾ-ਕਲਾ ਹੈ ਕਿ ਵਿਗਿਆਨ ?

ਅੱਜ ਦੇ ਯੁੱਗ ਵਿਚ ਭਾਸ਼ਾ ਦਾ ਅਧਿਐਨ ਕਰਨ ਲਈ ਆਧੁਨਿਕ ਵਿਧੀਆਂ ਅਪਣਾਈਆਂ ਗਈਆਂ ਹਨ ਅਤੇ ਇਸ ਦੇ ਪਹਿਲੇ ਆਧਾਰ ਹੁਣ ਮਧਮ ਪੈਂਦੇ ਜਾ ਰਹੇ ਹਨ। ਬੇਸ਼ਕ ਇਸ ਦਾ ਵਰਗੀਕਰਣ ਕਰਦੇ ਸਮੇਂ ਇਸਨੂੰ ਵਿਆਖਿਆਤਮਕ, ਇਤਿਹਾਸਕ ਤੁਲਨਾਤਮਕ ਆਦਿਕ ਵਰਗਾਂ ਵਿਚ ਵੰਡਿਆ ਗਿਆ ਹੈ ਪਰ ਵਰਤਮਾਨ ਭਾਸ਼ਾ ਸ਼ਾਸਤਰੀਆਂ ਨੇ ਤਤਕਾਲਿਕ ਵਿਆਖਿਆ ਨੂੰ ਪ੍ਰਮੁਖਤਾ ਦੇਣੀ ਸ਼ੁਰੂ ਕਰ ਦਿੱਤੀ ਹੈ ਅਤੇ ਖਾਸ ਕਰਕੇ ਧੁਨੀ ਵਿਗਿਆਨਕ ਅਧਐਨ ਵਾਲੇ ਤਾਂ ਇਸ ਨੂੰ ਮਸ਼ੀਨੀ ਕਿਸਮ ਦਾ ਰੂਪ ਵੀ ਦੇ ਰਹੇ ਹਨ। ਉਨ੍ਹਾਂ ਨੇ ਆਵਾਜ਼ਾਂ ਦੀਆਂ ਧੁਨੀਆਂ ਨਾਲ ਚਲਣ ਵਾਲੇ ਅਜਿਹੇ ਯੰਤਰ ਬਣਾਏ ਹਨ ਕਿ ਉਹ ਬੋਲਣ ਵਾਲੇ ਵਿਅਕਤੀ ਦੀ ਆਵਜ਼ ਨੂੰ ਗ੍ਰਾਫ ਪੇਪਰ ਤੇ ਉਲੀਕ ਦੇਂਦੇ ਹਨ। ਇਨ੍ਹਾਂ ਉਲੀਕੇ ਹੋਏ ਚਿੰਨ੍ਹਾਂ ਤੋਂ ਭਾਸ਼ਾ ਦੀ ਉਚਾਰਨ ਧੁਨੀ ਆਦਿ ਦੀ ਸ਼ੁੱਧਤਾ ਦਾ ਪਤਾ ਲਗ ਜਾਂਦਾ ਹੈ। ਸਾਡੇ ਭਾਰਤੀ ਭਾਸ਼ਾ ਸ਼ਾਸਤਰੀ ਭਾਸ਼ਾ ਵਿਗਿਆਨ ਨੂੰ ਵਿਆਕਰਣ ਦੇ ਆਧਾਰ ਤੇ ਪੜ੍ਹਦੇ ਤੇ ਵਿਚਾਰਦੇ ਆਏ ਹਨ ਜਾਂ ਇਸ ਨੂੰ ਇਤਿਹਾਸਕ ਪੱਖ ਤੋਂ ਵੀ ਵਿਚਾਰਦੇ ਆਏ ਹਨ ਪਰ ਅਜੋਕੇ ਅਧਿਐਨ ਸ਼ਾਸ਼ਤਰੀਆਂ ਨੇ ਇਸ ਨੂੰ ਇਕ ਵਿਸ਼ਾਲ ਵਿਸ਼ਾ ਬਣਾ ਦਿੱਤਾ ਹੈ। ਇਸ ਦੀ ਵਿਗਿਆਨਕ ਵਰਤੋਂ ਦੁਆਰਾ ਸਮਾਜਕ ਜੀਵਨ ਵਿਚ ਕਈ ਨਵੀਆਂ ਸੁਵਿਧਾਵਾਂ ਪੈਦਾ ਕੀਤੀਆਂ ਹਨ, ਪਰ ਇਹ ਸਾਰੇ ਪ੍ਰਕਰਣ ਵਿਚ ਇਕ ਸੁਆਲ ਪੈਦਾ ਹੁੰਦਾ ਹੈ ਕਿ ਕੀ ਭਾਸ਼ਾ ਵਿਗਿਆਨ, ਇਕ ਸੁਤੰਤਰ ਵਿਗਿਆਨ ਆਖਿਆ ਜਾ ਸਕਦਾ ਹੈ। ਇਹ ਪ੍ਰਸ਼ਨ ਇਸ ਲਈ ਪੈਦਾ ਹੁੰਦਾ ਹੈ ਕਿ ਕਈ ਐਸੇ ਪੜਾਅ ਹੁੰਦੇ ਹਨ ਜਿਥੇ ਭਾਸ਼ਾ ਇਕ ਵਿਗਿਆਨ ਵਾਂਗ ਕੰਮ ਨਹੀਂ ਦੇਂਦੀ ਕਿਉਂਕਿ ਭਾਸ਼ਾ ਦੀ ਉਤਪਤੀ ਦੇ ਜੋ ਮੂਲ ਆਧਾਰ ਦੱਸੇ ਜਾਂਦੇ ਹਨ ਉਨ੍ਹਾਂ ਵਿਚੋਂ ਮਨੁੱਖ ਦਾ ਇਕ 'ਭਾਵ-ਜਗਤ' ਵੀ ਹੈ। ਭਾਵ-ਜਗਤ ਉਤੇ ਕੋਈ ਵਿਗਿਆਨ ਪੂਰੀ ਤਰ੍ਹਾਂ ਲਾਗੂ ਨਹੀਂ ਹੁੰਦਾ। ਇਸ ਲਈ ਭਾਸ਼ਾ ਦੇ ਵਿਗਿਆਨ ਹੋਣ ਜਾਂ ਨਾ ਹੋਣ ਬਾਰੇ ਵਿਸ਼ਾਲ ਅਰਥਾਂ ਵਿਚ ਸਮਝਣ ਦੀ ਲੋੜ ਹੈ। ਆਧੁਨਿਕ ਭਾਸ਼ਾ ਵਿਗਿਆਨੀ ਵੀ ਇਸ ਦੀਆਂ ਵਿਗਿਆਨਕ ਵਿਧੀਆਂ ਅਪਣਾਉਣ ਦੇ ਬਾਵਜੂਦ ਇਸ ਨੂੰ ਨਿਸ਼ਚਿਤ ਰੂਪ ਵਿਚ ਵਿਗਿਆਨ ਨਹੀਂ ਆਖਦੇ। ਭਾਸ਼ਾ ਦੇ ਅਧਿਐਨ ਲਈ ਵੱਖ ਵੱਖ

ਪ੍ਰਣਾਲੀਆਂ ਹੋਂਦ ਵਿਚ ਆਈਆਂ ਹਨ ਅਤੇ ਖਾਸ ਕਰਤੇ phonology ਵਾਲਿਆਂ ਨੇ ਇਸ ਦੇ ਸਰੀਰ ਵਿਗਿਆਨਕ ਆਧਾਰ ਲਭ ਲਏ ਹਨ ਅਤੇ ਇਸ ਵੇਲੇ ਜਿਹੜੇ ਸਕੂਲ ਭਾਸ਼ਾ ਦਾ ਅਧਿਐਨ ਕਰ ਰਹੇ ਹਨ ਉਹ ਆਪੋ ਆਪਣੇ ਪੱਖ ਤੋਂ ਪ੍ਰਮਾਣਿਕ ਹੋਣ ਦਾ ਦਾਅਵਾ ਕਰਦੇ ਹਨ ਪਰ ਸਹੀ ਵਿਆਖਿਆ ਤਾਂ ਇਹ ਹੈ ਕਿ ਭਾਸ਼ਾ ਦਾ ਸੰਬੰਧ ਮਨੁੱਖੀ ਭਾਵਾਂ ਨਾਲ ਸਭ ਤੋਂ ਵਧੇਰੇ ਹੈ, ਜਿਵੇਂ ਕਿ ਡੈਨਿਸ਼ ਭਾਸ਼ਾ ਵਿਗਿਆਨੀ Hjelmslev ਲਿਖਦਾ ਹੈ :

> "Linguistic theorys is led by an inner necessity to recognize not merely the linguistic system, —— but also man and human society behind language, and all man's sphere of knowledge through language. At that point linguistic theorys has reached its prescribed goal : "humanitas at universitas."

ਇਸ ਲਈ ਭਾਸ਼ਾ ਦਾ ਮੂਲ ਪਿੰਡਾ ਬ੍ਰਹਿਮੰਡ ਵਿਚ ਵਿਚਰਦੇ ਮਾਨਵ ਨਾਲ ਸੰਬੰਧਿਤ ਹੈ ਅਤੇ ਮਾਨਵ ਨਾਲ ਸੰਬੰਧਿਤ ਹਰ ਚੀਜ਼ ਭਾਸ਼ਾ ਦਾ ਅੰਗ ਬਣ ਜਾਂਦੀ ਹੈ।

ਅਸਾਂ ਹੁਣ ਇਹ ਵਿਚਾਰਨਾ ਹੈ ਕਿ ਭਾਸ਼ਾ ਦਾ ਹੋਰ ਸ਼ਾਖਾਵਾਂ ਨਾਲ ਕੀ ਸੰਬੰਧ ਹੈ। ਇਹ ਤਾਂ ਨਿਸ਼ਚਿਤ ਹੈ ਕਿ ਭਾਸ਼ਾ ਪੂਰਨ ਰੂਪ ਵਿਚ ਕਲਾ ਵੀ ਨਹੀਂ। ਇਸ ਦੀ ਬੁਨਿਆਦ ਮਨੁੱਖੀ ਲੋੜਾਂ, ਮਨੁੱਖੀ ਭਾਵਾਂ ਦੇ ਪ੍ਰਗਟਾਅ ਵਿਚੋਂ ਪੈਦਾ ਹੋਈ ਅਤੇ ਵਸਤੂਆਂ ਦਾ ਨਾਮਕਰਣ ਇਸ ਦੇ ਭਾਸ਼ਾ ਭੰਡਾਰ ਵਿਚ ਵਾਧਾ ਕਰਦਾ ਹੈ। ਇਸ ਤਰ੍ਹਾਂ ਮਨੁੱਖ ਅਤੇ ਭਾਸ਼ਾ, ਵਿਕਾਸ ਕਰਦੇ ਹਨ ਅਤੇ ਫਿਰ ਇਕ ਸਮਾਂ ਇਹ ਵੀ ਆ ਜਾਂਦਾ ਹੈ ਕਿ ਭਾਸ਼ਾ ਮਨੁਖੀ ਸਮਾਜ ਦੇ ਵਿਕਾਸ ਦਾ ਸਭ ਤੋਂ ਵੱਡਾ ਸਹਾਇਕ ਅੰਗ ਬਣ ਜਾਂਦੀ ਹੈ ਅਤੇ ਮਨੁੱਖ ਭਾਸ਼ਾ ਬਗੈਰ ਅਧੂਰਾ ਜਾਪਦਾ ਹੈ। ਅਜ ਜੇ ਸਾਡੇ ਸਮਾਜ ਵਿਚੋਂ ਕੇਵਲ ਭਾਸ਼ਾ ਹੀ ਕਢ ਦਿੱਤੀ ਜਾਵੇ ਤਾਂ ਇਹ ਸਾਰੀ ਵਿਕਸਿਤ ਦੁਨੀਆਂ ਮੁੜ ਕੇ ਪਰਾ-ਇਤਿਹਾਸਕ ਯੁਗ ਵਿਚ ਚਲੀ ਜਾਵੇਗੀ। ਏਸੇ ਲਈ ਸਾਡੇ ਭਾਰਤੀ ਸ਼ਾਸਤਰੀਆਂ ਨੇ ਸ਼ਬਦ ਨੂੰ ਬ੍ਰਹਮ ਆਖਿਆ ਹੈ ਅਤੇ ਵਰਣ ਨੂੰ 'ਅੱਖਰ' ਜੋ ਕਦੀ ਨਹੀਂ ਖੁਰਦਾ।

ਭਾਸ਼ਾ ਨਾ ਪੂਰਨ ਤੌਰ ਤੇ ਵਿਗਿਆਨ ਹੈ ਨਾ ਪੂਰਨ ਤੌਰ ਤੇ ਕਲਾ, ਪਰ ਫਿਰ ਵੀ ਇਸ ਦਾ ਸੰਬੰਧ ਵਿਗਿਆਨ ਦੀ ਹਰ ਸ਼ਾਖਾ, ਕਲਾ ਦੀ ਹਰ ਵੰਨਗੀ ਅਤੇ ਧਰਤੀ ਦੀ ਹਰ ਚੀਜ਼ ਨਾਲ ਹੈ। ਮਿਸਾਲ ਦੇ ਤੌਰ ਤੇ ਜੇ ਅਸੀਂ ਸਾਹਿਤ ਅਤੇ ਭਾਸ਼ਾ ਵਿਗਿਆਨ ਬਾਰੇ ਸੋਚੀਏ ਤਾਂ ਇਨ੍ਹਾਂ ਦਾ ਨਿਕਟ ਸੰਬੰਧ ਹੈ। ਪਹਿਲੀ ਗਲ ਤਾਂ ਸਭ ਨੂੰ ਪ੍ਰਤੱਖ ਹੈ ਕਿ ਸਾਹਿਤ ਭਾਸ਼ਾ ਬਿਨਾਂ ਅਧੂਰਾ ਹੈ, ਪਰ ਕੋਈ ਭਾਸ਼ਾ ਵਿਗਿਆਨ ਸਾਹਿਤ ਦੇ ਅਧਿਐਨ ਵਿਚ ਸਹਾਇਤਾ ਨਹੀਂ ਦੇਂਦਾ, ਸਗੋਂ ਸਾਹਿਤ ਭਾਸ਼ਾ ਵਿਗਿਆਨ ਦੇ ਇਤਿਹਾਸਕ ਵਰਗ ਨੂੰ ਸਮਝਣ ਵਿਚ ਸਹਾਇਤਾ ਦੇਂਦਾ ਹੈ। ਮਿਸਾਲ ਦੇ ਤੌਰ ਤੇ ਅਸੀਂ ਕਹਿੰਦੇ ਹਾਂ ਕਿ ਰਿਗਵੇਦ ਤੋਂ ਪਹਿਲਾਂ ਦੀ ਭਾਸ਼ਾ ਬਾਰੇ ਕੋਈ ਪ੍ਰਮਾਣ ਨਹੀਂ ਮਿਲਦੇ ਅਤੇ ਜਿਹੜੇ ਪ੍ਰਮਾਣ ਸਿੰਧ ਤੇ

ਹੜੱਪਾ ਸਭਿਅਤਾ ਵਿਚੋਂ ਮਿਲੇ ਉਨ੍ਹਾਂ ਅੱਖਰਾਂ ਨੂੰ ਅਸੀਂ ਪੜ੍ਹ ਨਹੀਂ ਸਕੇ। ਜੇ ਕਿਤੇ ਰਿਗਵੇਦ ਤੋਂ ਪਹਿਲਾਂ ਦਾ ਸਾਹਿਤ ਸਾਨੂੰ ਮਿਲ ਜਾਂਦਾ ਤਾਂ ਭਾਸ਼ਾ ਵਿਗਿਆਨ ਦੇ ਤੁਲਨਾਤਮਕ ਅਧਿਐਨ ਕਰਨ ਵਾਲਿਆਂ ਨੂੰ ਬਹੁਤ ਲਾਭ ਹੁੰਦਾ। ਇਕ ਹੋਰ ਉਦਾਹਰਣ ਪੰਜਾਬੀ ਸਾਹਿਤ ਵਿਚੋਂ ਲਈ ਜਾ ਸਕਦੀ ਹੈ। ਪੰਜਾਬੀ ਵਿਰੋਧੀਆਂ ਨੇ ਇਹ ਢੂੰਰਰ ਬਣਾ ਛੱਡੀ ਸੀ ਕਿ ਪੰਜਾਬੀ ਤਾਂ ਬਿਲਕੁਲ ਇਕ ਨਵੀਂ ਭਾਸ਼ਾ ਹੈ ਪਰ ਜਿਸ ਵੇਲੇ ਬਾਬਾ ਫ਼ਰੀਦ ਦੀ 1 ਵੀਂ ਸਦੀ ਦੀ ਰਚਨਾ ਪ੍ਰਮਾਣਿਤ ਹੋਈ ਤਾਂ ਇਹ ਅਨੁਮਾਨ ਵੀ ਲਗਾਇਆ ਗਿਆ ਕਿ ਪੰਜਾਬੀ ਜ਼ਬਾਨ ਬਾਬਾ ਫ਼ਰੀਦ ਤੋਂ ਢੇਰ ਚਿਰ ਪਹਿਲਾਂ ਚਲੀ ਆਉਂਦੀ ਹੋਵੇਗੀ। ਇਸ ਤੱਥ ਨੂੰ ਸਾਬਤ ਕਰਨ ਲਈ ਸਾਡੇ ਲੋਕ-ਸਾਹਿਤ ਨੇ ਬੜਾ ਵੱਡਾ ਸਾਥ ਦਿੱਤਾ ਇਥੋਂ ਤੱਕ ਕਿ ਡਾ. ਮੋਹਨ ਸਿੰਘ ਨਾਥਾਂ ਦੀ ਬਾਣੀ ਨੂੰ ਵੀ ਪੰਜਾਬੀ ਤੋਂ ਪੂਰਵ ਅਪਭ੍ਰੰਸ਼ ਹੀ ਦਸਦਾ ਹੈ। ਇਸ ਤਰ੍ਹਾਂ ਪੰਜਾਬੀ ਭਾਸ਼ਾ ਦਾ ਤੁਲਨਾਤਮਕ ਤੇ ਇਤਿਹਾਸਕ ਅਧਿਐਨ ਕਰਨ ਵਿਚ ਲੋਕ ਸਾਹਿਤ, ਲੋਕ ਵਾਰਾਂ ਨੇ ਪੰਜਾਬੀ ਦੀ ਪ੍ਰਾਚੀਨਤਾ ਨੂੰ ਬੜੇ ਠੋਸ ਰੂਪ ਵਿਚ ਪ੍ਰਮਾਣਿਤ ਕਰ ਦਿੱਤਾ ਹੈ। ਇਸੇ ਤਰ੍ਹਾਂ ਸਾਹਿਤਕਾਰ ਵੀ ਭਾਸ਼ਾ ਦੀ ਸਹਾਇਤਾ ਨਾਲ ਹੀ ਵਿਭਿੰਨ ਚਮਤਕਾਰ ਦਿਖਾਉਂਦਾ ਹੈ। ਭਾਸ਼ਾ ਵੀ ਉਨ੍ਹਾਂ ਦੇ ਕੋਮਲ ਤੋਂ ਕੋਮਲ ਭਾਵ ਨੂੰ ਜ਼ਬਾਨ ਦੇਂਦੀ ਹੈ।

ਵਿਗਿਆਨ ਦੀਆਂ ਅਨੇਕਾਂ ਸ਼ਾਖਾਵਾਂ ਹਨ ਅਤੇ ਇਸ ਤੋਂ ਇਲਾਵਾ ਭੂਗੋਲ, ਮਾਨਵ ਵਿਗਿਆਨ ਤੇ ਸਮਾਜ ਵਿਗਿਆਨ, ਭੌਤਿਕ ਸ਼ਾਸਤਰ, ਵਿਆਕਰਣ, ਮਨੋਵਿਗਿਆਨ ਇਹ ਸਾਰੇ ਹੀ ਭਾਸ਼ਾ ਦੇ ਆਸਰੇ ਤੁਰਦੇ ਹਨ ਅਤੇ ਇਨ੍ਹਾਂ ਦੀਆਂ ਵੱਖ ਵੱਖ ਕਾਢਾਂ ਭਾਸ਼ਾ ਦੇ ਭੰਡਾਰ ਨੂੰ ਭਰੀ ਜਾ ਰਹੀਆਂ ਹਨ। ਪਰ ਸਭ ਤੋਂ ਅਨੋਖੀ ਗੱਲ ਇਹ ਹੈ ਕਿ ਭੂਗੋਲ ਅਥਵਾ ਪੌਣ-ਪਾਣੀ ਤੇ ਦੇਸ਼ ਦੀ ਸਥਿਤੀ ਇਕੋ ਵਸਤੂ ਦੇ ਵੱਖ ਵੱਖ ਨਾਮ ਕਿਵੇਂ ਪੈਦਾ ਕਰਦੀ ਹੈ ? ਮਿਸਾਲ ਦੇ ਤੌਰ ਤੇ ਅਸੀਂ ਦਰਖਤ ਕਹਿੰਦੇ ਹਾਂ। ਸਾਡੇ ਮੁਲਕ ਵਿਚ ਬ੍ਰਿਖ, ਬਿਰਛ, ਵਰਿਕਸ਼ ਆਦਿਕ ਵੀ ਪ੍ਰਚਲਤ ਹਨ ਪਰ ਅੰਗਰੇਜ਼ੀ ਵਿਚ ਇਹ Tree ਹੈ। ਇਹ ਏਡਾ ਵੱਡਾ ਫ਼ਰਕ ਕਿਵੇਂ ਪੈ ਜਾਂਦਾ ਹੈ। ਇਸ ਨੂੰ ਸਮਝਣ ਵਿਚ ਵੀ ਬੜਾ ਆਨੰਦ ਪ੍ਰਾਪਤ ਹੁੰਦਾ ਹੈ ਅਤੇ ਇਹ ਵੀ ਪ੍ਰਮਾਣਿਤ ਹੁੰਦਾ ਹੈ ਕਿ ਕਿਵੇਂ ਭੂਗੋਲ ਭਾਸ਼ਾ ਦੀ ਸਿਰਜਣ ਕਿਰਿਆ ਵਿਚ ਸਹਾਈ ਹੁੰਦਾ ਹੈ।

ਇਸੇ ਤਰ੍ਹਾਂ ਹਰ ਮੁਲਕ ਦਾ ਆਪਣਾ ਇਤਿਹਾਸ ਤੇ ਆਪਣਾ ਮੁਹਾਵਰਾ ਹੁੰਦਾ ਹੈ। ਇਤਿਹਾਸ ਵਿਚੋਂ ਬਹੁਤ ਸਾਰੇ ਸ਼ਬਦ, ਮੁਹਾਵਰੇ, ਅਖਾਣ ਅਖਾਉਤਾਂ ਜਨਮ ਲੈਂਦੇ ਹਨ, ਅਤੇ ਇਸ ਤਰ੍ਹਾਂ ਹਰ ਜ਼ਬਾਨ ਦੀ ਆਪਣੀ ਵੱਖਰੀ ਵੱਖਰੀ ਪਰੰਪਰਾ ਬਣ ਜਾਂਦੀ ਹੈ। ਜਿਵੇਂ ਸਾਡੇ ਮੁਲਕ ਵਿਚ ਦੁਸ਼ਟ ਆਦਮੀ ਨੂੰ ਰਾਵਣ ਆਖਿਆ ਜਾਂਦਾ ਹੈ ਪਰ ਰਾਵਣ ਦਾ ਪ੍ਰਤੀਕ ਫ਼ਰਾਂਸੀਸੀ ਆਪਣੀ ਜ਼ਬਾਨ ਵਿਚ ਨਹੀਂ ਵਰਤ ਸਕਦਾ। ਮਿਸਾਲ ਦੇ ਤੌਰ ਤੇ ਇੰਗਲੈਂਡ ਵਿਚ ਦੋ ਪਾਰਟੀਆਂ ਸਨ, ਵਿੱਗ ਤੇ ਟੋਰੀ ਇਨ੍ਹਾਂ ਵਿਚੋਂ ਇਕ ਦਾ ਅਰਥ ਹੈ ਖੱਟੀ ਲੱਸੀ, ਜੋ ਦੂਜੀ ਪਾਰਟੀ ਨਿੰਦਾ ਭਾਵਨਾ ਤੋਂ ਕਹਿੰਦੀ ਸੀ। ਪਰ ਇਹ ਸ਼ਬਦ ਸਾਡੇ ਮੁਲਕ ਵਿਚ ਪ੍ਰਚਲਿਤ ਨਹੀਂ ਹੋ ਸਕੇ। ਯੂਨਾਨੀ ਮਿਥਿਹਾਸ ਵਿਚ ਐਡੀਪਸ ਇਕ ਅਜਿਹਾ ਵਿਅਕਤੀ

ਹੋਇਆ ਹੈ ਜਿਸਨੂੰ ਸਾਹਿਤ, ਇਤਿਹਾਸ ਤੇ ਮਨੋ-ਵਿਗਿਆਨ ਵਾਲਿਆਂ ਨੇ ਆਪਣਾ ਪ੍ਰਤੀਕ ਬਣਾਇਆ। ਪਰ ਇਸ ਦਾ ਮੁਹਾਵਰਾ ਸਾਡੇ ਵਿਚ ਪ੍ਰਚਲਿਤ ਨਹੀਂ ਹੋ ਸਕਿਆ ਹਾਲਾਂਕਿ ਇਸ ਪ੍ਰਕਾਰ ਦੀ ਕਥਾ ਰਿਗਵੇਦ ਵਿਚ ਯਮ ਤੇ ਯਮੀ, ਉਸ ਤੋਂ ਪਹਿਲਾਂ ਤੋਂ ਚਲੀ ਆਉਂਦੀ ਪਰ ਸਾਡੀ ਸਦਾਚਾਰਕ ਪੱਧਤੀ ਇਨ੍ਹਾਂ ਪਾਤਰਾਂ ਨੂੰ ਪ੍ਰਤੀਕ ਨਹੀਂ ਬਣਾਉਂਦੀ।

ਭਾਸ਼ਾ ਵਿਚ ਇਕ ਸੰਗੀਤਕ ਧੁਨੀ ਹੁੰਦੀ ਹੈ ਅਤੇ ਅੰਤਰਰਾਸ਼ਟਰੀ ਵੇਦਨਾ ਹੁੰਦੀ ਹੈ। ਮਿਸਾਲ ਦੇ ਤੌਰ ਤੇ ਸਾਡੇ ਅਨਪੜ੍ਹ ਲੋਕ ਅੰਗਰੇਜ਼ੀ ਦੀ ਫਿਲਮ ਦੇਖ ਲੈਂਦੇ ਹਨ ਅਤੇ ਜਦੋਂ ਮਾਸਕੋ, ਚੈਕੋਸਲਵਾਕੀਆ ਤੇ ਜਾਪਾਨੀ ਫਿਲਮਾਂ ਦੇ ਮੇਲੇ ਲਗਦੇ ਹਨ ਤਾਂ ਅਸੀਂ ਸਾਰੇ ਭਾਰਤੀ ਉਨ੍ਹਾਂ ਦੀਆਂ ਫਿਲਮਾਂ ਨੂੰ ਉਨ੍ਹਾਂ ਦੀ ਜ਼ਬਾਨ ਵਿਚ ਸਮਝ ਲੈਂਦੇ ਹਾਂ ਕਿਉਂਕਿ ਸ਼ਬਦ ਉਚਾਰਣ ਵਿਧੀ ਅਤੇ ਉਸ ਦੀ ਧੁਨੀ ਵਿਚ ਇਕ ਅਜਿਹੀ ਹੂਕ ਹੁੰਦੀ ਹੈ ਜੋ ਹਰੇਕ ਮਨ ਨੂੰ ਟੁੰਬ ਲੈਂਦੀ ਹੈ। ਮਿਸਾਲ ਦੇ ਤੌਰ ਤੇ ਜਿਸ ਵੇਲੇ ਦੂਜੀ ਜੰਗ ਤੋਂ ਬਾਅਦ ਸਤਾਰਾਂ ਅਠਾਰਾਂ ਮੁਲਕਾਂ ਦੇ ਜੰਗੀ ਕੈਦੀ ਇਕੋ ਥਾਂ ਤੇ ਰੱਖੇ ਗਏ ਤਾਂ ਉਨ੍ਹਾਂ ਨੇ ਇਕ ਦੂਜੇ ਨੂੰ ਕਿਵੇਂ ਸਮਝ ਲਿਆ। ਇਥੇ ਸਾਡੀ ਵਿਗਿਆਨਕ ਸੂਝ ਕੰਮ ਨਹੀਂ ਕਰਦੀ। ਭਾਸ਼ਾ ਇਕ ਅੰਤਰ ਰਾਸ਼ਟਰੀ ਚੇਤਨਾ ਹੈ ਅਤੇ ਇਸ ਦੀ ਪਹੁੰਚ ਹਰ ਮਨੁੱਖੀ ਧੜਕਣ ਨਾਲ ਹੈ। ਇਥੋਂ ਤਕ ਕਿ ਅਸੀਂ ਕਈ ਵਾਰ ਅਵਿਕਸਿਤ ਪਸ਼ੂਆਂ ਦੀ ਹੂੰ, ਹਾਂ ਤੋਂ ਉਨ੍ਹਾਂ ਦੀ ਮਨੋ-ਵੇਦਨਾ ਜਾਣ ਲੈਂਦੇ ਹਾਂ। ਇਸ ਲਈ ਕੋਈ ਵਿਗਿਆਨ ਭਾਸ਼ਾ ਨੂੰ ਪੂਰਨ ਤੌਰ ਤੇ ਸਮਝ ਨਹੀਂ ਸਕਦਾ ਅਤੇ ਨਿਸ਼ਚਿਤ ਰੇਖਾਵਾਂ ਨਹੀਂ ਵਾਹੀਆਂ ਜਾ ਸਕਦੀਆਂ ਅਤੇ ਇਹ ਆਪਣਾ ਕਲਾ ਸਹਾਇਕ ਕਿਰਦਾਰ ਵੀ ਨਹੀਂ ਛੱਡ ਸਕਦੀ ਕਿਉਂਕਿ ਸੰਸਾਰ ਦੀਆਂ ਸਮੂਹ ਕਲਾਵਾਂ ਅਤੇ ਵਿਗਿਆਨ-ਸ਼ਾਖਾਵਾਂ ਇਸ ਦੇ ਆਸਰੇ ਤੁਰਦੀਆਂ ਹਨ।

# ਭਾਗ ਦੂਜਾ

## ਭਾਰਤ ਵਿਚ ਭਾਸ਼ਾ ਦਾ ਨਿਕਾਸ ਤੇ ਵਿਕਾਸ

ਭਾਰਤ ਦਾ ਇਤਿਹਾਸ ਦਸਦਾ ਹੈ ਕਿ ਇਹ ਦੇਸ ਸੰਸਾਰ ਦੀਆਂ ਮੂਲ-ਭਾਸ਼ਾਵਾਂ ਦਾ ਜਨਮ ਜਾਂ ਵਿਕਾਸ-ਖੇਤਰ ਰਿਹਾ ਹੈ ਅਤੇ ਸਾਡੀਆਂ ਆਧੁਨਿਕ ਭਾਸ਼ਾਵਾਂ, ਜੋ ਕਿ ਲਗ ਪਗ 1000 ਈ. ਸਦੀ ਵਿਚ ਹੋਂਦ ਵਿਚ ਆਈਆਂ, ਤੋਂ ਪਹਿਲਾਂ ਭਾਸ਼ਾ ਨੇ ਇਕ ਲੰਬਾ ਇਤਿਹਾਸ ਜੀਵਿਆ ਹੈ।

ਸਾਡੇ ਦੇਸ਼ ਵਿਚ ਆਰੀਆ ਭਾਸ਼ਾਵਾਂ ਦੇ ਆਗਮਨ ਤੋਂ ਪਹਿਲਾਂ ਚਾਰ ਕਿਸਮ ਦੀਆਂ ਭਾਸ਼ਾਵਾਂ ਵਰਤੀਂਦੀਆਂ ਰਹੀਆਂ ਹਨ।

1. ਨੀਗ੍ਰਿਟੋ
2. ਆਸਟ੍ਰਿਕ
3. ਤਿਬਤ-ਚੀਨੀ
4. ਦ੍ਰਾਵੜੀ

1. ਭਾਰਤ ਦੇ ਪੱਥਰ ਕਾਲ ਵਿਚ ਨੀਗ੍ਰਿਟੋ ਭਾਸ਼ਾ ਦਾ ਪਰਿਵਾਰ ਸੀ। ਇਹ ਦੱਖਣੀ ਹਿੰਦੁਸਤਾਨ ਤੇ ਬਲੋਚਿਸਤਾਨ ਵਿਚ ਬੋਲੀ ਜਾਂਦੀ ਸੀ ਪਰ ਬਾਅਦ ਵਿਚ ਇਹ ਜਾਤੀ ਅੰਡੇਮਾਨ ਟਾਪੂ ਵੱਲ ਚਲੀ ਗਈ।

2. **ਆਸਟ੍ਰਿਕ** – ਇਹ ਦੂਜਾ ਵੱਡਾ ਅਨ-ਆਰੀਆ ਭਾਸ਼ਾ ਪਰਿਵਾਰ ਸੀ ਜਿਸ ਦਾ ਸੰਬੰਧ ਮਲਾਇਆ ਮੋਲੀਨੇਸੀਅਨ ਪਰਿਵਾਰ ਨਾਲ ਜਾ ਜੁੜਦਾ ਹੈ। ਇਸ ਦੀਆਂ ਦੋ ਪ੍ਰਸਿਧ ਸ਼ਾਖਾਵਾਂ ਹਨ : ਇਕ ਸ਼ਾਖਾ ਖਾਨ ਸੁਮੇਰ ਬਹੁਤ ਪ੍ਰਸਿੱਧ ਹੈ ਇਸੇ ਹੀ ਭਾਸ਼ਾ ਪਰਿਵਾਰ ਵਿਚੋਂ ਮੁੰਡਾ ਬੋਲੀ ਹੋਂਦ ਵਿਚ ਆਈ ਜੋ ਕਿ ਭਾਰਤ ਦੀਆਂ ਕਈ ਭਾਸ਼ਾਵਾਂ ਉਪਰ ਡੂੰਘਾ ਪ੍ਰਭਾਵ ਰਖਦੀ ਹੈ। ਖਾਸ ਕਰ ਕੇ ਦ੍ਰਾਵੜੀ ਬੋਲੀਆਂ ਵਿਚ ਇਸ ਭਾਸ਼ਾ ਨਾਲ

ਪਰਸਪਰ ਵਟਾਂਦਰਾ ਹੋਇਆ ਹੈ। ਇਹ ਧਾਤ ਯੁਗ ਦੀਆਂ ਗੱਲਾਂ ਹਨ। ਇਸ ਭਾਸ਼ਾ ਦੇ ਸਬਦ ਆਧੁਨਿਕ ਗੁਜਰਾਤੀ ਤੇ ਪੰਜਾਬੀ ਵਿਚ ਮਿਲਦੇ ਹਨ।

3 **ਤਿਬਤ-ਚੀਨੀ**—ਇਹ ਬੋਲੀਆਂ ਭਾਵੇਂ ਅਜੋਕੇ ਭਾਰਤ ਵਿਚ ਨਹੀਂ ਬੋਲੀਆਂ ਜਾਂਦੀਆਂ ਪਰ ਆਸਾਮ ਪ੍ਰਦੇਸ਼ ਉਤੇ ਤਿਬਤ-ਚੀਨੀ ਭਾਸ਼ਾਵਾਂ ਦਾ ਮੂਲਿਕ ਪ੍ਰਭਾਵ ਜ਼ਰੂਰ ਹੈ। ਭੂਟਾਨ ਵਿਚ ਵੀ ਤਿਬਤ-ਚੀਨੀ ਪਰਿਵਾਰ ਦੀ ਭਾਸਾ ਵਿਕਸਿਤ ਹੋਈ ਹੈ।

ਇਨ੍ਹਾਂ ਸਾਰੀਆਂ ਪੂਰਵ ਵੈਦਿਕ ਭਾਸਾਵਾਂ ਵਿਚੋਂ ਦ੍ਰਾਵੜੀ ਭਾਸ਼ਾ ਪਰਿਵਾਰ ਬਹੁਤ ਵਿਕਸਿਤ ਪਰਿਵਾਰ ਸੀ। ਇਸ ਵਿਚੋਂ ਵਿਕਸਿਤ ਹੋਈਆਂ ਭਾਸ਼ਾਵਾਂ ਅੱਜ ਵੀ ਦੱਖਣੀ ਭਾਰਤ ਵਿਚ ਬੋਲੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚੋਂ ਤਾਮਿਲ, ਤੇਲਗੂ, ਮਲਿਆਲਮ, ਕੁੰਕਣੀ ਕਨੜ ਤੇ ਬਰੂਹੀ ਆਦਿ ਪ੍ਰਸਿਧ ਹਨ। ਬਰੂਹੀ ਅੱਜ ਵੀ ਬਲੋਚਿਸਤਾਨ ਵਿਚ ਬੋਲੀ ਜਾਂਦੀ ਹੈ। ਮੋਹਿੰਜੋ-ਦਾਰੋ ਤੇ ਹੜੱਪਾ ਦੀ ਖੋਜ ਨੇ ਦੁਨੀਆਂ ਵਿਚ ਇਹ ਸਿੱਧ ਕਰ ਦਿਤਾ ਹੈ ਕਿ ਆਰੀਆ ਦੇ ਆਉਣ ਤੋਂ ਪਹਿਲਾਂ ਭਾਰਤ ਵਿਚ ਭਾਸਾਵਾਂ ਵਿਕਾਸ ਦੀ ਉੱਚ ਸੀਮਾ ਛੂਹ ਚੁੱਕੀਆਂ ਸਨ। ਦ੍ਰਾਵੜੀ ਭਾਸ਼ਾ ਦੀ ਵਿਸ਼ੇਸ਼ ਦੇਣ ਮੂਰਧਨੀ ਉਚਾਰਣ ਦੇ ਵਰਣ (ਅੱਖਰ) ਹਨ ( ਟ ਠ ਡ ਢ ਣ ੜ ) ਜੋ ਕਿ ਆਰੀਆ ਭਾਸ਼ਾਵਾਂ ਨੇ ਬਾਅਦ ਵਿਚ ਅਪਨਾ ਲਏ।

ਸਾਡੀਆਂ ਆਧੁਨਿਕ ਭਾਸਾਵਾਂ ਦਾ ਸੰਬੰਧ ਭਾਰਤ ਦੇ ਆਰੀਆ ਭਾਸ਼ਾ ਪਰਿਵਾਰ ਨਾਲ ਹੈ। ਆਰੀਆ ਹਿੰਦੁਸਤਾਨ ਵਿਚ ਇਕੋ ਜਥੇ ਰਾਹੀਂ ਨਹੀਂ ਸਨ ਆਏ ਸਗੋਂ ਇਨ੍ਹਾਂ ਦੇ ਕਈ ਜਥੇ ਵੱਖ ਵੱਖ ਖਿੱਤਿਆਂ ਵਿਚ ਫੈਲ ਗਏ ਸਨ। ਇਸ ਤਰ੍ਹਾਂ ਆਰੀਆ ਭਾਸ਼ਾ ਪਰਿਵਾਰ ਅਗੋਂ ਭਿੰਨ ਭਿੰਨ ਭਾਗਾਂ ਵਿਚ ਵੰਡਿਆ ਹੋਇਆ ਹੈ।

ਆਰੀਆ ਦਾ ਇਕ ਮੁੱਢਲਾ ਬਹੁਤ ਵੱਡਾ ਗ੍ਰੂਹ ਈਰਾਨ ਪਹੁੰਚਿਆ ਤੇ ਇਥੇ ਇਕ ਬੜੀ ਭਰਪੂਰ ਭਾਸਾ ਨੇ ਜਨਮ ਲਿਆ ਜਿਸ ਨੂੰ "ਆਵੇਸਤਾ" ਵੀ ਆਖਿਆ ਜਾਂਦਾ ਹੈ। ਇਸ ਦਾ ਸੰਬੰਧ ਸਾਡੇ ਵੈਦਿਕ ਕਾਲ ਨਾਲ ਜੋੜਿਆ ਜਾ ਸਕਦਾ ਹੈ। ਈਰਾਨੀ ਭਾਸ਼ਾ ਦਾ ਭਾਰਤ ਦੇ ਸੀਮਾਂਤ ਪ੍ਰਾਂਤਾਂ ਉਤੇ ਡੂੰਘਾ ਪ੍ਰਭਾਵ ਪਿਆ ਅਤੇ ਸਿੰਧ ਬਲੋਚਿਸਤਾਨ ਤੇ ਪੰਜਾਬ ਦੇ ਪੱਛਮੀ ਭਾਗ ਵਿਚ ਬੋਲੀਆਂ ਜਾਂਦੀਆਂ ਭਾਸ਼ਾਵਾਂ ਇਸੇ ਪਰਿਵਾਰ ਦੀਆਂ ਗਿਣੀ ਹਨ। ਖਾਸ ਕਰਕੇ ਪਸ਼ਤੋ, ਬਲੋਚੀ ਤੇ ਪਾਮੀਰ ਬੋਲੀਆਂ ਈਰਾਨੀ ਮੂਲ ਨਾਲ ਸੰਬੰਧਿਤ ਹਨ।

ਆਰੀਆ ਭਾਸ਼ਾਵਾਂ ਦਾ ਦੂਸਰਾ ਵਰਗ ਦਰਦ ਭਾਸਾਵਾਂ ਹਨ। ਅਸਲ ਵਿਚ ਇਹ ਭਾਸ਼ਾਵਾਂ ਈਰਾਨੀ ਆਰੀਆ ਤੇ ਭਾਰਤੀ ਆਰੀਆ ਜ਼ਬਾਨ ਦੇ ਵਿਚਕਾਰਲੇ ਵਿਕਾਸ ਦਾ ਇਕ ਪੜਾਅ ਹਨ ਅਤੇ ਇਨ੍ਹਾਂ ਭਾਸ਼ਾਵਾਂ ਨੂੰ ਆਰੀਆ ਲੋਕਾਂ ਨੇ ਪੈਸ਼ਾਚੀ ਕਿਹਾ ਜਿਸ ਦੇ ਸਾਬਦਿਕ ਅਰਥ ਹਨ ਪਿਛੋਂ ਆਉਣ ਵਾਲੇ ਲੋਕਾਂ ਦੀ ਬੋਲੀ। ਇਹ ਨਾਮਕਰਣ ਨਫ਼ਰਤ ਦਾ ਸੂਚਕ ਹੈ ਜਿਸ ਵਿਚੋਂ ਕਸ਼ਮੀਰੀ, ਕੋਹਸਤਾਨੀ ਅਤੇ ਗਿਲਗਿਤੀ ਭਾਸ਼ਾਵਾਂ ਨੇ ਜਨਮ

ਲਿਆ। ਪੰਜਾਬ ਦੇ ਪੱਛਮੀ ਭਾਗ ਉਤੇ ਜਿਸ ਪੈਸ਼ਾਚੀ ਅਪਭ੍ਰੰਸ਼ ਦੇ ਪ੍ਰਭਾਵ ਦਾ ਜ਼ਿਕਰ ਆਉਂਦਾ ਹੈ ਉਹ ਇਸੇ ਨਾਲ ਸੰਬੰਧਿਤ ਹੈ।

ਆਰੀਆ ਭਾਸ਼ਾਵਾਂ ਵਿਚੋਂ ਭਾਰਤੀ ਆਰੀਆ ਭਾਸ਼ਾਵਾਂ ਸਾਡੇ ਅਧਿਐਨ ਦਾ ਵਿਸ਼ੇਸ਼ ਪਾਤਰ ਹਨ। ਆਰੀਆ ਜਦ ਭਾਰਤ ਵਿਚ ਆਏ ਤਾਂ ਇਥੋਂ ਦੇ ਵਸਨੀਕਾਂ ਨੂੰ ਉਨ੍ਹਾਂ ਨੇ ਦਾਸ ਆਖ ਕੇ ਤ੍ਰਿਸਕਾਰਿਆ ਤੇ ਆਪਣੀ ਜਿੱਤ ਅਤੇ ਖੁਸ਼ੀ ਦੇ ਗੀਤ ਗਾਏ। ਇਨ੍ਹਾਂ ਗੀਤਾਂ ਨੂੰ 'ਸਤੋਤਰ' ਆਖਦੇ ਹਨ, ਜਿਨ੍ਹਾਂ ਦਾ ਸੰਗ੍ਰਹਿ ਹੈ : 'ਰਿਗਵੇਦ'। ਰਿਗਵੇਦ ਦਾ ਦੂਸਰਾ ਨਾਂ ਰੰਕ-ਸੰਹਿਤਾ ਵੀ ਹੈ। ਇਸ ਦੇ 10 ਮੰਡਲ ਹਨ, ਜਿਨ੍ਹਾਂ ਵਿਚੋਂ ਬੋਲੀ ਦੇ ਪੜਾਅ ਲਭੇ ਜਾ ਸਕਦੇ ਹਨ। ਰਿਗਵੇਦ ਦੀ ਭਾਸ਼ਾ ਨੂੰ ਵੈਦਿਕ ਮੂਲ ਪ੍ਰਾਕ੍ਰਿਤ ਜਾਂ ਵੈਦਿਕ ਆਖਿਆ ਜਾਂਦਾ ਹੈ। ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਇਸ ਨੂੰ "ਵੈਦਿਕ ਸੰਸਕ੍ਰਿਤ" ਆਖਿਆ ਹੈ ਜੋ ਸਾਡੇ ਖਿਆਲ ਅਨੁਸਾਰ ਠੀਕ ਨਹੀਂ ਕਿਉਂਕਿ ਇਸ ਭਾਸ਼ਾ ਦੇ ਬਦਲਦੇ ਰੂਪ ਨੂੰ ਕਈ ਸਦੀਆਂ ਬਾਅਦ ਵਿਦਵਾਨ ਪੰਡਿਤਾਂ ਨੇ ਸੋਧ ਕੇ ਸੰਸਕ੍ਰਿਤ ਦੇ ਸ਼ਾਬਦਿਕ ਅਰਥਾਂ ਨੂੰ ਮੁੱਖ ਰਖਦਿਆਂ ਹੋਇਆਂ ਰਿਗਵੇਦ ਦੀ ਭਾਸ਼ਾ ਨੂੰ ਵੈਦਿਕ ਭਾਸ਼ਾ ਜਾਂ ਮੂਲ ਪ੍ਰਾਕ੍ਰਿਤ ਆਖਣਾ ਵਧੇਰੇ ਉਚਿਤ ਸਮਝਿਆ ਹੈ।

ਵੇਦਾਂ ਦੀ ਭਾਸ਼ਾ ਅਰਥਾਤ ਵੈਦਿਕ ਭਾਸ਼ਾ ਕਈ ਪ੍ਰਕਾਰ ਦੇ ਜ਼ਬਾਨੀ ਪਾਠਾਂ ਦੁਆਰਾ ਸਾਡੇ ਤੱਕ ਇਸ ਰੂਪ ਵਿਚ ਪਹੁੰਚੀ ਹੈ। ਇਸ ਦੀ ਰਚਨਾ ਈਸਾ ਦੇ ਜਨਮ ਤੋਂ ਤਿੰਨ ਹਜ਼ਾਰ ਸਾਲ ਪਹਿਲਾਂ ਆਖੀ ਜਾ ਸਕਦੀ ਹੈ। ਬਹੁਤੇ ਵਿਦਵਾਨਾਂ ਨੇ ਇਸ ਮੱਤ ਦਾ ਸਮਰਥਨ ਕੀਤਾ ਹੈ। ਇਹ ਭਾਸ਼ਾ ਹਿੰਦੁਸਤਾਨ ਵਿਚ 400 ਪੂਰਵ ਈਸਵੀ ਤਕ ਪ੍ਰਚਲਿਤ ਰਹੀ।

ਵੈਦਿਕ ਭਾਸ਼ਾ ਦਾ ਡੂੰਘਾ ਸੰਬੰਧ ਈਰਾਨੀ ਗ੍ਰੰਥਾਂ ਵਿਚੋਂ ਵੇਖਿਆ ਜਾ ਸਕਦਾ ਹੈ, ਜਿਨ੍ਹਾਂ ਦੀ ਬੋਲੀ ਨੂੰ ਆਵੇਸਤਾ ਆਖਦੇ ਹਨ। ਆਵੇਸਤਾ ਤੇ ਵੈਦਿਕ ਭਾਸ਼ਾ ਵਿਚ ਬਹੁਤ ਡੂੰਘੀ ਸਮਰੂਪਤਾ ਹੈ। ਇਸੇ ਆਵੇਸਤਾ ਵਿਚੋਂ ਪੁਰਾਣੀ ਫ਼ਾਰਸੀ, ਪਹਿਲਵੀ ਤੇ ਆਧੁਨਿਕ ਫ਼ਾਰਸੀ ਨੇ ਜਨਮ ਲਿਆ। ਵੈਦਿਕ ਭਾਸ਼ਾ ਭਾਰਤ ਵਿਚ ਬਹੁਤ ਚਿਰ ਪ੍ਰਚਲਿਤ ਰਹੀ ਪਰ ਸਮੇਂ ਸਮੇਂ ਇਹ ਆਪਣਾ ਰੰਗ ਵਟਾਉਂਦੀ ਰਹੀ, ਜਿਸ ਦੇ ਪ੍ਰਮਾਣ ਬਾਅਦ ਦੇ ਤਿੰਨ ਵੇਦਾਂ, ਉਪਨਿਸ਼ਦਾਂ ਤੇ ਆਦਿ-ਗ੍ਰੰਥਾਂ ਵਿਚੋਂ ਵੇਖੇ ਜਾ ਸਕਦੇ ਹਨ।

ਵੈਦਿਕ ਭਾਸ਼ਾ ਦੀਆਂ ਵਿਸ਼ੇਸ਼ਤਾਈਆਂ ਦਾ ਅਧਿਐਨ ਕਰੀਏ ਤਾਂ ਉਸ ਦਾ ਬਹੁਤ ਸਾਰਾ ਪ੍ਰਬੰਧ ਪੰਜਾਬੀ ਨਾਲ ਜਾ ਮਿਲਦਾ ਹੈ। ਇਸ ਵਿਚ ਸਮੁੱਚੇ ਤੌਰ ਤੇ 52 ਧੁਨੀਆਂ, 13 ਸੂਰ ਅਤੇ 39 ਵਿਅੰਜਨ ਸਨ। ਸਾਧਾਰਣ ਸੁਰਾਂ ਤੋਂ ਇਲਾਵਾ ਦੁਤ ਸੁਰ ਵੀ ਹਨ ਅਤੇ ਅਜੋਕੇ ਪੰਜਾਬੀ ਪ੍ਰਬੰਧ ਵਿਚ ਸੁਰਾਂ ਦੀ ਇਹੋ ਪ੍ਰਥਾ ਹੈ। ਵਰਣਮਾਲਾ ਵਿਚ ਪੰਜ ਕੰਠੀ, ਪੰਜ ਤਾਲਵੀ, 7 ਮੂਰਧਨੀ, 5 ਦੰਤੀ (ਸ-ਸ਼) ਤਿੰਨ ਊਸ਼ਮ, 5 ਹੋਠੀ, 4 ਅਰਧ ਸੁਰ ਹਨ। ਇਕ ਮਹਾਂ ਪ੍ਰਾਣ ਵਰਣ (ਹ) ਵੀ ਹੈ।

ਵੈਦਿਕ ਬੋਲੀ ਵਿਚ ਤਿੰਨ ਵਚਨ, ਤਿੰਨ ਲਿੰਗ, ਅੱਠ ਕਾਰਕ, ਪੰਜ ਕਾਲ ਤੇ ਤਿੰਨ ਵਾਚ ਹਨ। ਇਸੇ ਤਰ੍ਹਾਂ ਭਾਸ਼ਾ ਦੇ ਅੰਗ ਵੀ ਅਜੋਕੀ ਜ਼ਬਾਨ ਨਾਲ ਮਿਲਦੇ ਜੁਲਦੇ ਹਨ। ਵੈਦਿਕ ਭਾਸ਼ਾ ਵਿਚ ਸਮਾਸ ਸ਼ਬਦਾਂ ਦੀ ਚੋਖੀ ਗਿਣਤੀ ਹੈ ਪਰ ਇਹ ਰੁਚੀ ਸੰਸਕ੍ਰਿਤ ਨਾਲੋਂ ਬਹੁਤ ਘਟ ਹੈ। ਚਾਰ ਪ੍ਰਤਯ ਹਨ (ਅਗੇਤਰ ਪਿਛੇਤਰ) : ਸੁਬੰਤ, ਤੇਡੰਤ, ਕ੍ਰਿਦੰਤ ਅਤੇ ਪ੍ਰਾ-ਕਿਰਿਆਵੀ।

ਵਾਕ ਸਿਰਜਣਾ ਵੀ ਅਜੋਕੇ ਪ੍ਰਬੰਧ ਦੀ ਮਾਤਾ ਜਾਪਦੀ ਹੈ। ਅਰਥਾਤ ਕਰਤਾ ਤੋਂ ਪਿਛੋਂ ਕਰਮ, ਫਿਰ ਕਿਰਿਆ; ਵਿਸ਼ੇਸ਼ਣ ਨਾਉਂ ਤੋਂ ਪਹਿਲਾਂ, ਕ੍ਰਿਆ ਵਚਨ ਪੁਰਸ਼ ਵਿਚ ਕਰਤਾ ਦੇ ਨਾਲ ਨਾਲ ਚਲਦੀ ਹੈ।

ਵੈਦਿਕ ਭਾਸ਼ਾ ਵਿਚ ਬਹੁਗਿਣਤ ਸਾਹਿਤ ਮਿਲਦਾ ਹੈ, ਜਿਸ ਦੇ ਅਧਿਐਨ ਤੋਂ ਵਰਤਮਾਨ ਬੋਲੀਆਂ ਆਪਣੇ ਪੂਰਵ ਇਤਿਹਾਸ ਤੋਂ ਜਾਣੂ ਹੋ ਸਕਦੀਆਂ ਹਨ।

## ਸੰਸਕ੍ਰਿਤ (ਕਲਾਸੀਕਲ ਸੰਸਕ੍ਰਿਤ), ਜਨਮ 5ਵੀਂ, 6ਵੀਂ ਪੂ. ਈ

ਰਿਗ ਵੇਦ ਦੀ ਭਾਸ਼ਾ ਆਪਣਾ ਕੁਦਰਤੀ ਸਫ਼ਰ ਤੈਅ ਕਰਦੀ ਹੋਈ ਉੱਤਰ ਤੋਂ ਪੂਰਬ ਤੇ ਪੱਛਮ ਵਲ ਫੈਲ ਗਈ। ਜ਼ਬਾਨ ਦੀ ਸਿਰਜਣਾ ਲੋਕਾਂ ਦੇ ਸਮੂਹ ਦੁਆਰਾ ਹੁੰਦੀ ਹੈ ਅਤੇ ਇਸ ਵਿਚ ਮੂਲ ਰਿਗਵੇਦ ਤੋਂ ਅਸ਼ੁੱਧਤਾ ਜਾਂ ਦੂਜੇ ਅਰਥਾਂ ਵਿਚ ਕੁਦਰਤੀ ਵਿਕਾਸ ਹੋਂਦ ਵਿਚ ਆਇਆ। ਇਹ ਵਿਕਾਸ ਵੇਦਾਂ ਦੇ ਕੱਟੜ ਪੰਡਿਤਾਂ ਨੂੰ ਬਹੁਤ ਗਲਤ ਜਾਪਦਾ ਸੀ। ਕਈ ਪ੍ਰਾਂਤਾਂ ਵਿਚ ਤਾਂ ਇਸੇ ਵੈਦਿਕ ਭਾਸ਼ਾ ਵਿਚੋਂ ਵਿਕਸਿਤ ਹੋ ਕੇ ਪਾਲੀ ਵਰਗੀਆਂ ਪ੍ਰਬੀਨ ਭਾਸ਼ਾਵਾਂ ਵੀ ਜਨਮ ਲੈ ਰਹੀਆਂ ਸਨ, ਜੋ ਕਿ ਵੈਦਿਕ ਭਾਸ਼ਾ ਦਾ ਤਦਭਵ ਰੂਪ ਹਨ। ਇਸ ਲਈ ਵੇਦਾਂ ਨੂੰ ਸੁਧ ਆਵੇਸ਼ ਮੰਨਣ ਵਾਲੇ ਵਿਦਵਾਨਾਂ ਨੇ ਭਾਸ਼ਾ ਦੀ ਸੁਧਾਈ ਦਾ ਕਾਰਜ ਸ਼ੁਰੂ ਕੀਤਾ। ਪਾਣਿਨੀ ਤੇ ਸੂਤਰ ਸ਼ੈਲੀ ਵਿਚ ਮੁੱਢਲੀ ਵਿਆਕਰਣ "ਅਸ਼ਟਾਧਿਆਇ" ਲਿਖੀ। ਇਹ ਉਦਮ, ਸੰਸਕ੍ਰਿਤ ਨੂੰ ਬਣਾਉਣ ਜਾਂ ਭਾਸ਼ਾ ਸੰਸ਼ੋਧਨ ਦਾ, 5ਵੀਂ-6ਵੀਂ ਪੂਰਬ ਈ. ਵਿਚ ਹੋਇਆ ਅਤੇ ਇਸੇ ਤਰ੍ਹਾਂ ਕਲਾਸੀਕਲ ਸੰਸਕ੍ਰਿਤ ਇਸ ਵਿਚੋਂ ਆਪਣਾ ਜਨਮ ਧਾਰਦੀ ਹੈ। ਇਹ ਕੋਈ ਨਵੀਂ ਭਾਸ਼ਾ ਨਹੀਂ ਸੀ ਸਗੋਂ ਪ੍ਰਾਚੀਨ ਭਾਸ਼ਾ ਦਾ ਸੋਧਿਆ ਹੋਇਆ ਰੂਪ ਹੀ ਸੀ। ਡਾ. ਭੋਲਾ ਨਾਥ ਤਿਵਾੜੀ ਸੰਸਕ੍ਰਿਤ ਦਾ ਆਰੰਭ 8ਵੀਂ ਸਦੀ ਪੂ. ਈ. ਮੰਨਦੇ ਹਨ, ਪਰ ਹੋਰ ਵਿਦਵਾਨ ਉਨ੍ਹਾਂ ਨਾਲ ਸਹਿਮਤ ਨਹੀਂ ਹਨ।

ਹਾਰਨਲੇ ਗ੍ਰੀਅਰਸਨ ਤੇ ਬੇਬਰ ਨੇ ਸੰਸਕ੍ਰਿਤ ਨੂੰ ਬੋਲਚਾਲ ਦੀ ਬੋਲੀ ਨਹੀਂ ਮੰਨਿਆ ਪਰ ਪੀ. ਡੀ. ਗੁਣੇ ਤੇ ਡਾ. ਭੰਡਾਰਕਰ ਇਸ ਮੱਤ ਦਾ ਖੰਡਨ ਕਰਦੇ ਹਨ।

ਸੰਸਕ੍ਰਿਤ ਭਾਸ਼ਾ ਉੱਤਰੀ ਭਾਰਤ ਵਿਚ ਬੋਲੀ ਜਾਂਦੀ ਬੋਲੀ ਦੇ ਆਧਾਰ ਵਿਚੋਂ ਉਭਰੀ। ਧੁਨੀ ਦੇ ਪੱਖ ਤੋਂ ਵੈਦਿਕ ਅਤੇ ਸੰਸਕ੍ਰਿਤ ਭਾਸ਼ਾ ਵਿਚ ਚੋਖਾ ਫ਼ਰਕ ਹੈ।

ਸੰਸਕ੍ਰਿਤ ਵਿਚ 'ਲ' ਤੇ 'ਲ੍ਹ' ਦੀ ਧੁਨੀ ਨਹੀਂ ਮਿਲਦੀ। ਇਸੇ ਤਰ੍ਹਾਂ 'ਲੀ' ਤੇ 'ਰੀ' ਦੀ ਧੁਨੀ ਵੀ ਲੋਪ ਹੋਣ ਲਗੀ। ਸੰਸਕ੍ਰਿਤ ਸੰਧੀਆਂ ਵਲ ਝੁਕਾਉ ਰਖਦੀ ਸੀ। ਮੂਰਧਨੀ ਧੁਨੀ ਦਾ ਝੁਕਾਉ ਵਧ ਰਿਹਾ ਸੀ। ਵੈਦਿਕ ਵਿਚ ਨਾਂਉਂ ਤੇ ਕਿਰਿਆ ਦੇ ਇਕੋ ਹੀ ਅਰਥ ਦੇਣ ਵਾਲੇ ਦੋ ਰੂਪ ਸਨ ਪਰ ਸੰਸਕ੍ਰਿਤ ਵਾਲਿਆਂ ਨੇ ਇਕ ਰੂਪ ਨੂੰ ਹੀ ਮੰਨਿਆ। ਸੰਸਕ੍ਰਿਤ ਵਿਚ ਵਧੇਰੇ ਜ਼ੋਰ ਨਾਂਉਂ ਸ਼ੈਲੀ (Nominal style) ਦਾ ਪ੍ਰਚਲਣ ਹੋਇਆ, ਵੈਦਿਕ ਭਾਸ਼ਾ ਵਧੇਰੇ ਸੰਗੀਤਾਤਮਿਕ ਸੀ। ਸੰਸਕ੍ਰਿਤ ਵਿਚ ਇਸ ਦਾ ਪ੍ਰਭਾਵ ਘਟਣ ਲਗਾ। ਸੰਸਕ੍ਰਿਤ ਵਾਲਿਆਂ ਭਾਸ਼ਾ ਦਾ ਸੰਸ਼ੋਧਨ ਕਰਕੇ ਇਸ ਨੂੰ ਇਕ ਜੜ੍ਹ ਬੋਲੀ ਬਣਾ ਦਿਤਾ। ਸੰਜੋਗਾਤਮਕਤਾ ਤੇ ਸਮਾਸ-ਸ਼ੈਲੀ ਬਹੁਤ ਪ੍ਰਚਲਤ ਹੋ ਗਈ। ਸੰਸਕ੍ਰਿਤ ਸਾਹਿਤ 500 ਪੂ. ਈ. ਤੋਂ ਲੈ ਕੇ 400 ਈ. ਤਕ ਮਿਲਦਾ ਹੈ ਜਿਸ ਵਿਚ ਪ੍ਰਸਿੱਧ ਨਾਟਕਕਾਰ ਭਾਸ, ਕਾਲੀਦਾਸ, ਹਰਸ਼ ਵਰਧਨ ਮਿਲਦੇ ਹਨ। ਵਿਆਕਰਣੀ ਦੇ ਪੱਖ ਤੋਂ ਪਾਣਿਨੀ ਇਸੀ ਸਰਵ-ਉੱਚ ਸਥਾਨ ਦਾ ਮਾਲਕ ਹੈ। ਨਾਟਯ ਸ਼ਾਸਤਰ ਦੇ ਕਰਤਾ ਭਰਤ ਮੁਨੀ ਨੇ ਸੰਸਾਰ ਨੂੰ ਨਾਟਕ ਸੰਬੰਧੀ ਮੂਲ ਗਿਆਨ ਦਿੱਤਾ ਅਤੇ ਇਨ੍ਹਾਂ ਤੋਂ ਇਲਾਵਾ ਹੋਰ ਅਨੇਕਾਂ ਗ੍ਰੰਥ ਹਨ ਜੋ ਸੰਸਕ੍ਰਿਤ ਦੀ ਪ੍ਰਾਚੀਨ ਸਾਹਿਤਿਕ ਅਮੀਰੀ ਦੇ ਲਖਾਇਕ ਹਨ।

**ਪਾਲੀ :**

ਭਾਸ਼ਾ ਆਪਣਾ ਕੁਦਰਤੀ ਵਿਕਾਸ ਕਰਦੀ ਜਾਂਦੀ ਹੈ। ਭਾਰਤੀ ਪ੍ਰਦੇਸ਼ਾਂ ਦੇ ਰਾਜਿਆਂ ਉਤੇ ਬ੍ਰਾਹਮਣਵਾਦ ਦਾ ਇੰਨਾ ਡੂੰਘਾ ਪ੍ਰਭਾਵ ਸੀ ਕਿ ਹਰ ਰਾਜਸੀ ਤੇ ਸਮਾਜਕ ਰਸਮ ਵੇਲੇ ਜੜ੍ਹ ਬੋਲੀ ਸੰਸਕ੍ਰਿਤ ਦਾ ਹੀ ਉਪਯੋਗ ਹੁੰਦਾ ਸੀ ਅਤੇ ਸੰਸਕ੍ਰਿਤ ਨੂੰ ਇੰਨੀ ਮਾਨਤਾ ਦਿੱਤੀ ਜਾਂਦੀ ਸੀ ਕਿ ਇਸ ਤੋਂ ਇਲਾਵਾ ਕਿਸੇ ਦੂਜੀ ਬੋਲੀ ਵਿਚ ਲਿਖੇ ਗ੍ਰੰਥ ਨੂੰ ਪ੍ਰਮਾਣਿਕ ਤੇ ਪਵਿੱਤਰ ਨਹੀਂ ਸੀ ਮੰਨਿਆ ਜਾਂਦਾ। ਅਜਿਹੇ ਭਾਸ਼ਾ ਸਾਮਰਾਜ ਦੇ ਵਿਰੁਧ ਵਿਦਰੋਹ ਹੋਣਾ ਕੁਦਰਤੀ ਹੀ ਸੀ। ਜਿਉਂ ਜਿਉਂ ਆਰੀਆ ਲੋਕ ਵੱਖ ਵੱਖ ਪ੍ਰਾਂਤਾਂ ਵਿਚ ਫੈਲਦੇ ਗਏ ਉਥੋਂ ਦੀਆਂ ਸਥਾਨਕ ਤੇ ਪ੍ਰਾਚੀਨ ਭਾਸ਼ਾਵਾਂ ਨੇ ਆਰੀਆ ਬੋਲੀਆਂ ਦਾ ਪਿੰਡਾ ਆਪਣੇ ਰੰਗ ਵਿਚ ਰੰਗਣਾ ਸ਼ੁਰੂ ਕਰ ਦਿਤਾ। ਅਜਿਹੀਆਂ ਭਾਸ਼ਾਵਾਂ ਨੂੰ ਬਾਅਦ ਵਿਚ ਪ੍ਰਾਕ੍ਰਿਤਾਂ ਦੇ ਉੱਥਾਨ ਤੋਂ ਪਹਿਲਾਂ ਇਕ ਹੋਰ ਬਲਵਾਨ ਭਾਸ਼ਾ 'ਪਾਲੀ' ਨੇ ਭਾਰਤ ਦੇ ਬਹੁਤ ਸਾਰੇ ਭਾਗਾਂ ਉਤੇ ਆਪਣਾ ਪ੍ਰਭਾਵ ਪਾਇਆ। ਇਸ ਭਾਸ਼ਾ ਨੂੰ ਮਾਨਤਾ ਦੇਣ ਵਿਚ ਮਹਾਤਮਾ ਬੁੱਧ ਨੇ ਬਹੁਤ ਵੱਡਾ ਹਿੱਸਾ ਪਾਇਆ ਕਿਉਂਕਿ ਜਿਥੇ ਉਸ ਨੇ ਪੰਡਿਤ ਸ਼ਾਸਨ ਪ੍ਰਣਾਲੀ ਦੇ ਰੂੜੀਵਾਦ ਦੇ ਵਿਰੁਧ ਕ੍ਰਾਂਤੀ ਕੀਤੀ ਸੀ ਉਸਦੇ ਨਾਲ ਹੀ ਆਪਣੇ ਵਿਚਾਰਾਂ ਨੂੰ ਜਨ-ਭਾਸ਼ਾ ਵਿਚ ਪ੍ਰਗਟਾਉਣ ਦਾ ਹੀਲਾ ਵੀ ਕੀਤਾ। ਉਹ ਬ੍ਰਾਹਮਣ ਵਿਦਵਾਨਾਂ ਵਾਂਗ ਲੋਕਾਂ ਨੂੰ ਅਨਪੜ੍ਹ ਨਹੀਂ ਸੀ ਰੱਖਣਾ ਚਾਹੁੰਦਾ ਅਤੇ ਆਪਣੇ ਵਿਚਾਰ ਹਰ ਕੋਨੇ ਤੇ ਹਰ ਮਨੁੱਖ ਤਕ ਪਹੁੰਚਾਉਣਾ ਚਾਹੁੰਦਾ ਸੀ।

'ਪਾਲੀ' ਦੇ ਸ਼ਾਬਦਿਕ ਅਰਥ ਹਨ ਰਖਿਅਕ ਜਾਂ ਪਾਲਨਹਾਰ। ਜਿਸ ਦਾ ਦੂਜਾ

ਭਾਵ ਉਹ ਭਾਸ਼ਾ ਹੈ ਜਿਸ ਵਿਚ ਮਹਾਤਮਾ ਬੁਧ ਦੇ ਵਚਨ ਸੁਰਖਿਅਤ ਹਨ। ਸ੍ਰੀ ਵਿਦੂ ਸੇਖਰ ਨੇ ਇਸ ਦੇ ਅਰਥ ਪੰਕਤੀ ਕੀਤੇ ਹਨ ਅਰਥਾਤ ਇਸ ਵਿਚ ਬੁਧ ਦੀਆਂ ਪੰਕਤੀਆਂ ਲਿਖੀਆਂ ਜਾਂਦੀਆਂ ਰਹੀਆਂ ਹਨ। ਵੈਦਿਕ ਤੇ ਸੰਸਕ੍ਰਿਤ ਭਾਸ਼ਾ ਵਿਚ ਪਾਲੀ ਨੂੰ 'ਪਿੰਡ ਦੀ ਭਾਸ਼ਾ' ਆਖਿਆ ਜਾਂਦਾ ਸੀ। ਇਕ ਹੋਰ ਮੱਤ ਅਨੁਸਾਰ ਇਸ ਦਾ ਅਰਥ ਰਾਵਾਂਢੀ ਅਰਥਾਤ 'ਪ੍ਰਾਲੇਧਕ' ਵੀ ਹਨ। ਡਾ. ਮੈਕਸ ਵਿਲੇਸਰ ਨੇ ਪਾਲੀ ਨੂੰ ਪਾਟਲੀ-ਪੁਤਰ ਦੀ ਭਾਸ਼ਾ ਦਸਿਆ ਹੈ। ਇਕ ਹੋਰ ਪਰੰਪਰਾ ਅਨੁਸਾਰ ਇਸਨੂੰ ਚਰਵਾਹਿਆਂ ਦੀ ਭਾਸ਼ਾ ਦਸਿਆ ਜਾਂਦਾ ਹੈ। ਸਮੱਚੇ ਤੌਰ ਤੇ ਇਹ ਹੀ ਪ੍ਰਭਾਵ ਨਿਕਲਦਾ ਹੈ ਕਿ ਇਹ ਇਕ ਲੋਕ ਭਾਸ਼ਾ ਸੀ ਜਿਸ ਦੀ ਲੋਕ-ਪ੍ਰਿਯਤਾ ਨੂੰ ਵੇਖ ਕੇ ਹੀ ਮਹਾਤਮਾ ਬੁਧ ਨੇ ਇਸ ਨੂੰ ਅਪਣਾਇਆ।

ਇਸ ਦੇ ਜਨਮ ਸਥਾਨ ਬਾਰੇ ਵੀ ਕਈ ਮੱਤ ਹਨ। ਕਈ ਇਸ ਨੂੰ ਵਿੰਧਿਆਚਲ ਪ੍ਰਦੇਸ਼ ਦੇ ਦੱਖਣ ਵਲ ਦੀ ਭਾਸ਼ਾ ਮੰਨਦੇ ਹਨ ਪਰ ਅਸਲ ਵਿਚ ਇਹ ਬਿਹਾਰ ਦੀ ਲੋਕ ਭਾਸ਼ਾ ਸੀ, ਜਿਸ ਦੀ ਪ੍ਰੋੜਤਾ ਗ੍ਰੀਅਰਸਨ ਨੇ ਵੀ ਕੀਤੀ ਹੈ।

ਪਾਲੀ ਸਾਹਿਤ ਕਾਫੀ ਮਾਤਰਾ ਵਿਚ ਮਿਲਦਾ ਹੈ। ਖਾਸ ਕਰਕੇ ਤੀਸਰੀ ਸਦੀ ਈ. ਵਿਚ ਪਾਲੀ ਭਾਸ਼ਾ ਵਿਚ ਲਿਖੇ ਅਸ਼ੋਕ ਦੇ ਸ਼ਿਲਾਲੇਖ ਭਾਰਤ ਦੇ ਕੋਨੇ ਕੋਨੇ ਵਿਚ ਪ੍ਰਚਲਿਤ ਸਨ ਜਿਸ ਤੋਂ ਸਿੱਧ ਹੁੰਦਾ ਹੈ ਕਿ ਇਹ ਇਕ ਤਰ੍ਹਾਂ ਨਾਲ ਉੱਤਰੀ ਤੇ ਪੂਰਬੀ ਪੱਛਮੀ ਭਾਰਤ ਦੀ ਰਾਸ਼ਟਰ ਭਾਸ਼ਾ ਹੀ ਬਣ ਗਈ ਸੀ। ਪਾਲੀ ਦੇ ਵਿਕਾਸ ਵਿਚ ਤਕਸ਼ਿਲਾ ਯੂਨੀਵਰਸਿਟੀ ਦਾ ਬੜਾ ਵੱਡਾ ਹੱਥ ਹੈ। ਲਗ ਪਗ 800 ਈ. ਤਕ ਇਸ ਦਾ ਡੂੰਘਾ ਪ੍ਰਭਾਵ ਰਿਹਾ। ਇਥੋਂ ਤਕ ਕਿ ਬੁੱਧ ਦੇ ਪ੍ਰਚਾਰਕ ਇਸ ਨੂੰ ਏਸ਼ੀਆ ਦੇ ਕਈ ਹੋਰ ਮੁਲਕਾਂ ਵਿਚ ਲੈ ਗਏ।

ਇਹ ਖਿਆਲ ਗ਼ਲਤ ਹੈ ਕਿ ਪਾਲੀ ਸੰਸਕ੍ਰਿਤ ਦਾ ਵਿਕਸਿਤ ਰੂਪ ਸੀ। ਇਸ ਦਾ ਸਿੱਧਾ ਸੰਬੰਧ ਵੈਦਿਕ ਭਾਸ਼ਾ ਦੀ ਵਿਕਾਸ ਕਰ ਰਹੀ ਉਸ ਪ੍ਰਣਾਲੀ ਨਾਲ ਜਾ ਜੁੜਦਾ ਹੈ ਜੋ ਸਮੇਂ ਦੀ ਗਤੀ ਅਤੇ ਸਥਾਨ-ਪਰਿਵਰਤਨ ਨਾਲ ਲੋਕ ਭਾਸ਼ਾ ਬਣਦੀ ਜਾ ਰਹੀ ਸੀ। ਸੰਸਕ੍ਰਿਤ ਜਦੋਂ ਖਾਸ ਨਿਯਮਾਂ ਵਿਚ ਬੱਝ ਗਈ ਤਾਂ ਇਹ ਇਕ ਜੜ੍ਹ ਬੋਲੀ ਬਣ ਗਈ ਸੀ। ਇਸ ਵਿਚੋਂ ਵਿਕਾਸ ਕਰ ਰਹੀਆਂ ਬੋਲੀਆਂ ਆਪਣੇ ਮੂਲ ਇਤਿਹਾਸ ਨੂੰ ਤਾਂ ਲੱਭ ਸਕਦੀਆਂ ਹਨ ਪਰ ਇਸ ਨੂੰ ਮਾਤਾ ਆਖਣਾ ਗ਼ਲਤ ਹੋਵੇਗਾ।

ਪਾਲੀ ਦਾ ਪ੍ਰਾਚੀਨ ਗ੍ਰੰਥ 'ਗਾਥਾ' ਮਿਲਦਾ ਹੈ। ਇਕ ਹੋਰ ਗ੍ਰੰਥ ਦਾ ਵੇਰਵਾ ਮਿਲਿੰਦਾ-ਪਨ-ਹੋ ਨਾਂ ਦੇ ਗ੍ਰੰਥ ਵਿਚ ਮਿਲਦਾ ਹੈ, ਜਿਸ ਦੇ ਅਰਥ ਹਨ "ਮਿਲਿੰਦਾ ਦੇ ਪ੍ਰਸ਼ਨ ਜੋ ਕਿ ਰਾਜਾ **ਮਾਨੰਦਰ** ਅਤੇ ਭਿਕਸ਼ੂ ਨਾਗਸੈਨ ਦੇ ਵਿਚਾਲੇ ਵਾਦ-ਵਿਵਾਦ ਰੂਪ ਵਿਚ ਹੋਏ ਅਤੇ ਅੰਤ ਨੂੰ ਸਿਆਲਕੋਟ ਦੇ ਪ੍ਰਾਚੀਨ ਸ਼ਹਿਰ ਵਿਚ ਰਾਜਾ ਮਾਨੰਦਰ ਨੇ ਬੁਧ ਧਰਮ ਅਪਣਾ ਲਿਆ। ਇਹ ਰਚਨਾ 167-145 ਪੂ. ਈ. ਦੀ ਮੰਨੀ ਜਾਂਦੀ ਹੈ।

ਇਸ ਦਾ ਚੀਨੀ ਅਨੁਵਾਦ ਚੌਥੀ ਸਦੀ ਵਿਚ ਹੋਇਆ, ਪੰਜਵੀਂ ਸਦੀ ਵਿਚ ਬੁਧ ਘੋਸ਼ ਨੇ ਇਸ ਨੂੰ ਪਾਲੀ ਦੀ ਇਕ ਮਹਾਨ ਵਾਰਤਕ ਰਚਨਾ ਮੰਨਿਆ। ਇਸ ਰਚਨਾ ਦਾ ਮੂਲ ਸਥਾਨ ਵੀ ਪੰਜਾਬ ਮੰਨਿਆ ਜਾਂਦਾ ਹੈ।

'ਪਾਲੀ' ਦੀ ਦੂਜੀ ਜਗਤ ਪ੍ਰਸਿੱਧ ਰਚਨਾ 'ਜਾਤਕ' ਹੈ। ਇਸ ਵਿਚ 547 ਕਹਾਣੀਆਂ ਹਨ ਜੋ ਬੁਧ ਦੇ ਜਨਮ ਤੇ ਪੂਰਵ ਜਨਮਾਂ ਨਾਲ ਸੰਬੰਧਿਤ ਹਨ। ਇਸ ਮਹਾਨ ਪੁਸਤਕ ਤੋਂ ਪ੍ਰੇਰਣਾ ਲੈ ਕੇ ਅਜੰਤਾ ਅਲੌਰਾ ਦੀਆਂ ਕਲਾ ਕਿਰਤਾਂ ਨੇ ਜਨਮ ਲਿਆ ਅਤੇ ਇਨ੍ਹਾਂ ਕਹਾਣੀਆਂ ਦੇ ਚਿਤ੍ਰਮਈ ਨਮੂਨੇ ਦੂਜੇ ਦੇਸ਼ਾਂ ਵਿਚ ਵੀ ਮਿਲਦੇ ਹਨ। ਇਸੇ ਤਰ੍ਹਾਂ 'ਧਮ ਪਦ' ਇਕ ਹੋਰ ਮਹਾਨ ਧਾਰਮਕ ਗ੍ਰੰਥ ਹੈ, ਜਿਸ ਦੇ ਅਨੁਵਾਦ ਭਾਰਤ ਤੇ ਦੁਨੀਆਂ ਦੀਆਂ ਕਈ ਬੋਲੀਆਂ ਵਿਚ ਹੋ ਚੁਕੇ ਹਨ। ਪਾਲੀ ਭਾਸ਼ਾ ਦੀਆਂ ਆਪਣੀਆਂ ਵਿਸ਼ੇਸ਼ਤਾਈਆਂ ਹਨ; ਜਿਥੇ ਸੰਸਕ੍ਰਿਤ ਵਿਚ 'ਲੀ' ਤੇ 'ਰੀ' ਆਦਿ ਧੁਨੀਆਂ ਲੋਪ ਹੋ ਜਾਂਦੀਆਂ ਹਨ ਉਥੇ ਪਾਲੀ ਨੇ ਵੈਦਿਕ ਭਾਸ਼ਾ ਦੇ ਪ੍ਰਭਾਵ ਕਾਰਣ ਇਨ੍ਹਾਂ ਨੂੰ ਕਾਇਮ ਰਖਿਆ ਹੈ। ਪਾਲੀ ਸਰਲਤਾ ਵਲ ਵਿਕਾਸ ਕਰ ਰਹੀ ਸੀ ਅਤੇ ਦੁਤ ਸੁਰ ਦਾ ਤਿਆਗ ਕੀਤਾ ਜਾ ਰਿਹਾ ਸੀ। ਵਿਅੰਜਨਾਂ ਦੀ ਬਹੁ-ਸੰਜੋਗਾਤਮਕਤਾ ਦੀ ਥਾਂ ਦੁਤ ਵਿਅੰਜਨ ਵਲ ਝੁਕਾਉ ਸ਼ੁਰੂ ਹੋਇਆ, ਲੰਬੇ ਸੁਰ ਘਟ ਗਏ । ਕਾਰਕ 7 ਦੀ ਥਾਂ 6 ਹੋ ਗਏ। ਕੁਝ ਤੱਤ ਸੰਸਕ੍ਰਿਤ ਨਾਲ ਵੀ ਮਿਲਦੇ ਹਨ ਜਿਵੇਂ ਪੜਨਾਂਵ, ਵਿਸ਼ੇਸ਼ਣ, ਸੰਖਿਆ ਵਾਚਕ ਆਦਿ ਧੁਨੀਆਂ ਸੰਸਕ੍ਰਿਤ ਵਰਗੀਆਂ ਹਨ। ਵਚਨ ਤਿੰਨ ਦੀ ਥਾਂ ਦੋ ਵਰਤੇ ਜਾਣ ਲਗ ਪਏ। ਨਾਉਂ ਦੇ ਪ੍ਰਤਯ ਵਿਚ ਧੁਨੀਆਂ ਦੀ ਵਰਤੋਂ ਹੋਣ ਲਗੀ। ਵਾਚ ਤਿੰਨ ਦੀ ਥਾਂ ਦੋ ਹੋ ਗਏ।

ਪਾਲੀ ਸਾਡੇ ਭਾਸ਼ਾ ਵਿਕਾਸ ਦਾ ਉਹ ਪੜਾਅ ਹੈ ਜੋ ਸੰਸਕ੍ਰਿਤ ਤੇ ਪ੍ਰਾਕ੍ਰਿਤ ਦੇ ਵਿਚਕਾਰ ਆਉਂਦਾ ਹੈ। ਇਸ ਨੂੰ ਅਸੀਂ ਪ੍ਰਾਕ੍ਰਿਤ ਦੀ ਪੂਰਵ ਵਰਤੀ ਭਾਸ਼ਾ ਵੀ ਕਹਿ ਸਕਦੇ ਹਾਂ।

## ਪ੍ਰਾਕ੍ਰਿਤ :

ਪ੍ਰਾਕ੍ਰਿਤ ਭਾਰਤੀ ਭਾਸ਼ਾਵਾਂ ਦੇ ਵਿਕਾਸ ਦਾ ਦੂਜਾ ਪੜਾਅ ਹੈ। ਇਸ ਦੇ ਸ਼ਾਬਦਿਕ ਅਨੁਛੇਦ ਇਸ ਪ੍ਰਕਾਰ ਹਨ। ਪ੍ਰਾ+ਕ੍ਰਿਤ ਅਰਥਾਤ ਪਹਿਲੀ-ਸੰਸਕ੍ਰਿਤ ਤੋਂ ਪਹਿਲਾਂ ਦੀ ਭਾਸ਼ਾ। ਇਹ ਸੰਧੀ-ਛੇਦ ਪਿਸ਼ੋਲ ਨੇ ਕੀਤਾ ਹੈ।

ਦੂਜਾ ਮੱਤ ਹੇਮ ਚੰਦਰ ਦਾ ਮੰਨਿਆ ਜਾਂਦਾ ਹੈ, ਜਿਸ ਦੇ ਵਿਚਾਰ ਅਨੁਸਾਰ ਪ੍ਰਾਕ੍ਰਿਤ ਸੰਸਕ੍ਰਿਤ ਵਿਚੋਂ ਨਿਕਲੀ ਹੋਈ ਭਾਸ਼ਾ ਹੈ। ਕਈ ਲੋਕ ਇਸ ਨੂੰ ਉਹ ਲੋਕ-ਭਾਸ਼ਾ ਕਹਿੰਦੇ ਹਨ ਜਿਸ ਵਿਚ ਵਿਆਕਰਣ ਦੇ ਬਹੁਤੇ ਨੇਮਾਂ ਦੀ ਪਾਲਨਾ ਨਹੀਂ ਕੀਤੀ ਜਾਂਦੀ, ਅਰਥਾਤ ਸਾਧਾਰਣ ਲੋਕਾਂ ਦੀ ਕੁਦਰਤੀ ਬੋਲੀ।

ਅਸਲ ਵਿਚ ਇਸ ਪ੍ਰਾਕ੍ਰਿਤ ਦਾ ਸੰਬੰਧ ਭਾਸ਼ਾ ਵਿਕਾਸ ਦੀ ਉਸ ਲੜੀ ਨਾਲ ਜਾ ਜੁੜਦਾ ਹੈ ਜਿਸ ਵਿਚੋਂ ਪਾਲੀ ਭਾਸ਼ਾ ਨੇ ਜਨਮ ਲਿਆ। ਇਸ ਲਈ ਅਸੀਂ ਇਸ ਦਾ

ਸੰਬੰਧ ਵੈਦਿਕ ਭਾਸ਼ਾ ਨਾਲ ਜੋੜਦੇ ਹਾਂ ਕਿਉਂਕਿ ਸੰਸਕ੍ਰਿਤ ਦਾ ਜਨ-ਭਾਸ਼ਾ ਨਾਲ ਕੋਈ ਸੰਬੰਧ ਨਹੀਂ ਸੀ। ਇਸ ਦਾ ਦੌਰ 200 ਈ. ਤੋਂ 600 ਈ. ਤਕ ਮੰਨਿਆ ਜਾਂਦਾ ਹੈ। ਇਹ ਭਾਸ਼ਾਵਾਂ ਬਣਨ ਲਈ ਵੀ ਭਾਰਤੀ ਭਾਸ਼ਾਵਾਂ ਸੰਕ੍ਰਾਂਤੀ ਕਾਲ ਵਿਚੋਂ ਲੰਘਦੀਆਂ ਹਨ ਅਤੇ ਇਹ ਪ੍ਰਾਕ੍ਰਿਤਾਂ ਯਾਤਰਾ ਕਰਦੀਆਂ ਹੋਈਆਂ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਵਿਚ ਅੱਡ ਅੱਡ ਰੂਪ ਧਾਰ ਗਈਆਂ। ਪ੍ਰਾਚੀਨ ਪ੍ਰਾਕ੍ਰਿਤਾਂ ਦੀ ਹੋਂਦ ਬਾਰੇ ਹੇਠ ਲਿਖੇ ਮੂਲ ਆਧਾਰ ਹਨ :

### (ੳ) ਅਸ਼ਵ-ਘੋਸ਼ ਦੇ ਨਾਟਕਾਂ ਦੀ ਪ੍ਰਾਕ੍ਰਿਤ :

ਅਸ਼ਵਘੋਸ਼ ਇਕ ਪ੍ਰਸਿੱਧ ਨਾਟਕਕਾਰ ਸੀ ਤੇ ਉਸ ਦਾ ਰਚਨ ਕਾਲ 100 ਈ. ਮੰਨਿਆ ਜਾਂਦਾ ਹੈ। ਇਸ ਦੀਆਂ ਹੱਥ ਲਿਖਤਾਂ ਨੂੰ ਇਕ ਜਰਮਨ ਵਿਦਵਾਨ ਲਿਊਡਰਸ ਨੇ ਸੰਪਾਦਿਤ ਕੀਤਾ, ਇਸ ਵਿਚ ਤਿੰਨ ਪ੍ਰਾਕ੍ਰਿਤਾਂ ਦੇ ਅੰਸ਼ ਮਿਲਦੇ ਹਨ : ਪ੍ਰਾਚੀਨ ਮਾਗਧੀ, ਸ਼ੌਰਸੈਣੀ ਤੇ ਅਰਧ-ਮਾਗਧੀ। ਇਨ੍ਹਾਂ ਉਤੇ ਸੰਸਕ੍ਰਿਤ ਦਾ ਸਾਹਿਤਿਕ ਪ੍ਰਭਾਵ ਜ਼ਰੂਰ ਨਜ਼ਰ ਆਉਂਦਾ ਹੈ। ਅਸਲ ਵਿਚ ਇਹ ਪ੍ਰਾਕ੍ਰਿਤ ਪਰੰਪਰਾ ਦਾ ਆਰੰਭ ਸਨ।

### (ਅ) ਧਮ-ਪਦ ਦੀ ਪ੍ਰਾਕ੍ਰਿਤ :

ਧਮ-ਪਦ ਇਕ ਪ੍ਰਸਿੱਧ ਬੋਧੀ ਗ੍ਰੰਥ ਹੈ। ਇਹ ਖਰੋਸ਼ਠੀ ਲਿਪੀ ਵਿਚ ਲਿਖਿਆ ਹੋਇਆ ਲੇਖ-ਸੰਗ੍ਰਹਿ ਆਖਿਆ ਜਾ ਸਕਦਾ ਹੈ। ਜਿਸ ਨੂੰ 1862 ਈ. ਵਿਚ ਇਕ ਫਰਾਂਸੀਸੀ ਵਿਦਵਾਨ ਨੇ ਖੋਤਾਨ ਵਿਚ ਲੱਭਿਆ। ਇਸ ਦੀ ਰਚਨਾ 200 ਈ. ਦੇ ਲਗ ਪਗ ਮੰਨੀ ਗਈ ਹੈ। ਇਹ ਪ੍ਰਾਕ੍ਰਿਤ ਭਾਰਤ ਤੋਂ ਬਾਹਰ ਚੀਨੀ, ਤੁਰਕਿਸਤਾਨ ਦੇ ਇਕ ਪ੍ਰਦੇਸ਼ ਨੀਯ ਤੋਂ ਪ੍ਰਾਪਤ ਹੋਈ ਹੈ ਜੋ ਕਿ ਖਰੋਸ਼ਠੀ ਲਿਪੀ ਵਿਚ ਲਿਖੀ ਹੋਈ ਸੀ। ਇਹ ਵੀ ਧਮ ਪਦ ਵਾਂਗ ਭਾਰਤ ਦੇ ਪੱਛਮੀ ਪ੍ਰਦੇਸ਼ਾਂ ਦੀ ਬੋਲੀ ਆਖੀ ਜਾ ਸਕਦੀ ਹੈ। ਇਸ ਉਤੇ ਈਰਾਨੀ ਭਾਸ਼ਾ ਦਾ ਪ੍ਰਭਾਵ ਹੈ।

ਇਨ੍ਹਾਂ ਪ੍ਰਾਕ੍ਰਿਤਾਂ ਬਾਰੇ ਵਰਰੁਚੀ ਦੇ ਵਿਆਕਰਣ 'ਪ੍ਰਾਕ੍ਰਿਤ ਪ੍ਰਕਾਸ਼' ਤੋਂ ਬਹੁਤ ਕੁਝ ਪਤਾ ਲਗਦਾ ਹੈ। ਵਰਰੁਚੀ ਦੀ ਇਹ ਰਚਨਾ ਪਹਿਲੀ ਸਦੀ ਦੀ ਮੰਨੀ ਜਾਂਦੀ ਹੈ।

ਪ੍ਰਾਕ੍ਰਿਤਾਂ ਦੇ ਕਈ ਭੇਦ ਕੀਤੇ ਗਏ ਹਨ। ਧਾਰਮਿਕ ਦ੍ਰਿਸ਼ਟੀ ਤੋਂ ਪਾਲੀ, ਅਰਧ-ਮਾਗਧੀ, ਜੈਨ-ਮਹਾਰਾਸ਼ਟਰੀ ਤੇ ਜੈਨ-ਸ਼ੌਰਸੈਣੀ, ਮਾਗਧੀ ਤੇ ਪੈਸ਼ਾਚੀ ਆਦਿ ਕੀਤੇ ਜਾਂਦੇ ਹਨ। ਇਹ ਭਾਸ਼ਾਵਾਂ ਇਕ ਮੂਲ ਨਾਲ ਸੰਬੰਧਿਤ ਹੋਣ ਦੇ ਬਾਵਜੂਦ, ਭੂਗੋਲਕ ਕਾਰਣਾਂ ਕਰਕੇ ਭਿੰਨਤਾ ਧਾਰਨ ਕਰਦੀਆਂ ਜਾਂਦੀਆਂ ਹਨ। ਹੇਮ ਚੰਦਰ ਨੇ ਵੀ ਤਿੰਨ ਨਾਂ ਦਿਤੇ ਹਨ ਪਰ ਇਹ ਸਥਾਨਕ ਨਾਮ ਆਖੇ ਜਾ ਸਕਦੇ ਹਨ, ਭਾਵੇਂ ਸਮੁੱਚੇ ਤੌਰ ਤੇ ਅਸੀਂ ਚਾਰ ਪ੍ਰਾਕ੍ਰਿਤਾਂ ਉਪਰ ਚਰਚਾ ਕਰਾਂਗੇ ਪਰ ਹੇਠ ਲਿਖੇ ਨਾਂ ਵੀ ਇਤਿਹਾਸ ਵਿਚ ਮਿਲਦੇ ਹਨ, ਜਿਵੇਂ :

ਸ਼ਾਪਕਾਰੀ

ਟਕੀ

ਵਾਹਲਿਕੀ

ਆਬਰੀ

ਚਾਨ ਡਾਲੀ

ਆਭੀਰਕਾ

ਆਵੰਤੀ

ਦਾਖਸ਼ਿਨ-ਤਾਵਯ

ਭੂਤ ਭਾਸ਼ਾ ਤੇ ਗੌੜੀ ਆਦਿ।

ਇਸ ਦੇ ਨਾਲ ਨਾਲ ਗਾਥਾ ਦਾ ਨਾਂ ਵੀ ਲਿਆ ਜਾਂਦਾ ਹੈ। ਗਾਥਾ ਅਸਲ ਵਿਚ ਪ੍ਰਾਕ੍ਰਿਤ ਸੰਸਕ੍ਰਿਤ ਦਾ ਮਿਸ਼ਰਣ ਹੈ। ਇਸ ਵਿਚ ਵੀ ਬੌਧ-ਗ੍ਰੰਥ ਮਿਲਦੇ ਹਨ। ਕੁਝ ਵਿਦਵਾਨਾਂ ਨੇ ਪੱਛਮੀ ਪ੍ਰਾਕ੍ਰਿਤ ਦੀ ਹੋਂਦ ਨੂੰ ਵੀ ਮੰਨਿਆ ਹੈ ਜੋ ਸਿੰਧ ਵਿਚ ਬੋਲੀ ਜਾਂਦੀ ਸੀ। ਇਸ ਵਿਚੋਂ ਵ੍ਰਾਚੜ ਨਾਂ ਦੀ ਅਪਭ੍ਰੰਸ਼ ਦਾ ਵਿਕਾਸ ਹੋਇਆ, ਉਸ ਵਿਚੋਂ ਆਧੁਨਿਕ ਸਿੰਧੀ ਨੇ ਜਨਮ ਲਿਆ। ਕੈਕਯ ਨਾਂ ਦੀ ਇਕ ਪ੍ਰਾਕ੍ਰਿਤ ਲਹਿੰਦਾ ਤੇ ਪੰਜਾਬੀ ਦੇ ਸੰਕ੍ਰਾਂਤੀ ਕਾਲ ਸਮੇਂ ਬੋਲੀ ਜਾਂਦੀ ਸੀ। ਪਹਾੜੀ ਭਾਸ਼ਾਵਾਂ "ਖਸ" ਪ੍ਰਾਕ੍ਰਿਤ ਵਿਚੋਂ ਨਿਕਲੀਆਂ ਦਸੀਆਂ ਜਾਂਦੀਆਂ ਹਨ। ਪਰਬਤਾਂ ਵਿਚੋਂ ਲੰਘਦੀ ਗੰਗਾ ਕਿਨਾਰੇ ਦੀ ਇਕ ਛੋਟੀ ਜਿਹੀ ਪ੍ਰਾਕ੍ਰਿਤ ਪਾਂਚਾਲੀ ਦਾ ਨਾਂ ਵੀ ਲਿਆ ਜਾਂਦਾ ਹੈ। ਹੇਮ ਚੰਦਰ ਦੀ 'ਚੂਲਿਕਾ', ਭੂਤ ਭਾਸ਼ਾ ਜਿਸ ਨੂੰ ਪੈਸ਼ਾਚੀ ਕਹਿੰਦੇ ਹਨ, ਵਿਚ ਲਿਖੀ ਮੰਨੀ ਜਾਂਦੀ ਹੈ।

ਪ੍ਰਾਕ੍ਰਿਤ ਭਾਸ਼ਾਵਾਂ ਹਾਲੇ ਸੰਜੋਗਾਤਮਕ ਹੀ ਸਨ ਪਰ ਇਨ੍ਹਾਂ ਵਿਚ ਸੰਸਕ੍ਰਿਤ ਵਰਗਾ ਬਣਾਵਟੀਪਨ ਨਹੀਂ ਸੀ। ਲੋਕ-ਭਾਸ਼ਾਵਾਂ ਹੋਣ ਕਰਕੇ ਇਨ੍ਹਾਂ ਦੇ ਸੁਰ ਵਿਚ ਸੰਗੀਤ ਦੀ ਥਾਂ ਬਲ ਪ੍ਰਯੋਗ ਵਧੇਰੇ ਕੀਤਾ ਜਾਂਦਾ ਸੀ। ਪਾਲੀ ਵਾਂਗ ਇਨ੍ਹਾਂ ਵਿਚ ਰੀ, ਲੀ, ਐ, ਓ ਸੁਰ ਨਹੀਂ ਸਨ, ਤਿੰਨ-ਅਖਰੇ ਵਿਅੰਜਨਾਂ ਦੀ ਥਾਂ ਵਿਚਕਾਰਲਾ ਅੱਖਰ ਤਿਆਗਣ ਦੀ ਰੁਚੀ ਪ੍ਰਚਲਿਤ ਹੋ ਰਹੀ ਸੀ ਜਿਵੇਂ ਦੁਗਧ ਦੀ ਥਾਂ ਦੁੱਧ, ਰਕਤ ਦੀ ਥਾਂ ਰੱਤ ਆਦਿਕ। ਕਈ ਥਾਂ ਵਿਅੰਜਨ ਲੋਪ ਹੋਣ ਤੇ ਸੁਰ ਦੀ ਵਰਤੋਂ ਹੁੰਦਾ ਸੀ, ਜਿਵੇਂ ਕੋਕਲ ਦੀ ਥਾਂ ਕੋਇਲ ਸ਼ਬਦ ਵਿਚ ਦੋ ਨਵੇਂ ਸੁਰ ਏ ਤੇ ਓ ਪੈਦਾ ਹੋ ਗਏ। ਕੁਝ ਸੁਰਾਂ ਦੀ ਥਾਂ 'ਹ' ਮਹਾਂਪ੍ਰਾਣ ਵਿਅੰਜਨ ਵਰਤਿਆ ਜਾਂਦਾ ਸੀ ਜਿਵੇਂ ਮੁਖ ਦੀ ਥਾਂ ਮੂੰਹ।

ਇਥੇ ਅਸੀਂ ਹੇਠ ਲਿਖੀਆਂ ਪੰਜ ਪ੍ਰਾਕ੍ਰਿਤਾਂ ਦਾ ਵਿਸਤਾਰ ਕਰਾਂਗੇ :

**ਸ਼ੌਰਸੈਨੀ :**

ਇਹ ਮਥਰਾ ਜਾਂ ਸੁਰਸੈਨ ਦੇ ਆਲੇ ਦੁਆਲੇ ਦੀ ਬੋਲੀ ਸੀ। ਇਸ ਦਾ ਨਿਕਾਸ ਪਾਲੀ ਯੁੱਗ ਦੀ ਬੋਲੀ ਤੋਂ ਸ਼ੁਰੂ ਹੁੰਦਾ ਹੈ। ਮਧਪ੍ਰਦੇਸ਼ ਵਿਚ ਸੰਸਕ੍ਰਿਤ ਦਾ ਡੂੰਘਾ ਪ੍ਰਭਾਵ

ਹੋਣ ਕਰਕੇ ਸ਼ੌਰਸੈਣੀ ਉਪਰ ਸੰਸਕ੍ਰਿਤ ਦੀ ਧਾਹ ਚੜ੍ਹੀ ਹੋਈ ਸੀ। ਇਸ ਭਾਸ਼ਾ ਵਿਚ ਗੱਦ ਦੇ ਨਮੂਨੇ ਵੀ ਮਿਲਦੇ ਹਨ ਅਤੇ ਅਸ਼ਵ ਘੋਸ਼ ਦੇ ਨਾਟਕਾਂ ਵਿਚ ਇਸੇ ਪ੍ਰਾਕ੍ਰਿਤ ਦਾ ਦਾ ਰੂਪ ਮਿਲਦਾ ਹੈ। ਜੈਨੀ ਗ੍ਰੰਥ ਵੀ ਇਸ ਪ੍ਰਾਕਿਤ ਵਿਚ ਹਨ।

**ਵਿਸ਼ੇਸ਼ਤਾਈਆਂ :**

1. ਤ-ਥ ਵਿਅੰਜਨ, ਦ ਜਾਂ ਧ ਵਿਚ ਬਦਲ ਜਾਂਦੇ ਹਨ।
2. ਦ, ਧ ਵਿਅੰਜਨ ਨਾਲ ਇਕ ਉਚਾਰਣ ਵਧ ਜਾਂਦਾ ਹੈ।
3. 'ਕ੍ਸ਼' = ਕ. ਖ. ਬਣ ਜਾਂਦਾ ਹੈ।

ਰੂਪਕ ਪੱਖ ਤੋਂ ਸੰਸਕ੍ਰਿਤ ਵਲ ਝੁਕਾ ਰਖਦੀ ਹੈ ਅਤੇ ਇਸ ਦੇ ਨਾਲ ਹੀ ਮਹਾਂ-ਰਾਸ਼ਟਰੀ ਨਾਲ ਸਮਤਾ ਵੀ ਹੈ।

2. **ਪੈਸ਼ਾਚੀ :** ਪੈਸ਼ਾਚੀ ਭਾਸ਼ਾ ਭਾਰਤੀ ਭਾਸ਼ਾ ਇਤਿਹਾਸ ਵਿਚ ਇਕ ਵਿਸ਼ੇਸ਼ ਵਰਣਨ ਦਾ ਕਾਰਣ ਬਣੀ ਹੋਈ ਹੈ। ਪੈਸ਼ਾਚੀ ਸ਼ਬਦ ਦਾ ਅਨੁਛੇਦ ਪਿਸ਼+ਅਸ਼ ਅਰਥਾਤ ਮਾਸ ਖਾਣ ਵਾਲਿਆਂ ਦੀ ਬੋਲੀ ਹੈ। ਡਾ. ਸ਼ਾਮ ਸੁੰਦਰ ਦਾਸ ਨੇ ਇਸ ਸ਼ਬਦ ਨੂੰ ਪਸ਼ਚਾਤ ਵਿਚੋਂ ਵਿਕਸਿਤ ਹੋਇਆ ਸ਼ਬਦ ਆਖਿਆ ਹੈ। ਇਸੇ ਨੂੰ ਭੂਤ ਭਾਸ਼ਾ ਵੀ ਕਹਿੰਦੇ ਹਨ। ਇਹ ਆਰੀਆ ਪਹਿਲੇ ਟੋਲਿਆਂ ਤੋਂ ਬਾਅਦ ਆਏ ਟੋਲਿਆਂ ਦੀ ਭਾਸ਼ਾ ਸੀ ਅਤੇ ਇਸ ਨੂੰ ਨਫ਼ਰਤ ਨਾਲ 'ਮਗਰੋਂ ਆਏ, ਪਿਛਾਂਹ-ਖਿਚੂ' ਆਦਿ ਸ਼ਬਦਾਂ ਨਾਲ ਤ੍ਰਿਸਕਾਰਿਆ ਗਿਆ। ਇਸ ਨੂੰ ਪਹਿਲਾਂ ਬਿੰਧਿਆਚਲ ਦੀ ਭਾਸ਼ਾ ਵੀ ਕਿਹਾ ਜਾਂਦਾ ਸੀ। ਅਸਲ ਵਿਚ ਇਹ ਭਾਰਤ ਦੀ ਉੱਤਰੀ ਪੱਛਮੀ ਸੀਮਾ ਦੀ ਬੋਲੀ ਹੈ। ਇਸ ਉਤੇ ਬੇਸ਼ਕ ਈਰਾਨੀ ਅਰਥਾਤ ਦਰਦ ਭਾਸ਼ਾਵਾਂ ਦਾ ਪ੍ਰਭਾਵ ਹੈ ਪਰ ਅਸੀਂ ਇਸ ਨੂੰ ਭਾਰਤੀ ਬੋਲੀ ਹੀ ਮੰਨਾਂਗੇ ਕਿਉਂਕਿ ਪੰਜਾਬੀ ਤੋਂ ਪਹਿਲਾਂ ਦੀ ਅਪਭ੍ਰੰਸ਼ ਉਤੇ ਇਸ ਦਾ ਡੂੰਘਾ ਪ੍ਰਭਾਵ ਨਜ਼ਰ ਆਉਂਦਾ ਹੈ। ਰਿਸ਼ੀ ਮਾਰਕੰਡੇ ਨੇ ਇਸ ਦੇ ਤਿੰਨ ਰੂਪ ਮੰਨੇ ਹਨ :

1. ਕੈਕਯ
2. ਪੰਚਾਲ
3. ਸ਼ੌਰਸੈਣੀ

ਕਈਆਂ ਨੇ ਇਸ ਦੇ ਬਾਰਾਂ ਭੇਦ ਕੀਤੇ ਹਨ ਜਿਸ ਤੋਂ ਸਿੱਧ ਹੁੰਦਾ ਹੈ ਕਿ ਇਹ ਬਹੁਤ ਵਡੇ ਪਾਸਾਰ ਦੀ ਬੋਲੀ ਸੀ।

**ਵਿਸ਼ੇਸ਼ਤਾ** : ਦੋ ਸੁਰਾਂ ਦੇ ਵਿਚ ਆਉਣ ਵਾਲੇ ਸਪਰਸ਼ ਵਰਗਾਂ ਦੇ ਤੀਸਰੇ ਚੌਥੇ ਵਿਅੰਜਨ, ਇਸ ਵਿਚ ਪਹਿਲੇ ਤੇ ਦੂਸਰੇ ਹੋ ਜਾਂਦੇ ਹਨ, ਜਿਵੇਂ :

ਗਗਨ = ਗਕਨ, ਮੇਘ-ਮੇਖੋਂ

'ਸ਼' ਦੀ ਥਾਂ 'ਸ' ਦੀ ਵਰਤੋਂ ਹੋਣ ਲਗੀ। ਦੂਜੀਆਂ ਪ੍ਰਾਕ੍ਰਿਤਾਂ ਵਾਂਗ ਸੁਰਾਂ ਵਿਚ ਆਉਣ ਵਾਲੇ ਸਪਰਸ਼ ਲੋਪ ਨਹੀਂ ਹੁੰਦੇ, ਜਿਵੇਂ :

ਮਦੁਰ = ਮਥੁਰ

ਸਮੁੱਚੇ ਤੌਰ ਤੇ ਇਸ ਦੀ ਈਰਾਨੀ ਭਾਸ਼ਾ ਨਾਲ ਬਹੁਤ ਸਮਾਨਤਾ ਹੈ, ਵਰਰੁਚੀ ਨੇ ਇਸ ਦੀ ਇਕ ਹੋਰ ਵਿਸ਼ੇਸ਼ਤਾ ਦੱਸੀ ਹੈ। ਗ—ਤ ਵਿਚ, ਦ—ਤ ਵਿਚ, ਗ—ਕ ਵਿਚ ਤੇ ਬ—ਪ ਵਿਚ ਪ੍ਰਵਿਤ ਹੋ ਜਾਂਦਾ ਹੈ। ਇਸ ਵਿਚ ਮੂਰਧਨੀ ਵਿਅੰਜਨ ਬਹੁਤ ਘਟ ਹਨ, ਕਈ ਵਾਰ ਇਹ ਦੰਤੀ ਹੋ ਜਾਂਦੇ ਹਨ ( ਤ ਥ ਦ ਧ ਨ )।

ਪੈਸ਼ਾਚੀ ਨੇ ਭਾਰਤ ਦੀਆਂ ਹੇਠ ਲਿਖੀਆਂ ਭਾਸ਼ਾਵਾਂ ਦੀ ਸਿਰਜਨਾ ਵਿਚ ਵੱਡਾ ਹਿੱਸਾ ਪਾਇਆ ਹੈ :

ਪੰਜਾਬੀ, ਸਿੰਧੀ, ਉੱਤਰੀ ਕਸ਼ਮੀਰੀ, ਪਾਲੀ ਤੇ ਕੋਂਕਣੀ ਆਦਿ।

**ਮਹਾਰਾਸ਼ਟਰੀ** : ਇਸ ਦਾ ਮੂਲ ਸਥਾਨ ਮਹਾਰਾਸ਼ਟਰ ਹੈ। ਕਈ ਲੋਕਾਂ ਨੇ ਇਸ ਨੂੰ ਪੂਰੇ ਭਾਰਤ ਦੀ ਭਾਸ਼ਾ ਵੀ ਆਖਿਆ ਹੈ, ਜੋ ਕਿ ਗਲਤ ਹੈ। ਇਹ ਸ਼ੌਰਸੈਨੀ ਤੋਂ ਬਾਅਦ ਹੋਂਦ ਵਿਚ ਆਈ, ਡਾ. ਕੁਮਾਰ ਸੇਨ ਤੇ ਮਨਮੋਹਨ ਘੋਸ਼ ਨੇ ਇਹ ਮਤ ਦਿੱਤਾ ਹੈ। ਇਸ ਦੀ ਸਾਹਿਤਿਕ ਪਰੰਪਰਾ ਬੜੀ ਅਮੀਰ ਹੈ ਅਤੇ ਇਸ ਨੂੰ ਕਾਵਿ-ਭਾਸ਼ਾ ਆਖ ਸਕਦੇ ਹਾਂ। ਹੇਠ ਲਿਖੇ ਮਹਾਨ ਗ੍ਰੰਥ ਇਸ ਭਾਸ਼ਾ ਵਿਚ ਮਿਲਦੇ ਹਨ : ਗਾਹਾ-ਸਤਸਈ, ਰਾਵਲਾ-ਵਹੋ, ਬਜਾ-ਲਗ ਆਦਿਕ।

ਇਥੋਂ ਤਕ ਕਿ ਕਾਲੀਦਾਸ ਤੇ ਹਰਸ਼ ਦੇ ਨਾਟਕਾਂ ਦੇ ਗੀਤਾਂ ਦੀ ਭਾਸ਼ਾ ਵੀ ਇਹੋ ਹੀ ਹੈ। ਚਿਟਕਪੜੀਏ ਜੈਨੀਆਂ ਦੇ ਵਾਰਤਕ ਗ੍ਰੰਥ ਅਤੇ ਕੁਝ ਬੋਧ ਗ੍ਰੰਥ ਵੀ ਇਸ ਭਾਸ਼ਾ ਵਿਚ ਮਿਲਦੇ ਹਨ। ਇਹ ਮਰਾਠੀ ਭਾਸ਼ਾ ਦੀ ਮੂਲ ਮਾਂ ਹੈ।

**ਵਿਸ਼ੇਸ਼ਤਾ** : ਇਸ ਵਿਚ ਦੋ ਸੁਰਾਂ ਵਿਚ ਆਉਣ ਵਾਲੇ ਅਲਪ ਪ੍ਰਾਣ ਸਪਰਸ਼ ਕ—ਤ—ਪ —ਗ—ਦ ਆਮ ਤੌਰ ਤੇ ਲੋਪ ਹੋ ਜਾਂਦੇ ਹਨ। ਮਹਾਂ ਪ੍ਰਾਣ ਸਪਰਸ਼ ਖ ਦੀ ਥਾਂ—ਫ, —ਧ—ਘ 'ਹ' ਵਿਚ ਪ੍ਰਵਿਤ ਹੋ ਜਾਂਦੇ ਹਨ। ਜਿਵੇਂ ਕ੍ਰੋਧ ਦੀ ਕ੍ਰੋਹ, ਕਥਯਤੀ ਦੀ ਥਾਂ ਕਹਈ। ਸ—ਸ਼ ਉਸ਼ਮ ਧੁਨੀਆਂ ਵੀ 'ਹ' ਵਿਚ ਪ੍ਰਵਿਤ ਹੋ ਜਾਂਦੀਆਂ ਹਨ, ਚਵਰਗ ਦੀ ਥਾਂ ਤਵਰਗ ਬਣ ਜਾਂਦਾ ਹੈ। ਜਿਥੇ ਹੋਰ ਪ੍ਰਾਕ੍ਰਿਤਾਂ ਵਿਚ ਵਿਚਕਾਰਲਾ ਸੁਰ ਲੋਪ ਹੋ ਜਾਂਦਾ ਹੈ। ਉਥੇ ਇਸ ਭਾਸ਼ਾ ਵਿਚ ਯ ਵਿਅੰਜਨ ਦੀ ਵਰਤੋਂ ਕਰਦੇ ਹਨ।

**ਮਾਗਧੀ** : ਮਗਧ ਦੀ ਮਹਾਨ ਭਾਸ਼ਾ ਹੈ। ਵਰਰੁਚੀ ਨੇ ਇਸ ਨੂੰ ਸ਼ੌਰਸੈਨੀ ਵਿਚੋਂ ਨਿਕਲੀ ਭਾਸ਼ਾ ਆਖਿਆ ਹੈ। ਲੰਕਾ ਵਿਚ ਪਾਲੀ ਨੂੰ ਮਾਗਧੀ ਕਹਿੰਦੇ ਹਨ। ਸੰਸਕ੍ਰਿਤ ਨਾਟਕਾਂ ਵਿਚ ਨਿਮਨ ਜਾਤੀ ਦੇ ਲੋਕ ਇਸ ਭਾਸ਼ਾ ਦੀ ਵਰਤੋਂ ਕਰਦੇ ਸਨ। ਇਸ ਪਿਛੋਂ ਵਾਹਲੀਕੀ, ਟੱਕੀ, ਸ਼ਾਬਰੀ ਤੇ ਚਾਨ-ਡਾਲੀ ਆਦਿਕ ਉਪ-ਪ੍ਰਾਕ੍ਰਿਤਾਂ ਵੀ ਨਿਕਲੀਆਂ ਹਨ।

**ਵਿਸ਼ੇਸ਼ਤਾ** : ਸ ਤੇ ਸ਼ (ਸ਼) ਸ਼ ਬਣ ਜਾਂਦਾ ਹੈ। ਰ, ਲ ਵਿਚ ਪ੍ਰਵਿਤ ਹੋ ਜਾਂਦਾ ਹੈ। ਸਤਯ ਦੀ ਥਾਂ ਤੇ ਸੱਤ ਬਣ ਜਾਂਦਾ ਹੈ। ਜ, ਯ ਵਿਚ ਪ੍ਰਵਿਤ ਹੋ ਜਾਂਦਾ ਹੈ।

## ਪ੍ਰਾਕ੍ਰਿਤ ਭਾਸ਼ਾ ਦੀਆਂ ਸਮੁੱਚੀਆਂ ਵਿਸ਼ੇਸ਼ਤਾਈਆਂ

1. ਧੁਨੀ ਦੇ ਪੱਖ ਤੋਂ ਪਾਲੀ ਭਾਸ਼ਾ ਦੇ ਨੇੜੇ ਹਨ, ਜਿਵੇਂ ਇਨ੍ਹਾਂ ਵਿਚ ਐ, ਔ, ਰੀ, ਲੀ ਦੀ ਵਰਤੋਂ ਨਹੀਂ।
2. ਸ ਤੇ ਸ (਷), ਸ਼ (ਸ਼) ਅੰਤਰ ਪਰਿਵਰਤਨਸ਼ੀਲ (Mutually transferable) ਹਨ। ਰ ਦੀ ਲ, ਜ ਦੀ ਯ ਦੀ ਵਰਤੋਂ ਆਮ ਪ੍ਰਾਕ੍ਰਿਤਾਂ ਵਿਚ ਮਿਲਦੀ ਹੈ। ਸੰਘਰਸ਼ੀ ਵਿਅੰਜਨ ( ਸ਼ ਖ਼ ਗ਼. ਜ਼. ਫ਼ ), ਜੋ ਆਧੁਨਿਕ ਭਾਰਤੀ ਭਾਸ਼ਾਵਾਂ ਵਿਚ ਮਿਲਦੇ ਹਨ, ਇਨ੍ਹਾਂ ਪ੍ਰਾਕ੍ਰਿਤਾਂ ਵਿਚ ਵੀ ਸਨ। ਪ੍ਰਾਕ੍ਰਿਤਾਂ ਵਿਚ ਨ—ਣ ਵਿਚ ਪ੍ਰਵ੍ਰਿਤ ਹੋ ਜਾਂਦਾ ਹੈ। 'ੜ' ਅਤੇ 'ੜ੍ਹ' ਵੀ ਮਿਲਦੇ ਹਨ। ਪਾਲੀ ਕਾਲ ਵਿਚ ਜਿਹੜਾ ਧੁਨੀ ਪਰਿਵਰਤਨ ਸ਼ੁਰੂ ਹੋਇਆ ਸੀ ਉਹ ਮਾਗਧੀ ਤੇ ਮਹਾਰਾਸ਼ਟਰੀ ਵਿਚ ਮਿਲਦਾ ਹੈ। ਪ੍ਰਾਕ੍ਰਿਤਾਂ ਵਿਚ ਵਿਅੰਜਨ ਅੰਤ ਸ਼ਬਦ ਨਹੀਂ ਮਿਲਦੇ।
3. ਦੂਈ ਵਚਨ ਦਾ ਰੂਪ ਆਮ ਤੌਰ ਤੇ ਨਹੀਂ ਮਿਲਦਾ।
4. ਪ੍ਰਾਕ੍ਰਿਤ ਭਾਸ਼ਾਵਾਂ ਸਰਲਤਾ ਵਲ ਅਗ੍ਰਸਰ ਹੋ ਰਹੀਆਂ ਸਨ।
5. ਵੈਦਿਕ ਤੇ ਸੰਸਕ੍ਰਿਤ ਸੰਜੋਗਾਤਮਕ ਸਨ ਪਰ ਪ੍ਰਾਕ੍ਰਿਤਾਂ ਵਿਯੋਗਾਤਮਕਤਾ ਵਲ ਵਧਦੀਆਂ ਹਨ।
6. ਸ਼ਬਦਾਂ ਵਿਚ ਅਰਥ ਦੀ ਦ੍ਰਿਸ਼ਟੀ ਤੋਂ ਪਰਿਵਰਤਨ ਸ਼ੁਰੂ ਹੋਇਆ। ਇਸ ਲਈ ਧਾਤੂ ਦੇ ਅਰਥ ਸੁਰਖਿਅਤ ਨਾ ਰਹੇ।
7. ਸੂਰ-ਘਾਤ ਹੁੰਦਾ ਹੈ।
8. ਪ੍ਰਾਕ੍ਰਿਤਾਂ ਤਦਭਵ ਰੂਪ ਧਾਰਨ ਕਰ ਗਈਆਂ।

## ਅਪ-ਭ੍ਰੰਸ਼ ਬੋਲੀਆਂ

ਅਪਭ੍ਰੰਸ਼ ਬੋਲੀਆਂ ਭਾਸ਼ਾ ਦੀ ਉਹ ਲੜੀ ਹੈ, ਜੋ ਪ੍ਰਾਕ੍ਰਿਤ ਤੇ ਆਧੁਨਿਕ ਭਾਰਤੀ ਭਾਸ਼ਾਵਾਂ ਦਾ ਵਿਚਕਾਰਲਾ ਪੜਾਅ ਆਖੀ ਜਾਂਦੀ ਹੈ। ਭਾਸ਼ਾ ਦੇ ਕੁਦਰਤੀ ਵਿਕਾਸ ਨੂੰ ਸੰਸਕ੍ਰਿਤ ਵਿਦਵਾਨ ਹਮੇਸ਼ਾ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਸਨ। ਇਸ ਲਈ ਇਹ ਸ਼ਬਦ ਉਸ ਨਫ਼ਰਤ ਦੀ ਸੋਚ ਵਿਚੋਂ ਜਨਮ ਲੈਂਦਾ ਹੈ।

ਅਪਭ੍ਰੰਸ਼ ਦੇ ਸ਼ਾਬਦਿਕ ਅਰਥ ਹਨ ਭ੍ਰਿਸ਼ਟੀ ਹੋਈ ਤੇ ਵਿਗੜੀ ਹੋਈ ਭਾਸ਼ਾ। ਜ਼ਬਾਨਾਂ ਦਾ ਵਿਕਾਸ ਨਦੀ ਦੇ ਵਹਿੰਦੇ ਪਾਣੀ ਵਾਂਗ ਹੁੰਦਾ ਹੀ ਰਹਿੰਦਾ ਹੈ। ਇਸ ਨੂੰ ਰੋਕਣਾ ਹਵਾ ਨੂੰ ਰੋਕਣ ਸਮਾਨ ਹੈ। ਇਸ ਲਈ ਪ੍ਰਾਕ੍ਰਿਤ ਭਾਸ਼ਾਵਾਂ ਜਦੋਂ ਵਿਕਾਸ ਕਰਦੀਆਂ ਕਰਦੀਆਂ ਪ੍ਰਮਾਣਿਕ ਸਾਹਿਤਿਕ ਭਾਸ਼ਾਵਾਂ ਬਣ ਗਈਆਂ ਤਾਂ ਉਨ੍ਹਾਂ ਦਾ ਇਕ ਠੋਠ ਰੂਪ (standard) ਹੋਂਦ ਵਿਚ ਆ ਗਿਆ। ਪਰ ਜਨਤਾ ਦਾ ਸਮੂਹ ਭਾਸ਼ਾ ਦੇ ਪੱਖ ਤੋਂ ਕਦੀ ਇਕ ਥਾਂ ਨਹੀਂ ਖਲੋਂਦਾ। ਇਸ ਲਈ ਭਾਰਤੀ ਭਾਸ਼ਾਵਾਂ ਪੌਣ ਪਾਣੀ ਦੇ ਆਧਾਰ,

ਉਚਾਰਣ-ਵਿਧੀਆਂ ਦੀ ਵਿਸ਼ੇਸ਼ਤਾ ਅਤੇ ਬਹੁਲਤਾ ਕਾਰਣ ਇਕ ਨਵੀਂ ਸਿਰਜਨਾ ਵਲ ਟੁਰ ਪਈਆਂ। ਇਹ ਯੁਗ 500 ਈ. ਤੋਂ 1000 ਈ. ਜਾਂ 600 ਈ. ਤੋਂ 1100 ਈ. ਤਕ ਮੰਨਿਆ ਜਾਂਦਾ ਹੈ। ਛੇਵੀਂ ਸਦੀ ਵਿਚ ਹੀ ਇਸ ਨੂੰ ਅਪਭ੍ਰੰਸ਼ ਕਹਿਣ ਲਗ ਪਏ ਸਨ, ਕਈ ਗ੍ਰੰਥਾਂ ਵਿਚ ਇਨ੍ਹਾਂ ਨੂੰ ਗ੍ਰਾਮੀਣ ਭਾਸ਼ਾ, ਦੇਸ਼ ਭਾਸ਼ਾ, ਦੇਸੀ ਅਪਭ੍ਰੰਸ਼ਟ ਭਾਸ਼ਾ, ਅਵਹੰਸ, ਅਵਹਠ, ਵੀ ਆਖਿਆ ਗਿਆ ਹੈ। ਇਹੀ ਅਪਭ੍ਰੰਸ਼ਾਂ ਬਾਅਦ ਵਿਚ ਆਧੁਨਿਕ ਭਾਰਤੀ ਭਾਸ਼ਾਵਾਂ ਨੂੰ ਜਨਮ ਦੇਂਦੀਆਂ ਹਨ।

ਅਪਭ੍ਰੰਸ਼ ਦੀ ਸਰਵ ਪ੍ਰਥਮ ਵਰਤੋਂ ਵਯੋਤੀ ਅਤੇ ਪਾਤੰਜਲੀ ਦੇ ਗ੍ਰੰਥ "ਮਹਾਂ ਭਾਸ਼ਯ" ਵਿਚ ਮਿਲਦੀ ਹੈ। ਇਸ ਦੇ ਪ੍ਰਾਚੀਨਤਮ ਉਦਾਹਰਣ ਭਰਤ ਦੇ "ਨਾਟਯ ਸ਼ਾਸਤਰ" ਅਤੇ ਕਾਲੀ ਦਾਸ ਦੇ "ਵਿਕ੍ਰਮੋਰਵਸ਼ੀ" ਦੇ ਚੌਥੇ ਅੰਕ ਵਿਚ ਮਿਲਦੇ ਹਨ। ਪਰ ਛੇਵੀਂ ਸਦੀ ਵਿਚ ਆ ਕੇ ਇਸ ਵਿਚ ਕਾਵਿ ਗ੍ਰੰਥ ਲਿਖੇ ਗਏ। ਜਿਨ੍ਹਾਂ ਵਿਚੋਂ 'ਰਵੀਧੂ' ਦਾ 'ਕਰਕੰਡ ਚਰਿਓ' ਧਰਮ ਸੂਰੀ ਦਾ 'ਜੰਬੋ ਸਵਾਮੀ ਰਾਸਾ' ਪੁਸ਼ਪ ਦੰਤ ਦਾ ਆਦਿ ਪੁਰਾਣ, ਸਰਹ ਦਾ ਦੋਹਾਕੋਸ਼ ਆਦਿਕ ਕਈ ਪ੍ਰਸਿਧ ਰਚਨਾਵਾਂ ਹਨ।

ਡਾ. ਕੀਥ ਨੇ ਅਪਭ੍ਰੰਸ਼ ਦੇ ਨਿਕਾਸ ਨੂੰ ਦਰਦ ਭਾਸ਼ਾਵਾਂ ਅਰਥਾਤ ਆਹੀਰਾਂ ਤੇ ਗੁੱਜਰਾਂ ਦੀ ਭਾਸ਼ਾ ਆਖਿਆ ਹੈ ਪਰ ਡਾ. ਐਸ. ਕੇ. ਚੈਟਰਜੀ ਤੇ ਬਾਬੂ ਰਾਮ ਸਕਸੇਨਾ ਇਸ ਨੂੰ ਮਧ ਭਾਰਤ ਦੀ ਬੋਲੀ ਮੰਨਦੇ ਹਨ। ਅਸਲ ਵਿਚ ਅਪਭ੍ਰੰਸ਼ ਨਹੀਂ, ਇਹ ਭਾਸ਼ਾ ਵਿਕਾਸ਼ ਦੀ ਉਸ ਪੌੜੀ ਦਾ ਨਾਂ ਹੈ ਜੋ ਪ੍ਰਾਕ੍ਰਿਤਾਂ ਤੋਂ ਬਾਅਦ ਭਾਸ਼ਾ ਦੇ ਵਿਵਧ-ਸਥਾਨੀ ਵਿਕਾਸ ਨੂੰ ਇਕ ਪ੍ਰਮਾਣਿਕ ਰੂਪ ਤਕ ਪਹੁੰਚਦੀ ਹੈ।

ਅਪਭ੍ਰੰਸ਼ ਦੇ ਭੇਦਾਂ ਅਰਥਾਤ ਪ੍ਰਕਾਰਾਂ ਬਾਰੇ ਵੱਖ ਵੱਖ ਮੱਤ ਹਨ। ਤਿੰਨ ਪ੍ਰਮੁੱਖ ਭੇਦ ਨਮੀ ਸਾਧੂ ਨੇ ਦਿਤੇ ਹਨ; ਉਪਗਾਨਰ, ਆਭੀਰ ਤੇ ਗ੍ਰਾਮਧ। ਮਾਰਕੰਡੇ ਦੀ ਪੁਸਤਕ "ਪ੍ਰਾਕ੍ਰਿਤ ਸਰਵਸਵ" ਵਿਚ ਵੀ ਤਿੰਨ ਭੇਦ ਦਸੇ ਹਨ ਅਰਥਾਤ ਨਾਗਰ ਉਪਨਾਗਰ ਅਤੇ ਬ੍ਰਾਚੜੀ। ਆਮ ਤੌਰ ਤੇ ਉਸ ਸਮੇਂ ਅਪਭ੍ਰੰਸ਼ ਦੀਆਂ ੨੭ ਵੰਨਗੀਆਂ ਦੇ ਨਾਂ ਲਏ ਜਾਂਦੇ ਹਨ। ਪੁਰਸ਼ੋਤਮ ਦੇਵ ਦੇ ਗ੍ਰੰਥ "ਪ੍ਰਾਕ੍ਰਿਤ ਅਨੁਸ਼ਾਸਨ" ਵਿਚ ਹੇਠ ਲਿਖੇ ਵਰਗ ਕੀਤੇ ਗਏ ਹਨ.

| | |
|---|---|
| 1. ਵੈਦਰਭੀ | 2. ਲਾਟੀ |
| 3. ਓਡ੍ਰੀ | 4. ਕੇਕੇਯ |
| 5. ਗੌੜੀ | 6. ਵ੍ਰਾਚੜ ਆਦਿ |

ਇਸ ਸੰਬੰਧ ਵਿਚ ਸਭ ਤੋਂ ਪਹਿਲਾ ਸੰਕੇਤ ਡਾ. ਯਾਕੋਬੀ ਨੇ ਦਿਤਾ ਤੇ ਹੇਠ ਲਿਖੇ ਚਾਰ ਭੇਦ ਕੀਤੇ :

ਪੂਰਬੀ, ਪੱਛਮੀ, ਦਖਣੀ ਤੇ ਉੱਤਰੀ।

ਡਾ. ਤਗਾਰੇ ਨੇ ਤਿੰਨ ਭੇਦ ਕੀਤੇ ਹਨ :

ਘਣੀ, ਪੂਰਬੀ ਤੇ ਪੱਛਮੀ।

ਇਸ ਵਾਦ-ਵਿਵਾਦ ਵਿਚੋਂ ਸਾਨੂੰ ਇਕ ਠੋਸ ਨਿਰਣਾ ਕਰਨ ਦੀ ਲੋੜ ਹੈ। ਇਹ ਜ਼ਰੂਰੀ ਨਹੀਂ ਕਿ ਹਰ ਪ੍ਰਾਕ੍ਰਿਤ ਵਿਚੋਂ ਉਸੇ ਨਾਂ ਦੀ ਅਪਭ੍ਰੰਸ਼ ਨਿਕਲੀ ਹੋਵੇ। ਇਨ੍ਹਾਂ ਸਾਰੇ ਮੱਤਾਂ ਦਾ ਇਤਿਹਾਸਿਕ ਪ੍ਰਮਾਣਾਂ ਉਤੇ ਵਿਸ਼ਲੇਸ਼ਣ ਕਰੀਏ ਤਾਂ ਹੇਠ ਲਿਖੀ ਵੰਡ ਉਪਯੁਕਤ ਹੋਵੇਗੀ :

1. ਸ਼ੌਰਸੇਣੀ — ਪੱਛਮੀ ਹਿੰਦੀ (ੳ) ਰਾਜਸਥਾਨੀ—ਪੂਰਬੀ ਪੰਜਾਬੀ (ਅ) ਗੁਜਰਾਤੀ।

2. ਪੈਸ਼ਾਚੀ—੧. ਲਹਿੰਦਾ ੨. ਪੰਜਾਬੀ (ਇਸ ਦੇ ਪੂਰਬੀ ਰੂਪ ਉਤੇ ਸ਼ੌਰਸੈਣੀ ਅਪਭ੍ਰੰਸ਼ ਦਾ ਪ੍ਰਭਾਵ ਹੈ)

3. ਵ੍ਰਾਚੜ— ਸਿੰਧੀ

4. ਖਸ — (੧) ਪਹਾੜੀ (ਇਸ ਉਤੇ ਵੀ ਸ਼ੌਰਸੈਣੀ ਦਾ ਪ੍ਰਭਾਵ ਹੈ ਅਤੇ ਇਸ ਨੂੰ ਪੰਜਾਬੀ ਦੀ ਉਪਭਾਸ਼ਾ ਵੀ ਆਖਿਆ ਜਾ ਸਕਦਾ ਹੈ)

5. ਮਹਾਰਾਸ਼ਟਰੀ—ਮਰਾਠੀ

6. ਅਰਧ ਮਾਗਧੀ—ਪੂਰਬੀ ਹਿੰਦੀ

7. ਮਾਗਧੀ—ਬਿਹਾਰੀ, ਬੰਗਾਲੀ, ਉੜੀਆ ਤੇ ਅਸਮੀਆ।

8. ਅਵਹਠ—ਅਖੜ ਲੋਕਾਂ ਦੀ ਬੋਲੀ, ਇਹ ਪੰਜਾਬ ਦੇ ਲਹਿੰਦੇ ਭਾਗ ਦੀ ਬੋਲੀ ਸੀ।

ਇਸ ਤਰ੍ਹਾਂ ਇਨ੍ਹਾਂ 8 ਅਪਭ੍ਰੰਸ਼ਾਂ ਵਿਚੋਂ 13 ਭਾਰਤੀ ਭਾਸ਼ਾਵਾਂ ਜਨਮ ਲੈਂਦੀਆਂ ਹਨ। ਸ਼ੌਰਸੈਣੀ ਨੂੰ ਕੁਝ ਵਿਦਵਾਨਾਂ ਨੇ ਸੌਰਾਸ਼ਟਰੀ ਤੇ ਨਾਗਰ ਅਪਭ੍ਰੰਸ਼ ਵੀ ਕਿਹਾ ਹੈ। ਕੁਝ ਲੋਕ ਪੈਸ਼ਾਚੀ ਤੇ ਕੈਕਯ ਨੂੰ ਇਕ ਹੀ ਭਾਸ਼ਾ ਦੇ ਦੋ ਨਾਮ ਸਮਝਦੇ ਹਨ, ਪਰ ਇਹ ਗ਼ਲਤ ਹੈ। ਕਈ ਵਿਦਵਾਨ ਸਿੰਧੀ ਨੂੰ ਪੈਸ਼ਾਚੀ ਵਿਚੋਂ ਨਿਕਲੀ ਹੋਈ ਭਾਸ਼ਾ ਆਖਦੇ ਹਨ। ਇਹ ਕੁਝ ਹੱਦ ਤਕ ਠੀਕ ਜਾਪਦਾ ਹੈ। ਇਨ੍ਹਾਂ ਸਾਰੀਆਂ ਅਪਭ੍ਰੰਸ਼ ਭਾਸ਼ਾਵਾਂ ਵਿਚੋਂ ਸ਼ੌਰਸੈਣੀ ਬਲਵਾਨ ਭਾਸ਼ਾ ਸਮਝੀ ਜਾਂਦੀ ਹੈ।

## ਅਪਭ੍ਰੰਸ਼ ਦੀਆਂ ਵਿਸ਼ੇਸ਼ਤਾਈਆਂ

1. ਅਪਭ੍ਰੰਸ਼ਾਂ ਦੀਆਂ ਪ੍ਰਾਕ੍ਰਿਤਾਂ ਵਾਂਗ ਦੋ ਹੀ ਧੁਨੀਆਂ ਸਨ। ਏ-ਓ, ੜ-ੜ੍ਹ ਦੀ ਵਰਤੋਂ ਆਮ ਸੀ। 'ਰੀ' ਲਿਖੀ ਤੇ ਜਾਂਦੀ ਸੀ ਪਰ ਇਸ ਦੀ ਵਖਰੀ ਧੁਨੀ ਨਹੀਂ ਸੀ। "ਸ਼-ਸ਼" ਦੀ ਥਾਂ "ਸੱਸੇ" ਦੀ ਵਰਤੋਂ ਸੀ। ਧੁਨੀ ਕੇਵਲ ਮਾਗਧੀ ਅਪਭ੍ਰੰਸ਼ ਵਿਚ ਸੀ।

2. ਅਪਭ੍ਰੰਸ਼ ਵਿਚ ਅਨੁਨਾਸਕ ਮਿਲਦੇ ਹਨ।

3. ਭਾਸ਼ਾਵਾਂ ਬੇਸ਼ਕ ਬਲਾਤਮਕ ਸੁਰ ਧਾਰਨ ਕਰ ਰਹੀਆਂ ਸਨ ਪਰ ਸੰਗੀਤਾਤਮਕਤਾ ਵੀ ਕਾਇਮ ਸੀ।

4. ਅਪਭ੍ਰੰਸ਼ਾਂ ਉਕਾਰ ਬਾਹੁਲਾ ( ੁ ) ਭਾਸ਼ਾਵਾਂ ਹਨ, ਜਿਵੇਂ ਜਗੁ, ਨਾਮੁ, ਵੀਚਾਰੁ, ਆਦਿ।

5. ਧੁਨੀ ਪਰਿਵਰਤਨ ਉਹੀ ਹੈ ਜੋ ਪਾਲੀ ਵੇਲੇ ਪ੍ਰਾਰੰਭ ਹੋਇਆ ਸੀ, ਇਥੇ ਕੁਝ ਵਿਕਾਸ ਜ਼ਰੂਰ ਨਜ਼ਰ ਆਉਂਦਾ ਹੈ। ਸ਼ਬਦਾਂ ਦੇ ਅੰਤ ਰੂਪ ਦੀਰਘ ਸੁਰ ਹੋਣ ਦੀ ਪ੍ਰਵ੍ਰਿਤੀ ਵਿਧੀ ਵਿਚਕਾਰਲਾ ਸੁਰ ਲੋਪ ਹੋਣ ਲਗਾ ਜਿਵੇਂ ਘੋਤਕ ਤੋਂ ਘੋਤਅ ਅਤੇ ਪੰਜਾਬੀ ਵਿਚ ਘੋੜਾ।

6. 'ਮ' ਵਿਅੰਜਨ 'ਵ' ਵਿਚ ਪ੍ਰਵ੍ਰਿਤ ਹੋਣਾ ਸ਼ੁਰੂ ਹੋਇਆ। ਆਮਲਅ ਤੋਂ ਆਵਲਅ ਤੇ ਪੰਜਾਬੀ ਵਿਚ ਆਵਲਾ ਤੇ ਉਸ ਤੋਂ ਬਾਅਦ ਅਉਲਾ। ਇਸੇ ਤਰ੍ਹਾਂ ਕਮਲ ਤੋਂ ਕੰਵਲ। "ਸ਼ ਣ" ਤੋਂ "ਨ੍ਹ" ਕ੍ਰਿਸ਼ਨ ਤੋਂ ਕਾਹਨ ਤੇ ਕਾਨ੍ਹ। 'ਕਸ਼' ਦੀ ਥਾਂ 'ਖ' ਜਿਵੇਂ ਪਕਸ਼ੀ ਤੋਂ ਪੰਖੀ ਤੇ ਫਿਰ ਪੰਛੀ। ਯ ਤੋਂ ਜ ਬਦਲਿਆ ਜਾਣ ਲਗਾ। ਜਿਵੇਂ ਯੁਗਲ ਤੋਂ ਜੁਗਲ, ਯੁਗ ਤੋਂ ਜੁਗ, ਯਤਨ ਤੋਂ ਜਤਨ ਆਦਿਕ। ਡ. ਦ. ਨ. ਰ ਦੀ ਥਾਂ ਕਈ ਵਾਰ 'ਲ' ਹੋ ਜਾਂਦਾ ਹੈ।

7. ਅੰਤ ਵਿਚ ਅੰਤਲਾ ਸੁਰ ਦੀਰਘੀ-ਕ੍ਰਿਤ ਹੋ ਗਿਆ ਜਿਵੇਂ ਤ੍ਰਸਯ ਤੋਂ ਤ੍ਰਸ ਤੇ ਤ੍ਰਾਸ। ਕਾਸ਼ਯ ਤੋਂ ਕਾਸ਼ ਤੇ ਕਸ਼ ਆਦਿ।

8. ਪਾਲੀ ਪ੍ਰਾਕ੍ਰਿਤ ਨੇ ਸੰਸਕ੍ਰਿਤ ਤੋਂ ਵਿਭਿੰਨ ਵਿਕਾਸ ਤਾਂ ਜ਼ਰੂਰ ਕੀਤਾ ਸੀ ਪਰ ਅਪਭ੍ਰੰਸ਼ਾਂ ਪੂਰਨ ਤੌਰ ਤੇ ਸੰਸਕ੍ਰਿਤ ਤੋਂ ਅਲੱਗ ਹੋ ਗਈਆਂ।

9. ਭਾਸ਼ਾ ਵਿਚ ਧਾਤੂ ਤੇ ਨਾਂਵ ਘਟ ਗਏ ਤੇ ਭਾਸ਼ਾ ਸਰਲ ਹੋ ਗਈ।

10. ਵੈਦਿਕ, ਸੰਸਕ੍ਰਿਤ ਤੇ ਕੁਝ ਹੱਦ ਤਕ ਪਾਲੀ ਅਤੇ ਪ੍ਰਾਕ੍ਰਿਤ ਭਾਸ਼ਾਵਾਂ ਸੰਜੋਗਾਤਮਕ ਸਨ ਪਰ ਅਪਭ੍ਰੰਸ਼ਾਂ ਵਿਯੋਗਾਤਮਕਤਾ ਵਲ ਵਿਕਸਿਤ ਹੋਈਆਂ।

11. ਅਪ-ਭ੍ਰੰਸ਼ਾਂ ਵਿਚ ਨਾਂਵ, ਪੜਨਾਂਵ ਤੇ ਕਾਰਕ ਆਦਿਕ ਨੂੰ ਵਿਛੋੜਨ ਲਈ 'ਨੇ' 'ਨੂੰ' 'ਵਿਚ' 'ਤੋਂ' ਆਦਿਕ ਅਲੱਗ ਸਬਦਾਂ ਨੇ ਰੂਪ ਧਾਰਣ ਕੀਤਾ ।

12. ਨਿਪੁੰਸਕ ਲਿੰਗ ਖਤਮ ਹੋ ਗਏ ।

13. ਕਾਰਕਾਂ ਦੇ ਰੂਪ ਜੋ ਪਹਿਲਾਂ 17 ਸਨ ਫਿਰ 12 ਤੇ ਫਿਰ ਅਠ ਤੇ ਅੰਤ ਵਿਚ 6 ਰਹਿ ਗਏ ।

14. 'ੜ' ਅੱਖਰ ਦੀ ਵਰਤੋਂ ਵਧੀ ਅਤੇ ੜ, ੜੀ ਆਦਿ ਵਰਤੀਣ ਲਗੇ ।

15. ਅਪਭ੍ਰੰਸ਼ਾਂ ਵਿਚ ਤਦਭਵ ਦੀ ਰੁਚੀ ਵਧੀ ।

16. ਸਥਾਨੀ ਭਾਸ਼ਾਵਾਂ ਦੇ ਸ਼ਬਦ ਲਏ ਜਾਣ ਲਗੇ ।

# ਪੰਜਾਬੀ ਭਾਸ਼ਾ ਦਾ ਨਿਕਾਸ ਤੇ ਵਿਕਾਸ

ਪੰਜਾਬੀ ਭਾਸ਼ਾ ਭਾਰਤ ਦੀ ਇਕ ਪ੍ਰਸਿੱਧ, ਪ੍ਰਾਚੀਨ ਅਤੇ ਬਹੁ-ਗਿਣਤ ਲੋਕਾਂ ਵਿਚ ਬੋਲੀ ਜਾਣ ਵਾਲੀ ਭਾਸ਼ਾ ਹੈ। ਅੰਦਾਜ਼ਨ ਨੌਂ ਕ੍ਰੋੜ ਲੋਕ ਪੰਜਾਬੀ ਭਾਸ਼ਾ ਬੋਲਦੇ ਹਨ। ਇਸ ਦਾ ਖੇਤਰ ਅਟਕ ਤੋਂ ਲੈ ਕੇ ਗੁੜਗਾਉਂ ਤਕ,ਕੁਲੂ ਕਾਂਗੜਾ ਤੋਂ ਲੈ ਕੇ ਕਸ਼ਮੀਰ ਦੀਆਂ ਹੱਦਾਂ ਜਾ ਛੂਹਦਾ ਹੈ। ਅੱਜ ਕਲ੍ਹ ਤਾਂ ਪੰਜਾਬੀ ਭਾਸ਼ਾ ਦਿੱਲੀ, ਕਾਨਪੁਰ, ਬੰਬਈ, ਕਲਕੱਤਾ ਅਰਥਾਤ ਭਾਰਤ ਦੇ ਉੱਤਰ ਤੋਂ ਲੈ ਕੇ ਪੂਰਬੀ ਪੱਛਮੀ ਹੱਦਾਂ ਤਕ ਫੈਲੀ ਹੋਈ ਹੈ। ਕਈ ਵਿਦਵਾਨ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਦਿੱਲੀ ਨੂੰ ਪੰਜਾਬੀ ਭਾਸ਼ਾ ਦਾ ਖੇਤਰ ਮੰਨਿਆ ਜਾਣਾ ਚਾਹੀਦਾ ਹੈ।

ਇਸ ਭਾਸ਼ਾ ਦੇ ਇਤਿਹਾਸਕ ਪਿਛੋਕੜ ਨੂੰ ਢੂੰਡਣ ਤੋਂ ਪਤਾ ਲਗਦਾ ਹੈ ਕਿ ਇਹ ਭਾਰਤ ਦੀਆਂ ਪ੍ਰਾਚੀਨਤਮ ਭਾਸ਼ਾਵਾਂ ਵਿਚੋਂ ਇਕ ਹੈ। ਬੇਸ਼ਕ ਸਭ ਤੋਂ ਪਹਿਲਾਂ "ਪੰਜਾਬੀ" ਸ਼ਬਦ ਰਾਜਸਥਾਨੀ ਕਵੀ ਸੁੰਦਰ ਦਾਸ ਨੇ 1596 ਈ. ਵਿਚ ਵਰਤਿਆ ਸੀ, ਪਰ ਇਸ ਤੋਂ ਪਹਿਲਾਂ ਮੁਲਤਾਨੀ, ਹਿੰਦਵੀ ਜਾਂ ਹਿੰਦਕੋ ਸ਼ਬਦ ਵਰਤੇ ਜਾਂਦੇ ਸਨ। ਕੁਝ ਰਾਜਨੀਤਕ ਕਾਰਣਾਂ ਕਰਕੇ ਪੰਜਾਬੀ ਨੂੰ ਇਸ ਦੇ ਆਪਣੇ ਘਰ ਅਰਥਾਤ ਪੰਜਾਬ ਵਿਚ ਹੀ ਮਾਨਤਾ ਨਹੀਂ ਮਿਲਦੀ ਰਹੀ ਪਰ ਨਿਰਪੱਖ ਖੋਜੀਆਂ ਨੇ ਭਾਸ਼ਾ ਦੀ ਖੋਜ ਕਰਦਿਆਂ ਜੋ ਸਿੱਟੇ ਨਿਰਧਾਰਿਤ ਕੀਤੇ ਹਨ, ਉਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਇਹ ਭਾਸ਼ਾ ਵੇਦਾਂ ਦੇ ਸਮੇਂ ਤੋਂ ਚਲੀ ਆ ਰਹੀ ਹੈ। ਇਸ ਖੋਜ ਨੇ ਉਨ੍ਹਾਂ ਪੱਖਪਾਤੀ ਲੋਕਾਂ ਦਾ ਮੂੰਹ ਤੋੜਿਆ ਹੈ ਜਿਹੜੇ ਪੰਜਾਬੀ ਨੂੰ ਬਿਲਕੁਲ ਨਵੀਂ ਭਾਸ਼ਾ ਮੰਨਦੇ ਹਨ ਅਤੇ ਇਸ ਨੂੰ ਮਾਤ ਭਾਸ਼ਾ ਦਾ ਦਰਜਾ ਨਹੀਂ ਦੇਂਦੇ। ਸ੍ਰੀ ਰਾਹੁਲ ਸੰਕਰਤਾਯਨ ਨੇ ਭਾਸ਼ਾ ਦੇ ਖੇਤਰ ਵਿਚ ਨਿਰਪੱਖ ਕਾਰਜ ਕੀਤਾ ਹੈ। ਉਨ੍ਹਾਂ ਨੇ ਪੰਜਾਬੀ ਭਾਸ਼ਾ ਨੂੰ ਵੈਦਿਕ ਤੇ ਖਾਸ ਕਰਕੇ ਰਿਗਵੇਦ ਦੀ ਭਾਸ਼ਾ ਨਾਲ ਮਿਲਦੇ ਜੁਲਦੇ ਦਸਿਆ ਹੈ। ਇਸੇ ਤਰ੍ਹਾਂ ਡਾ. ਭੋਲਾ ਨਾਥ ਤਿਵਾੜੀ, ਬਾਬੂ ਰਾਮ ਸਕਸੇਨਾ, ਡਾ. ਸੁਨੀਤੀ ਕੁਮਾਰ ਚੈਟਰਜੀ ਆਦਿਕ ਪ੍ਰਸਿੱਧ ਭਾਸ਼ਾ ਵਿਗਿਆਨੀਆਂ ਦੀ ਖੋਜ ਤੋਂ ਵੀ ਇਹ ਹੀ ਸਿੱਧ ਹੁੰਦਾ ਹੈ ਕਿ ਪੰਜਾਬੀ, ਆਰੀਆਂ ਦੇ ਪ੍ਰਵੇਸ਼ ਸਥਾਨ ਅਰਥਾਤ ਉੱਤਰੀ ਭਾਰਤ ਵਿਚ ਬੋਲੀ ਜਾਣ ਵਾਲੀ ਭਾਸ਼ਾ ਦੇ ਪ੍ਰਾਚੀਨਤਮ ਰੂਪ ਨਾਲ ਮਿਲਦੀ ਜੁਲਦੀ ਸੀ।

ਡਾ. ਮੋਹਨ ਸਿੰਘ ਨੇ ਆਪਣੇ ਇਕ ਲੇਖ "ਭਾਰਤੀਯ ਵਾਙਮਯ" ਵਿਚ 500 ਅਜਿਹੇ ਸ਼ਬਦ ਦਿੱਤੇ ਹਨ ਜਿਨ੍ਹਾਂ ਦੇ ਮੂਲ, ਸੰਸਕ੍ਰਿਤ ਭਾਸ਼ਾ ਨਾਲ ਮਿਲਦੇ ਜੁਲਦੇ ਹਨ। ਉਨ੍ਹਾਂ ਦੀਆਂ ਉਦਾਹਰਣਾਂ ਪ੍ਰੋ. ਪ੍ਰੀਤਮ ਸਿੰਘ ਨੇ ਆਪਣੇ ਇਕ ਲੇਖ (ਭਾਸ਼ਾ ਅੰਕ. ਪੰਜਾਬੀ ਦੁਨੀਆ) ਵਿਚ ਵੀ ਦਿਤੀਆਂ ਹਨ, ਜਿਵੇਂ :

| ਪੰਜਾਬੀ | ਸੰਸਕ੍ਰਿਤ |
|---|---|
| ਕੇਸ | ਕੇਸ਼ |
| ਨੈਣ | ਨਯਨ |
| ਹੋਠ | ਓਸ਼ਠ |
| ਗਲ | ਗਲ |
| ਉਂਗਲੀ | ਅੰਗਲਿ |
| ਗਰਭ | ਗਰਭ |
| ਅੱਖ | ਅਕਸ਼ |
| ਸਿਰ | ਸ਼ਿਰ |
| ਨਾਸ | ਨਾਸਿਕਾ |
| ਦੰਦ | ਦੰਤ |
| ਅਰਕ | ਅਰਕ |
| ਪਿਠ | ਪ੍ਰਿਸ਼ਠ |
| ਜੂੜਾ | ਜੂਟ |
| ਅੰਮਾ | ਅੰਬਾ |

ਪੰਜਾਬੀ ਦੇ ਪਿਛੋਕੜ ਨੂੰ ਪੂਰਣ ਭਾਂਤ ਜਾਣਨ ਲਈ ਆਰੀਆ ਦੇ ਪ੍ਰਾਚੀਨ ਇਤਿਹਾਸ ਨੂੰ ਜਾਣਨਾ ਬਹੁਤ ਜ਼ਰੂਰੀ ਹੈ। ਆਰੀਆ ਲੋਕ ਭਾਰਤ ਵਿਚ ਈਸਾ ਤੋਂ ਲਗ ਪਗ ਪੰਜ ਹਜ਼ਾਰ ਸਾਲ ਪਹਿਲਾਂ ਆਏ, ਪਰ ਆਰੀਆ ਦੇ ਆਉਣ ਤੋਂ ਪਹਿਲਾਂ ਇਥੇ ਇਕ ਬਲਵਾਨ ਸਭਿਅਤਾ ਵਿਕਾਸ ਕਰ ਰਹੀ ਸੀ। ਉਹ ਲੋਕ, ਭਾਸ਼ਾ, ਲਿਪੀ ਅਤੇ ਜੀਵਨ-ਜੁਗਤ ਵਿਚ ਬਹੁਤ ਪ੍ਰਬੀਨ ਸਨ ਪਰ ਆਰੀਆ ਲੋਕ, ਯੁੱਧ ਦੇ ਢੰਗਾਂ ਵਿਚ ਉਨ੍ਹਾਂ ਨਾਲੋਂ ਅੱਗੇ ਸਨ। ਸ਼ਕਤੀਸ਼ਾਲੀ, ਲੰਮੇ ਕੱਦ ਅਤੇ ਸ਼ਸਤਰ ਕਲਾ ਵਿਚ ਨਿਪੁੰਨ ਆਰੀਆ ਲੋਕਾਂ ਨੇ ਅਮਨ ਪਸੰਦ ਤੇ ਘੁਗ-ਵਸਦੇ ਦ੍ਰਾਵੜ ਲੋਕਾਂ ਨੂੰ ਮਾਰ ਕੇ ਭਜਾ ਦਿਤਾ ਅਤੇ ਸਿੰਧ ਤੇ ਪੰਜਾਬ ਦੇ ਸੁਹਾਵਣੇ ਦਰਿਆਵਾਂ ਦੇ ਕਿਨਾਰੇ ਇਕ ਨਵੀਂ ਤੇ ਮਹਾਨ ਸਭਿਅਤਾ ਦਾ ਪ੍ਰਾਰੰਭ ਕੀਤਾ। ਉਨ੍ਹਾਂ ਦੀ ਭਾਸ਼ਾ ਦਾ ਮੁੱਢਲਾ ਰੂਪ ਰਿਗ ਵੇਦ ਵਿਚ ਮਿਲਦਾ ਹੈ ਅਤੇ ਰਿਗਵੇਦ ਦੀ ਭਾਸ਼ਾ ਦੇ ਕਈ ਮੂਲ ਸ਼ਬਦ ਪੰਜਾਬੀ ਧਾਤੂਆਂ ਨਾਲ ਮਿਲਦੇ ਹਨ। ਜਿਵੇਂ ਵਹਿੰਗੀ,

ਅਛਣਾ, ਗੱਛਣਾ, ਲੰਘਣਾ, ਵਲ, ਤੁਰਨਾ, ਗਰਾਂ, ਸੱਜਾ, ਚੰਗਾ, ਢੁਲ, ਪ੍ਰਾਹੁਣਾ, ਜਾਂਞੀ, ਬਾਰ।

ਉਪਰੋਕਤ ਉਦਾਹਰਣਾਂ ਤੋਂ ਸਿੱਧ ਹੁੰਦਾ ਹੈ ਕਿ ਪੰਜਾਬੀ ਆਰੀਆ ਦੀ ਮੁੱਢਲੀ ਜ਼ਬਾਨ ਸੀ, ਇਸ ਨੂੰ ਕੁਝ ਵਿਦਵਾਨਾਂ ਨੇ ਮੂਲ ਪ੍ਰਾਕ੍ਰਿਤ ਵੀ ਆਖਿਆ ਹੈ।

ਪੰਜਾਬੀ ਦਾ ਆਧੁਨਿਕ ਰੂਪ ਤਾਂ ਲਗ ਪਗ 1000 ਈ. ਸਦੀ ਵਿਚ ਸ਼ੁਰੂ ਹੋਇਆ ਪਰ ਇਸ ਤੋਂ ਪਹਿਲਾਂ ਪੰਜਾਬੀ ਦੇ ਮੂਲ ਸ੍ਰੋਤ, ਮੁੱਢਲੀ ਪ੍ਰਾਕ੍ਰਿਤ ਤੋਂ ਬਾਅਦ ਵੈਦਿਕ, ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਹਨ। ਅਪਭ੍ਰੰਸ਼ਾਂ ਦਾ ਕਾਲ 500 ਈ. ਤੋਂ 800 ਈ. ਤੱਕ ਜਾਂਦਾ ਹੈ। ਪੰਜਾਬੀ ਕਿਹੜੀ ਅਪਭ੍ਰੰਸ਼ ਵਿਚੋਂ ਆਧੁਨਿਕ ਰੂਪ ਵਿਚ ਆਈ ਇਸ ਬਾਰੇ ਵਿਦਵਾਨ ਵੱਖ ਵੱਖ ਰਾਵਾਂ ਦੇਂਦੇ ਹਨ। ਡਾ. ਗ੍ਰੀਅਰਸਨ ਪੰਜਾਬੀ ਨੂੰ ਸ਼ੌਰਸੈਣੀ ਅਪਭ੍ਰੰਸ਼ ਵਿਚੋਂ ਵਿਕਸਿਤ ਹੋਇਆ ਦਸਦਾ ਹੈ ਅਤੇ ਉਹ ਪੱਛਮ ਵਿਚ ਬੋਲੀ ਜਾਂਦੀ ਲਹਿੰਦੀ ਭਾਸ਼ਾ ਨੂੰ ਸੁਤੰਤਰ ਭਾਸ਼ਾ ਮੰਨਦਾ ਹੈ ਅਤੇ ਲਹਿੰਦੀ ਨੂੰ ਉਹ ਪੈਸ਼ਾਚੀ ਅਪਭ੍ਰੰਸ਼ ਵਿਚੋਂ ਵਿਕਸੀ ਭਾਸ਼ਾ ਮੰਨਦਾ ਹੈ। ਇਹ ਠੀਕ ਹੈ ਕਿ ਲਹਿੰਦੀ ਕਿਸੇ ਸਮੇਂ ਤੇ ਖ਼ਾਸ ਕਰਕੇ ਬਾਬਾ ਫ਼ਰੀਦ ਦੇ ਸਮੇਂ ਇਕ ਚੰਗੀ ਸਾਹਿਤਿਕ ਭਾਸ਼ਾ ਮੰਨੀ ਜਾਂਦੀ ਸੀ। ਪਰ ਅਸੀਂ ਇਸ ਨੂੰ ਪੰਜਾਬੀ ਨਾਲੋਂ ਵੱਖਰੀ ਭਾਸ਼ਾ ਨਹੀਂ ਮੰਨ ਸਕਦੇ। ਲਹਿੰਦੀ ਪੰਜਾਬੀ ਦੀ ਇਕ ਉਪ-ਭਾਸ਼ਾ ਹੀ ਹੈ ਪਰ ਇਸ ਤੋਂ ਇਸ ਗੱਲ ਦਾ ਸੰਕੇਤ ਜ਼ਰੂਰ ਮਿਲਦਾ ਹੈ ਕਿ ਪੰਜਾਬੀ ਦੀਆਂ ਉਪ-ਭਾਸ਼ਾਵਾਂ ਦੀ ਉਤਪਤੀ ਵਿਚ ਵੱਖ ਵੱਖ ਅਪਭ੍ਰੰਸ਼ਾਂ ਨੇ ਸਿਰਜਨਾਤਮਕ ਕਾਰਜ ਕੀਤਾ ਹੈ, ਜਿਵੇਂ ਕਿ ਸ਼ੌਰਸੈਣੀ ਅਪਭ੍ਰੰਸ਼ ਵਿਚੋਂ ਪੂਰਬੀ ਹਿੰਦੀ ਅਤੇ ਪੱਛਮੀ ਹਿੰਦੀ ਦਾ ਜਨਮ ਹੋਇਆ। ਇਹ ਸ਼ੌਰਸੈਣੀ ਪ੍ਰਾਕ੍ਰਿਤ ਉੱਤਰੀ ਭਾਰਤ ਦੀਆਂ ਬਹੁਤ ਸਾਰੀਆਂ ਆਧੁਨਿਕ ਭਾਸ਼ਾਵਾਂ ਦੀ ਮਾਤਾ ਹੈ। ਇਸ ਤੱਥ ਦਾ ਸਮਰਥਨ ਡਾ. ਚੈਟਰਜੀ, ਪ੍ਰੋ. ਦੁਨੀ ਚੰਦ ਅਤੇ ਪੰਡਿਤ ਅਜੁਧਿਆ ਸਿੰਘ ਨੇ ਕੀਤਾ ਹੈ।

ਸ਼ੌਰਸੈਣੀ ਭਾਰਤ ਦੀਆਂ ਸ੍ਰੇਸ਼ਟ ਅਪਭ੍ਰੰਸ਼ਾਂ ਵਿਚੋਂ ਇਕ ਹੈ ਅਤੇ ਡਾ. ਚੈਟਰਜੀ ਦੇ ਕਥਨ ਅਨੁਸਾਰ ਇਸ ਦਾ ਇਲਾਕਾ ਸਰਸਵਤੀ ਅਤੇ ਜਮਨਾ ਦੇ ਵਿਚਕਾਰ ਦਾ ਇਲਾਕਾ ਸੀ, ਸ਼ੌਰਸੈਣੀ ਪਹਿਲਾਂ ਪ੍ਰਾਕ੍ਰਿਤ ਵੀ ਸੀ। ਇਸੇ ਖ਼ਾਨਦਾਨ ਵਿਚੋਂ ਸ਼ੌਰਸੈਣੀ ਅਪਭ੍ਰੰਸ਼ ਨੇ ਆਪਣਾ ਵਿਰਸਾ ਲਿਆ। ਇਹ ਵੀ ਆਖਦੇ ਹਨ ਕਿ ਪਾਲੀ ਵਰਗੀ ਪ੍ਰਸਿਧ ਪ੍ਰਾਕ੍ਰਿਤ ਵੀ ਇਸੇ ਵਿਚੋਂ ਉਗਮੀ ਸੀ। ਸ਼ੌਰਸੈਣੀ ਦਾ ਸਿਧਾ ਸੰਬੰਧ ਵੈਦਿਕ ਭਾਸ਼ਾ ਨਾਲ ਜਾ ਜੁੜਦਾ ਹੈ। 500 ਈ. ਸਦੀ ਸਮੇਂ ਇਹ ਆਪਣੇ ਆਪ ਵਿਚ ਸੁਤੰਤਰ ਸਾਹਿਤਿਕ ਭਾਸ਼ਾ ਵੀ ਬਣ ਚੁੱਕੀ ਸੀ।

ਪੰਜਾਬ ਦਾ ਪੂਰਬੀ ਇਲਾਕਾ ਪਹਿਲਾ ਯੂ. ਪੀ. ਅਰਥਾਤ ਮਧ-ਦੇਸ਼ ਨਾਲ ਸੰਬੰਧਿਤ ਸੀ। ਪੰਜਾਬ ਦੀਆਂ ਨਵੀਨ ਹੱਦਾਂ ਮੁਸਲਮਾਨੀ ਰਾਜ ਵਿਚ ਬਣੀਆਂ ਹਨ। ਇਹੋ ਕਾਰਣ

ਹੈ ਕਿ ਪੂਰਬੀ ਪੰਜਾਬ ਦੀ ਭਾਸ਼ਾ, ਜੋ ਕਿ ਮਾਝੇ ਤੋਂ ਲੈ ਕੇ ਪਵਾਧ ਤੱਕ ਗਿਣੀ ਜਾਂਦੀ ਹੈ, ਦਾ ਹਿੰਦੀ ਨਾਲੋਂ ਕੋਈ ਵੱਡਾ ਫ਼ਰਕ ਨਹੀਂ। ਇਸ ਭਾਸ਼ਾ ਦੀ ਨੁਹਾਰ ਰਾਜਸਥਾਨੀ ਵਿਚੋਂ ਵੀ ਵੇਖੀ ਜਾ ਸਕਦੀ ਹੈ ਅਰਥਾਤ ਸਾਰਾ ਉੱਤਰ-ਪੱਛਮੀ ਭਾਰਤ ਸ਼ੌਰਸੈਣੀ ਦਾ ਆਭਾਰੀ ਹੈ। ਦੂਜੀ ਅਪਭ੍ਰੰਸ਼, ਜਿਸ ਨੇ ਪੰਜਾਬ ਦੀ ਭਾਸ਼ਾ ਨੂੰ ਸਿਰਜਿਆ ਉਹ ਪੈਸ਼ਾਚੀ ਹੈ। ਪੈਸ਼ਾਚ ਦੇ ਅਰਥ ਹਨ ਮਾਸ ਖੋਰੇ, ਦੈਂਤ। ਅਸੀਂ ਪਹਿਲਾਂ ਵੀ ਦਸਿਆ ਹੈ ਕਿ ਆਰੀਆ ਦਾ ਪਹਿਲਾ ਦਲ ਪੰਜਾਬ 'ਚੋਂ ਉੱਠ ਕੇ ਪੂਰਬੀ ਤੇ ਪੱਛਮੀ ਤੱਟਾਂ ਵਲ ਚਲਾ ਗਿਆ ਸੀ। ਇਨ੍ਹਾਂ ਦੀ ਥਾਂ ਆ ਕੇ ਵੱਸਣ ਵਾਲੇ ਆਰੀਆ ਦਾ ਦੂਜਾ ਦਲ ਵਧੇਰੇ ਸ਼ਕਤੀਸ਼ਾਲੀ ਤੇ ਮਾਸ-ਖ਼ੋਰੇ ਲੋਕਾਂ ਦਾ ਸੀ। ਇਥੋਂ ਪ੍ਰਵਾਸ ਕਰ ਚੁੱਕੇ ਲੋਕ ਮਾਸ ਤਾਂ ਕੀ, ਲੱਸਨ, ਪਿਆਜ਼, ਦਾ ਵੀ ਪ੍ਰਹੇਜ਼ ਕਰਦੇ ਸਨ। ਇਸ ਲਈ ਉਨ੍ਹਾਂ ਦੀ ਨਜ਼ਰ ਵਿਚ, ਪੰਜਾਬ ਦੇ ਏਸ ਪਾਸੇ ਵਸਣ ਵਾਲੇ ਲੋਕ ਪੈਸ਼ਾਚ ਬਣ ਗਏ। ਪੈਸ਼ਾਚੀ ਨਫ਼ਰਤ ਭਰਿਆ ਨਾਂ ਸੀ, ਇਸ ਇਲਾਕੇ ਨੂੰ ਪਹਿਲਾਂ ਸਪਤ-ਸਿੰਧੂ ਵੀ ਆਖਿਆ ਗਿਆ ਹੈ, ਪਰ ਪੈਸ਼ਾਚੀ ਦੀ ਸਾਹਿਤਿਕ ਤੇ ਇਤਿਹਾਸਕ ਮਹੱਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਪੈਸ਼ਾਚੀ ਦੀ ਇਕ ਮਹਾਨ ਕਥਾ-ਪੁਸਤਕ 'ਬੜ ਕਹਾ' ਦਾ ਜ਼ਿਕਰ ਸੰਸਕ੍ਰਿਤ ਗ੍ਰੰਥਾਂ ਵਿਚ ਮਿਲਦਾ ਹੈ। ਇਸ ਦੇ ਲੇਖਕ ਦਾ ਨਾਂ 'ਬੁਨਾਢਯ' ਹੈ। ਵਰਰੁਚੀ ਨਾ ਦੇ ਵਿਆਕਰਣੀ ਨੇ ਪੈਸ਼ਾਚੀ ਦਾ ਵਿਆਕਰਣ ਵੀ ਲਿਖਿਆ ਹੈ। ਵਾਣ-ਭੱਟ ਨੇ ਕਾਦੰਬਰੀ, ਹਰਸ਼ਵਰਧਨ ਨੇ 'ਰਤਨਾਵਲੀ' ਤੇ ਭਵਭੂਤੀ ਨੇ 'ਮਾਲਤੀ ਮਾਧਵ' ਆਦਿ ਦਾ ਕਥਾ ਵਸਤੂ 'ਬੜ ਕਹਾ' ਪੈਸ਼ਾਚੀ ਅਪਭ੍ਰੰਸ਼ ਕਥਾ-ਪੁਸਤਕ ਵਿਚੋਂ ਹੀ ਲਿਆ ਹੈ। ਕਈ ਪੁਰਾਣੇ ਲੋਕ ਇਸ ਨੂੰ 'ਭੂਤ-ਭਾਸ਼ਾ" ਵੀ ਸਮਝਦੇ ਸਨ। ਇਸ ਦੇ ਰਸੀਲੀ ਹੋਣ ਬਾਰੇ ਪ੍ਰਸਿਧ-ਲੇਖਕ ਰਾਜ-ਸ਼ੇਖਰ ਨੇ ਵੀ ਜ਼ਿਕਰ ਕੀਤਾ। ਸਿਕੰਦਰ ਦੇ ਹਮਲੇ ਵੇਲੇ ਪੰਜਾਬ ਦੀ ਇਸ ਕੌਮ ਨੂੰ ਬਹਾਦਰ ਆਖਿਆ ਜਾਂਦਾ ਸੀ। ਇਹੀ ਲੋਕ ੧੫੦੧ ਈ. ਸਦੀ ਵਿਚ ਪੰਜਾਬ ਛੱਡ ਕੇ ਰਾਜਪੂਤਾਨੇ ਜਾ ਵਸੇ। ਪੈਸ਼ਾਚੀ ਪਹਿਲੇ ਇਨ੍ਹਾਂ ਦੀ ਬੋਲੀ ਸੀ, ਇਸ ਲਈ ਪੈਸ਼ਾਚੀ ਦੇ ਘੇਰੇ ਵਿਚ ਪੱਛਮੀ ਪੰਜਾਬ ਦਾ ਸਰਹੱਦੀ ਇਲਾਕਾ ਅਤੇ ਕਸ਼ਮੀਰ ਆਦਿਕ ਆਉਂਦੇ ਹਨ।

ਬਾਬਾ ਫ਼ਰੀਦ ਦੀ 12ਵੀਂ ਸਦੀ ਦੀ ਕਾਵਿ ਪ੍ਰਬੀਨਤਾ ਵੇਖ ਕੇ ਸਿੱਧ ਹੁੰਦਾ ਹੈ ਕਿ ਲਹਿੰਦੀ ਭਾਸ਼ਾ ਸਚਮੁੱਚ ਹੀ ਪੈਸ਼ਾਚੀ ਵਰਗੀ ਬਲਵਾਨ ਭਾਸ਼ਾ ਵਿਚੋਂ ਨਿਕਲੀ ਹੈ, ਇਸੇ ਹੀ ਤੱਥ ਕਾਰਣ ਗ੍ਰੀਅਰਸਨ ਨੇ ਲਹਿੰਦੀ ਨੂੰ ਇਕ ਸੁਤੰਤਰ ਭਾਸ਼ਾ ਮਿਥਿਆ ਹੈ।

ਪੈਸ਼ਾਚੀ ਦੇ ਅਰਥਾਂ ਨੂੰ ਜਾਣਨ ਤੋਂ ਬਾਅਦ ਇਕ ਪ੍ਰਸ਼ਨ ਇਹ ਵੀ ਉਠਦਾ ਹੈ ਕਿ ਕੀ ਪੈਸ਼ਾਚੀ ਕੋਈ ਅਣ-ਆਰੀਆ ਜ਼ਬਾਨ ਸੀ ? ਪੰਜਾਬ ਦੇ ਇਸ ਹਿੱਸੇ ਵਿਚ ਰਹਿਣ ਵਾਲੇ ਲੋਕ ਤਾਂ ਸਗੋਂ ਸਭ ਤੋਂ ਵਧੀਕ ਸ਼ੁੱਧ ਆਰੀਆ ਹਨ, ਕਿਉਂਕਿ ਇਥੋਂ ਪ੍ਰਵਾਸ ਕਰ ਕਰ ਚੁੱਕੇ ਆਰੀਆਂ ਦਾ ਮੇਲ ਦ੍ਰਾਵੜੀ ਲੋਕਾਂ ਨਾਲ ਜ਼ਰੂਰ ਹੋਇਆ ਹੋਵੇਗਾ, ਇਹੋ ਕਾਰਣ ਹੈ ਕਿ ਬੰਗਾਲ, ਉੜੀਸਾ, ਬੰਬਈ, ਗੁਜਰਾਤ ਅਰਥਾਤ ਮਹਾਰਾਸ਼ਟਰ ਦੀ ਭਾਸ਼ਾ ਵਿਚ ਦ੍ਰਾਵੜ ਭਾਸ਼ਾ ਦਾ ਬਹੁਤ ਸਾਰਾ ਪ੍ਰਭਾਵ ਮਿਲਦਾ ਹੈ। ਸਿਰਫ਼ ਇਕੋ ਵਿਦਵਾਨ

ਹਰਨਲੇ ਨੇ ਪੈਸ਼ਾਚੀ ਨੂੰ ਦ੍ਰਾਵਿੜ ਲੋਕਾਂ ਦੀ ਬੋਲੀ ਆਖਿਆ ਹੈ ਪਰ ਬਾਕੀ ਵਿਦਵਾਨ ਜਿਵੇਂ ਪ੍ਰੋ. ਧੀਰੇਂਦਰ ਵਰਮਾ, ਗ੍ਰੀਅਰਸਨ, ਥਾਮਸ ਚੈੱਕ ਆਦਿ ਪੈਸ਼ਾਚੀ ਨੂੰ ਸ਼ੁੱਧ ਆਰੀਆ ਦੀ ਜ਼ਬਾਨ ਆਖਦੇ ਹਨ।

ਪੰਜਾਬ ਦੀ ਇਕ ਪ੍ਰਾਚੀਨ ਭਾਸ਼ਾ ਨੂੰ 'ਟੱਕ ਭਾਸ਼ਾ' ਵੀ ਕਿਹਾ ਗਿਆ ਹੈ। ਟੱਕ ਹੀ ਕੇਕਯ ਹੈ। ਟੱਕ ਦਾ ਪ੍ਰਭਾਵ ਪੂਰਬੀ ਪੰਜਾਬੀ ਤੇ ਕੈਕਯ ਦਾ ਲਹਿੰਦੀ ਉਪਰ ਪਿਆ। ਇਹ ਅਸਲ ਵਿਚ ਸੰਸਕ੍ਰਿਤ ਤੋਂ ਬਾਅਦ ਲੋਕ ਬੋਲੀਆਂ ਵਿਚੋਂ ਉਪਜਨ ਵਾਲੀਆਂ ਮਿਸ਼ਰਤ ਭਾਸ਼ਾਵਾਂ ਆਖੀਆਂ ਜਾ ਸਕਦੀਆਂ ਹਨ। ਭਰਤ ਮੁਨੀ ਨੇ ਵੀ 'ਨਾਟਯ ਸ਼ਾਸਤਰ' ਵਿਚ ਇਸ ਭਾਸ਼ਾ ਦਾ ਜ਼ਿਕਰ ਘਟੀਆ ਲੋਕਾਂ ਦੀ ਬੋਲੀ ਆਖ ਕੇ ਕੀਤਾ ਹੈ। ਜਾਪਦਾ ਹੈ ਕਿ ਸੰਸਕ੍ਰਿਤ ਦੇ ਕੱਟੜ ਅਨੁਆਈ ਪੰਜਾਬ ਵਿਚ ਉਪਜ ਰਹੀ ਹਰ ਭਾਸ਼ਾ ਨੂੰ ਨਫ਼ਰਤ ਭਰਿਆ ਨਾਂ ਦੇਂਦੇ ਸਨ। ਡਾ. ਪਿਸ਼ੇਲ ਨੇ ਭੁਲੇਖੇ ਨਾਲ ਇਸ ਨੂੰ ਢਕੀ ਅਰਥਾਤ ਬੰਗਾਲ ਦੀ ਬੋਲੀ ਆਖਿਆ ਹੈ ਪਰ ਟੱਕ ਪੰਜਾਬ ਦੀ ਹੀ ਭਾਸ਼ਾ ਸੀ। ਸ਼ਾਇਦ ਇਸ ਵਿਚੋਂ ਟਾਕਰੀ ਲਿਪੀ ਨੇ ਵੀ ਆਪਣਾ ਨਾਂ ਪ੍ਰਾਪਤ ਕੀਤਾ।

ਅਸਾਂ ਆਪਣੇ ਇਸ ਲੇਖ ਦੇ ਪ੍ਰਾਰੰਭ ਵਿਚ ਇਹ ਦਸਿਆ ਹੈ ਕਿ ਪੰਜਾਬੀ ਦੇ ਬਹੁਤ ਸਾਰੇ ਸ਼ਬਦ ਸੰਸਕ੍ਰਿਤ ਨਾਲ ਮਿਲਦੇ ਜੁਲਦੇ ਹਨ ਪਰ ਇਸ ਦੇ ਨਾਲ ਇਹ ਤੱਥ ਵੀ ਸਾਡੇ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਪੰਜਾਬੀ ਦੇ ਬਹੁਤ ਸਾਰੇ ਸ਼ਬਦ ਸਿਧੇ ਪ੍ਰਾਕ੍ਰਿਤਾਂ ਨਾਲ ਮਿਲਦੇ ਜੁਲਦੇ ਹਨ। ਸੰਸਕ੍ਰਿਤ ਨੂੰ ਮਾਂ ਬੋਲੀ ਆਖਣ ਵਾਲੇ ਲੋਕ ਇਹ ਭੁਲ ਜਾਂਦੇ ਹਨ ਕਿ ਸੰਸਕ੍ਰਿਤ ਦੇ ਪੰਡਿਤਾਂ ਨੇ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਜਨਮ ਤੋਂ ਲਗ ਪਗ 1000-1200 ਸਾਲ ਪਹਿਲਾਂ ਇਸ ਨੂੰ ਬਾਕਾਇਦਾ ਵਿਆਕਰਣ ਵਿਚ ਬੰਨ੍ਹ ਕੇ ਇਕ ਪ੍ਰਕਾਰ ਦੀ ਜੜ੍ਹ ਬੋਲੀ ਬਣਾ ਦਿਤਾ ਸੀ। ਇਸ ਵਿਚ ਬੇਸ਼ਕ ਸਾਹਿਤ ਰਚਿਆ ਜਾਂਦਾ ਸੀ ਪਰ ਜਨ-ਬੋਲੀਆਂ ਇਸ ਤੋਂ ਬਿਲਕੁਲ ਦੂਰ ਚਲੀਆਂ ਗਈਆਂ ਸਨ। ਇਸ ਗਲ ਦਾ ਸਮਰਥਨ ਸ੍ਰੀ ਮੰਗਲ ਦੇਵ ਸ਼ਾਸਤਰੀ ਅਤੇ ਡਾ. ਰਾਮ ਬਿਲਾਸ ਸ਼ਰਮਾ ਨੇ ਵੀ ਕੀਤਾ ਹੈ।

ਪਰ ਅਸੀਂ ਇਹ ਗੱਲ ਆਖ ਕੇ ਕੱਟੜ ਨਹੀਂ ਅਖਵਾਉਣਾ ਚਾਹੁੰਦੇ ਕਿ ਪੰਜਾਬੀ ਦਾ ਸੰਸਕ੍ਰਿਤ ਨਾਲ ਕੋਈ ਸਬੰਧ ਨਹੀਂ। ਸ੍ਰੀ ਪਿਆਰਾ ਸਿੰਘ 'ਪਦਮ' ਨੇ ਆਪਣੀ ਪੁਸਤਕ "ਪੰਜਾਬੀ ਬੋਲੀ ਦਾ ਇਤਿਹਾਸ" ਦੇ ਪੰਨਾ 101 ਤੇ ਕੋਈ 100 ਕੁ ਸ਼ਬਦਾਂ ਦੀ ਸੂਚੀ ਦਿੱਤੀ ਹੈ, ਜਿਸ ਤੋਂ ਉਨ੍ਹਾਂ ਨੇ ਇਹ ਸਿਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਪ੍ਰਾਕ੍ਰਿਤਾਂ ਦੇ ਵਧੇਰੇ ਨੇੜੇ ਸੀ ਤੇ ਸੰਸਕ੍ਰਿਤ ਤੋਂ ਦੂਰ, ਪਰ ਉਸ ਸੂਚੀ ਨੂੰ ਜੇ ਧਿਆਨ ਨਾਲ ਪੜ੍ਹੀਏ ਤਾਂ ਲਗ ਪਗ ਹਰੇਕ ਸ਼ਬਦ ਦਾ ਤਤਸਮ ਰੂਪ ਸੰਸਕ੍ਰਿਤ ਨਾਲ ਮਿਲਦਾ ਹੈ। ਉਦਾਹਰਣ ਲਈ ਵੇਖੋ :

| ਪ੍ਰਾਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|
| ਅੱਗੀ | ਅੱਗ | ਅਗਨੀ |
| ਸਿਪੀ | ਸਿਪੀ | ਸਿਲਪਿਨ |
| ਹੱਥ | ਹੱਥ | ਹਸਤ |
| ਅੰਬੋ | ਅੰਬ | ਆਮਿ |
| ਲੋਅਣ | ਲੋਇਣ | ਲੋਚਨ |
| ਅੱਖੀ | ਅੱਖ | ਅਖਛਿ |
| ਦਸ | ਦਹ (ਧ) | ਦਸ਼ |

ਉਪਰੋਕਤ ਸੂਚੀ ਇਹ ਸਿੱਧ ਕਰਦੀ ਹੈ ਕਿ ਸ਼ਬਦਾਂ ਦੇ ਮੂਲ ਧਾਤੂ ਸੰਸਕ੍ਰਿਤ ਤੋਂ ਸ਼ੁਰੂ ਜ਼ਰੂਰ ਹੁੰਦੇ ਹਨ। ਸੰਸਕ੍ਰਿਤ ਦੇ ਸਮੇਂ ਹੀ ਪ੍ਰਾਕ੍ਰਿਤਾਂ ਹੋਂਦ ਵਿਚ ਆਈਆਂ ਤੇ ਪ੍ਰਾਕ੍ਰਿਤਾਂ ਤੋਂ ਬਾਅਦ ਅਪਭ੍ਰੰਸ਼ਾਂ ਤੇ ਅਪਭ੍ਰੰਸ਼ਾਂ ਵਿਚੋਂ ਆਧੁਨਿਕ ਭਾਸ਼ਾਵਾਂ ਆਪਣਾ ਰੂਪ ਧਾਰਨ ਕਰਦੀਆਂ ਹਨ। ਪੰਜਾਬੀ ਦੀ ਪੂਰਵ-ਅਪਭ੍ਰੰਸ਼ ਭਾਸ਼ਾ ਦਾ ਪ੍ਰਾਕ੍ਰਿਤ ਨਾਂ ਵੀ ਉਹੀ ਹੈ। ਇਸ ਲਈ ਇਹ ਗਲ ਕੋਈ ਇੰਨੀ ਵਜ਼ਨ ਨਹੀਂ ਰੱਖਦੀ। ਆਪਣੀ ਗਲ ਦੇ ਸਮਰਥਨ ਵਿਚ ਪਦਮ ਜੀ ਨੇ 20 ਦਲੀਲਾਂ ਦਿੱਤੀਆਂ ਹਨ, ਜੋ ਪੰਜਾਬੀ ਨੂੰ ਪ੍ਰਾਕ੍ਰਿਤ ਦੀ ਵਿਆਕਰਣ ਅਤੇ ਵਰਤਾਰੇ ਅਨੁਕੂਲ ਸਿਧ ਕਰਦੀਆਂ ਹਨ। ਇਹ ਵੀ ਇਕ ਕੁਦਰਤੀ ਗਲ ਹੈ। ਪੁੱਤਰ ਦੀ ਨੁਹਾਰ ਪਿਤਾ ਨਾਲ ਮਿਲਦੀ ਹੈ ਤੇ ਕਦੀ ਕਦੀ ਦਾਦੇ ਦਾ ਝਲਕਾਰਾ ਵੀ ਪੈਂਦਾ ਹੈ ਪਰ ਪੜਦਾਦੇ ਅਤੇ ਪੜਪੋਤਰੇ ਦੀ ਨੁਹਾਰ ਅਤੇ ਪ੍ਰਕ੍ਰਿਤੀ ਵਿਚ ਕਈ ਵਾਰ ਜ਼ਮੀਨ ਅਸਮਾਨ ਦਾ ਫ਼ਰਕ ਹੁੰਦਾ ਹੈ। ਇਸ ਦਾ ਅਰਥ ਇਹ ਨਹੀਂ ਕਿ ਪੜਪੋਤਰੇ ਦਾ ਪੜਦਾਦੇ ਨਾਲ ਕੋਈ ਸੰਬੰਧ ਨਹੀਂ। ਸਾਡੇ ਵਿਕਾਸ ਦਾ ਸਿਧਾ ਸੰਬੰਧ ਕੁਦਰਤੀ ਹੀ ਸੰਸਕ੍ਰਿਤ ਨਾਲ ਜਾ ਜੁੜਦਾ ਹੈ ਜੋ ਕਿ ਵੈਦਿਕ ਭਾਸ਼ਾ ਦਾ ਇਕ ਸੋਧਿਆ ਹੋਇਆ (ਸੰਸਕ੍ਰਿਤ) ਰੂਪ ਹੈ। ਇਸ ਪੱਖ ਤੋਂ ਕੋਈ ਵੀ ਕਹਿ ਸਕਦਾ ਹੈ ਕਿ ਪੰਜਾਬੀ ਸਿਧੀ ਵੈਦਿਕ ਭਾਸ਼ਾ ਵਿਚੋਂ ਨਿਕਲੀ ਹੈ। ਇਹ ਗਲਾਂ ਵਿਗਿਆਨਕ ਦ੍ਰਿਸ਼ਟੀਕੋਣ ਦੇ ਅਨੁਕੂਲ ਨਹੀਂ।

ਹੁਣ ਅਸਾਂ ਪੰਜਾਬੀ ਦੀ ਉਤਪਤੀ ਦਾ ਸਮਾਂ ਨਿਰਧਾਰਿਤ ਕਰਨਾ ਹੈ। ਇਸ ਪੱਖ ਤੋਂ ਸਾਨੂੰ ਇਤਿਹਾਸ ਅਤੇ ਸਾਹਿਤ ਦੋਹਾਂ ਦਾ ਆਸਰਾ ਲੈਣਾ ਪਵੇਗਾ।

ਪ੍ਰਸਿਧ ਇਤਿਹਾਸਕਾਰ ਐਲਬੇਰੂਨੀ ਆਪਣੀ ਪੁਸਤਕ 'ਕਿਤਾਬੁਲ ਹਿੰਦ' ਦੇ ਪੰਨਾ 14 'ਤੇ ਲਿਖਦਾ ਹੈ:

"ਹਿੰਦ ਦੀ ਇਕ ਬੋਲੀ ਸਾਧਾਰਣ ਕਿਸਮ ਦੀ ਹੈ। ਜਿਸ ਤੋਂ ਪੇਂਡੂ ਲੋਕ ਕੰਮ ਲੈਂਦੇ ਹਨ।"

ਪੰਡਿਤ ਵਿਸ਼ਵੇਸ਼ਰ ਨਾਥ ਰਾਓ ਆਪਣੀ ਪੁਸਤਕ 'ਰਾਜਾ ਭੋਜ' ਦੇ ਪੰਨਾ 56 ਤੇ ਲਿਖਦਾ ਹੈ :

> "1000 ਈ. ਵਿਚ ਪ੍ਰਾਕ੍ਰਿਤ ਤੋਂ ਪੈਦਾ ਹੋਈਆਂ ਮਹਾਰਾਸ਼ਟਰੀ, ਸ਼ੌਰਸੈਣੀ, ਮਾਗਧੀ ਤੇ ਪੈਸ਼ਾਚੀ ਭਾਸ਼ਾਵਾਂ ਦੀ ਥਾਂ ਮਰਾਠੀ, ਹਿੰਦੀ, ਬੰਗਾਲੀ ਤੇ ਪੰਜਾਬੀ ਲੈ ਰਹੀਆਂ ਸਨ।"

ਇਥੇ ਇਹ ਗਲ ਦਸਣੀ ਕੁਥਾਂ ਨਹੀਂ ਹੋਵੇਗੀ ਕਿ ਵਰਤਮਾਨ ਭਾਸ਼ਾਵਾਂ ਵਿਚੋਂ ਸਭ ਤੋਂ ਪ੍ਰਾਚੀਨ ਭਾਸ਼ਾ ਪੰਜਾਬੀ ਹੈ ਜਿਸ ਦਾ ਸਮਰਥਨ 1932 ਦੀ ਪੰਜਾਬ ਯੂਨੀਵਰਸਿਟੀ ਐਨਕਵਾਇਰੀ ਕਮੇਟੀ ਨੇ ਵੀ ਕੀਤਾ ਹੈ। ਏਸ਼ੀਆਈ ਭਾਸ਼ਾਵਾਂ ਦੇ ਮਾਹਰ ਐਫ਼. ਈ. ਕੇ. (F.E. Keay) ਨੇ ਪੰਜਾਬੀ ਦਾ ਜਨਮ 1000 ਈ. ਦਸਿਆ ਹੈ।

ਪੰਜਾਬ ਉਤੇ ਬਾਹਰਲੇ ਹਮਲਿਆਂ ਕਾਰਣ, ਪੰਜਾਬੀ ਭਾਸ਼ਾ ਦੇ ਤੀਖਣ ਵਿਕਾਸ ਨੂੰ ਇਤਿਹਾਸਕ ਪੱਖ ਤੋਂ ਵੇਖਿਆ ਜਾ ਸਕਦਾ ਹੈ। ਹਿੰਦੁਸਤਾਨ ਉਤੇ ਸਭ ਤੋਂ ਪਹਿਲਾ ਹਮਲਾ ਅਰਬਾਂ ਨੇ 712-713 ਈ. ਵਿਚ ਕੀਤਾ ਅਤੇ ਇਹ ਹਮਲੇ 10ਵੀਂ-11ਵੀਂ ਸਦੀ ਤੱਕ ਹੁੰਦੇ ਰਹੇ। ਇਹਨਾਂ ਹਮਲਿਆਂ ਦੀ ਚਰਮ-ਸੀਮਾ ਮਹਿਮੂਦ ਗਜ਼ਨਵੀ ਤੇ ਮੁਹੰਮਦ ਗੌਰੀ ਸਨ। ਇਨ੍ਹਾਂ ਨੇ ਲਾਹੌਰ ਨੂੰ ਹਮੇਸ਼ਾ ਲਈ ਮੁਸਲਮਾਨੀ ਰਾਜ ਵਿਚ ਸ਼ਾਮਲ ਕਰ ਲਿਆ ਸੀ। ਮੁਲਤਾਨ ਇਨ੍ਹਾਂ ਦਾ ਸਭ ਤੋਂ ਵੱਡਾ ਅੱਡਾ ਬਣਿਆ। ਇਸੇ ਕਾਰਣ ਅਜੇ ਵੀ ਲਾਹੌਰ ਤੋਂ ਪਰਲੇ ਇਲਾਕੇ ਦੀ ਭਾਸ਼ਾ, ਜੋ ਕਈ ਸੌ ਸਾਲ ਮੁਸਲਮਾਨ ਤੇ ਸੂਫ਼ੀ ਫ਼ਕੀਰਾਂ ਦਾ ਕਰਮ ਖੇਤਰ ਰਹੀ, ਪੂਰਬੀ ਪੰਜਾਬ ਦੀ ਭਾਸ਼ਾ ਨਾਲੋਂ ਵਿਭਿੰਨ ਨਜ਼ਰ ਆਉਂਦੀ ਹੈ। ਬਾਹਰਲੇ ਹਮਲਾਵਰ ਹਮੇਸ਼ਾ ਲੋਕ-ਬੋਲੀ ਨਾਲ ਵਾਹ ਪਾਉਂਦੇ ਹਨ, ਇਸ ਲਈ ਸ਼ਬਦ ਅਸਲ ਤੋਂ ਕਿਤੇ ਦੂਰ ਚਲੇ ਜਾਂਦੇ ਹਨ। ਪੰਜਾਬੀ ਵਿਚ ਤਦਭਵ ਸ਼ਬਦਾਂ ਦੀ ਭਰਮਾਰ ਇਸੇ ਤੱਥ ਕਾਰਣ ਜਾਪਦੀ ਹੈ।

ਸਾਹਿਤਿਕ ਪੱਖ ਤੋਂ ਚਰਚਾ ਕਰੀਏ, ਤਾਂ ਪੰਜਾਬੀ ਦਾ ਪ੍ਰਾਚੀਨਤਮ ਕਵੀ ਅਦਹਮਾਨ (ਅਬਦੁਲ ਰਹਿਮਾਨ) ਕਿਹਾ ਜਾਂਦਾ ਹੈ, ਜਿਸ ਨੇ 1000 ਈ. ਸਦੀ ਵਿਚ 'ਸੰਨੇਰ ਰਾਸਯ' ਨਾਂ ਦੀ ਰਚਨਾ ਪੰਜਾਬੀ ਵਿਚ ਕੀਤੀ ਸੀ। ਇਹ ਅਸਲ ਵਿਚ ਬਣ ਰਹੀ ਪੰਜਾਬੀ ਦਾ ਸੰਕ੍ਰਾਂਤੀ ਰੂਪ ਸੀ। ਉਹ ਪੰਜਾਬੀ ਨੂੰ ਜਨਮ ਦੇਣ ਵਾਲੀ ਅਪਭ੍ਰੰਸ਼ ਦਾ ਕਵੀ ਸੀ, ਜੋ ਕਿ ਪੰਜਾਬ ਵਿਚ ਬੋਲੀ ਜਾਂਦੀ ਸੀ। ਉਦਾਹਰਣ ਵਜੋਂ ਉਸ ਦੀ ਕਵਿਤਾ ਦਾ ਨਮੂਨਾ ਵੇਖੋ :

> "ਲਜਵਿ ਪੰਧਿਆ ਜਾਇ ਰਹਉਂ
> ਹਿਆਓ ਨ ਧਰਣਉ ਜਾਇ
> ਗਾਹ ਪਦਿ ਜਸੁ ਇਕ ਪਿਯ,
> ਕਰ ਲਵੈਣ ਮੰਨਾਇ।"

ਡਾ. ਮੋਹਨ ਸਿੰਘ ਨੇ ਪ੍ਰੋ. ਮਹਿਮੂਦ ਸ਼ੀਰਾਨੀ ਦਾ ਹਵਾਲੀ ਦੇਂਦਿਆਂ ਹੋਇਆਂ ਦਸਿਆ ਹੈ ਕਿ ਲਾਹੌਰ ਦੇ ਗਵਰਨਰ ਇਬਰਾਹੀਮ ਦਾ ਇਕ ਦਰਬਾਰੀ ਕਵੀ ਮਸਊਦ-ਬਿਨ-

ਸਾਅਦ (ਦਿਹਾਂਤ 1103 ਈ.) ਵੀ ਪੰਜਾਬੀ ਕਵੀ ਸੀ। ਉਸ ਨੇ ਬਾਰਾਮਾਹ, ਸਤਵਾਰੇ ਤੇ ਸੀਹਰਫੀਆਂ ਲਿਖੀਆਂ ਸਨ। ਕੁਝ ਸਮਾਂ ਇਸ ਕਵੀ ਨੂੰ ਸਰਕਾਰੀ ਸਜ਼ਾ ਵੀ ਮਿਲੀ ਸੀ। ਮਸਊਦ ਦਾ ਪਿਤਾ ਬੇਸ਼ਕ ਈਰਾਨ ਤੋਂ ਆਇਆ ਸੀ ਪਰ ਉਹ ਆਪ ਪੰਜਾਬ ਦਾ ਜੰਮ-ਪਲ ਸੀ। ਉਸ ਸਮੇਂ ਮੁਸਲਮਾਨ ਲੋਕ ਭਾਰਤ ਦੀ ਇਸ ਜ਼ਬਾਨ ਨੂੰ ਹਿੰਦਵੀ ਜਾਂ ਹਿੰਦਕੀ ਆਖਦੇ ਸਨ। ਮੁਸਲਮਾਨ ਹਾਲੇ ਲਾਹੌਰ ਜਾਂ ਜਲੰਧਰ ਤੋਂ ਪਰ੍ਹੇ ਨਹੀਂ ਸਨ ਗਏ। ਯਾਰ੍ਹਵੀਂ ਤੇ ਬਾਰ੍ਹਵੀਂ ਸਦੀ ਵਿਚ ਕੁਝ ਹੋਰ ਵੀ ਪੰਜਾਬੀ ਕਵੀ ਹੋਏ ਹਨ, ਜਿਨ੍ਹਾਂ ਦੀ ਰਚਨਾ ਨਹੀਂ ਮਿਲਦੀ। 1123 ਈ. ਵਿਚ ਇਕ ਮੁਸਲਮ ਸ਼ਾਇਰ ਨੇ ਸੱਸੀ ਦਾ ਕਿੱਸਾ ਲਿਖਿਆ ਸੀ। ਸੰਨ 1088-1172 ਵਿਚ ਪ੍ਰਸਿੱਧ ਵਿਆਕਰਣੀ ਹੇਮ ਚੰਦਰ ਦੇ ਕੁਝ ਦੋਹਿਆਂ ਦਾ ਜ਼ਿਕਰ ਵੀ ਮਿਲਦਾ ਹੈ ਜਿਨ੍ਹਾਂ ਵਿਚੋਂ ਬਹੁਤ ਸਾਰੇ ਪੰਜਾਬੀ ਦੇ ਦੋਹੇ ਹਨ। ਡਾ. ਮੋਹਨ ਸਿੰਘ ਨੇ ਨਾਥਾਂ ਤੋਂ ਇਲਾਵਾ, ਚਾਂਦ ਬਰਦਾਈ ਨੂੰ ਵੀ ਪੰਜਾਬੀ ਦਾ ਕਵੀ ਮੰਨਿਆ ਹੈ।

ਇਹ ਮਸਲਾ ਕੁਝ ਵਿਚਾਰਣ ਯੋਗ ਹੈ। ਨਾਥ ਅਤੇ ਜੋਗੀ ਪੰਜਾਬ ਦੇ ਉਹ ਚਿੰਤਕ ਲੋਕ ਸਨ ਜੋ ਆਮ ਜਨਤਾ ਨਾਲੋਂ ਸੂਖਮ ਸੂਝ ਦੇ ਮਾਲਕ ਸਨ। ਇਸੇ ਸਮੇਂ ਭਾਰਤ ਦੇ ਸਮੂਹ ਪ੍ਰਾਂਤਾਂ ਵਿਚ ਸੰਤ ਧਾਰਾ ਚਲ ਰਹੀ ਸੀ। ਇਨ੍ਹਾਂ ਸਾਰਿਆਂ ਦੀ ਭਾਸ਼ਾ, ਖਾਸ ਕਰਕੇ ਉੱਤਰੀ ਭਾਰਤ ਵਿਚ, ਕੁਝ ਅਪਭ੍ਰੰਸ਼ਾਂ ਦਾ ਮਿਸ਼ਰਿਤ ਰੂਪ ਸੀ, ਜਿਵੇਂ ਕਿ ਮੱਧ ਕਾਲ ਵਿਚ ਕਬੀਰ ਜੀ, ਤੁਲਸੀ, ਮੀਰਾਂ ਬਾਈ, ਗੁਰੂ ਨਾਨਕ ਅਤੇ ਭਾਈ ਗੁਰਦਾਸ ਤੇ ਗੁਰੂ ਅਰਜਨ ਦੇਵ ਦੀ ਬਾਣੀ ਦੀ ਬਹੁਤ ਸਾਰੀ ਸ਼ਬਦਾਵਲੀ ਮਿਲਦੀ ਜੁਲਦੀ ਹੈ। ਉਸ ਸਮੇਂ ਵੀ ਕੋਈ ਅਜਿਹੀ ਭਾਸ਼ਾ ਜ਼ਰੂਰ ਪ੍ਰਚਲਿਤ ਸੀ ਜੋ ਵਿਆਪਕ ਤੌਰ ਤੇ ਵਿਦਵਾਨਾਂ ਦੇ ਆਦਾਨ ਪ੍ਰਦਾਨ ਦਾ ਸਾਧਨ ਸੀ। ਇਸ ਲਈ ਨਾਥ ਬਾਣੀ ਨੂੰ ਪੂਰਨ ਤੌਰ ਤੇ ਪੰਜਾਬੀ ਆਖਣਾ ਭਾਵੇਂ ਉਚਿੱਤ ਨਹੀਂ ਪਰ ਪੰਜਾਬੀ ਹੋਣ ਦੇ ਨਾਤੇ ਉਨ੍ਹਾਂ ਦੀ ਬਾਣੀ ਪੰਜਾਬੀ ਭਾਸ਼ਾ ਦਾ ਵਿਰਸਾ ਹੈ। ਚਾਂਦ ਬਰਦਾਈ ਦੀ ਰਚਨਾ ਉਪਰ ਵੀ ਬ੍ਰਿਜ ਭਾਸ਼ਾ ਦਾ ਸਿਧਾ ਅਸਰ ਹੈ ਪਰ ਮੂਲ, ਪੰਜਾਬੀ ਹੈ। ਇਨ੍ਹਾਂ ਨੂੰ ਆਪਣਾ ਕਵੀ ਪ੍ਰਮਾਣਿਤ ਕਰਨ ਦੀ ਕੋਈ ਲੋੜ ਨਹੀਂ ਜਾਪਦੀ ਜਦ ਕਿ ਸਾਡੇ ਪਾਸ 12ਵੀਂ ਸਦੀ ਦਾ ਪ੍ਰਬੀਨ ਕਲਾਕਾਰ ਬਾਬਾ ਫ਼ਰੀਦ ਹੈ। ਬਾਬਾ ਫਰੀਦ ਦੀ ਭਾਸ਼ਾ ਪੰਜਾਬੀ ਦੀ ਇਕ ਉਪਭਾਸ਼ਾ, ਲਹਿੰਦੀ ਦੀ ਪ੍ਰਤਿਨਿਧਤਾ ਕਰਦੀ ਹੈ ਜੋ ਬਾਅਦ ਵਿਚ ਸਮੁੱਚੇ ਪੰਜਾਬ ਦੀ ਭਾਸ਼ਾ ਵਿਚ ਸਮਾਵੇਸ਼ ਹੋ ਗਈ। ਬਾਬਾ ਫ਼ਰੀਦ ਤੋਂ ਬਾਅਦ ਪੰਜਾਬੀ ਵਿਚ ਬਹੁਤ ਘੱਟ ਲੇਖਕ ਦ੍ਰਿਸ਼ਟੀਗੋਚਰ ਹੋਏ ਹਨ ਅਤੇ ਗੁਰੂ ਨਾਨਕ ਸਾਹਿਬ ਤਕ ਤਾਂ ਕਵੀਆ ਦਾ ਅਭਾਵ ਹੀ ਜਾਪਦਾ ਹੈ ਜਾਂ ਸਾਡੇ ਖੋਜੀ ਇਸ ਕਾਲ ਦੇ ਸਾਹਿਤ ਦੀ ਖੋਜ ਨਹੀਂ ਕਰ ਸਕੇ।

ਉਪਰੋਕਤ ਵਿਚਾਰ ਚਰਚਾ ਤੋਂ ਬਾਅਦ ਅਸੀਂ ਨਿਸ਼ਕਰਸ਼ ਦੇ ਤੌਰ ਤੇ ਕਹਿ ਸਕਦੇ ਹਾਂ ਕਿ ਆਧੁਨਿਕ ਪੰਜਾਬੀ ਦਾ ਮੁਢ 9ਵੀਂ 10ਵੀਂ ਸਦੀ ਤੋਂ ਸ਼ੁਰੂ ਹੋਇਆ ਅਤੇ ਬਾਬਾ ਫ਼ਰੀਦ ਨੇ ਇਸ ਨੂੰ ਇਕ ਸਿਖਰ 'ਤੇ ਪਹੁੰਚਾਇਆ।

# ਪੰਜਾਬੀ ਭਾਸ਼ਾ ਦੀਆਂ ਪ੍ਰਕ੍ਰਿਤਿਕ ਹੱਦਾਂ

[ਪੰਜਾਬੀ ਦੀਆਂ ਉਪ-ਭਾਸ਼ਾਵਾਂ]

ਪੰਜਾਬੀ ਇਕ ਅਜੇਹੀ ਭਾਸ਼ਾ ਹੈ ਜਿਸ ਦੇ ਬੋਲੇ ਜਾਂਦੇ ਇਲਾਕੇ ਸਿਆਸੀ ਤੌਰ ਤੇ ਬਹੁਤ ਵਾਰ ਤਬਦੀਲ ਹੋਏ ਹਨ ਪਰ ਜਿਥੋਂ ਤਕ ਭਾਸ਼ਾ ਵਿਗਿਆਨ ਦਾ ਸੰਬੰਧ ਹੈ ਅਸੀਂ ਇਤਿਹਾਸਕ ਤੇ ਰਾਜਸੀ ਉਥਲ-ਪੁਥਲ ਨੂੰ ਲਾਂਭੇ ਰੱਖ ਕੇ ਨਿਰੋਲ ਉਨ੍ਹਾਂ ਇਲਾਕਿਆਂ ਦਾ ਜ਼ਿਕਰ ਕਰਾਂਗੇ ਜਿਥੇ ਕਿ ਪੰਜਾਬੀ ਬੋਲੀ ਜਾਂਦੀ ਹੈ। ਬੇਸ਼ਕ ਰਾਜਸੀ ਤਬਦੀਲੀ ਦਾ ਭਾਸ਼ਾ ਦੀ ਪ੍ਰਕ੍ਰਿਤੀ ਉਤੇ ਪ੍ਰਭਾਵ ਜ਼ਰੂਰ ਪੈਂਦਾ ਹੈ ਪਰ ਰਾਜ ਬਦਲਣ ਨਾਲ ਇਲਾਕੇ ਦੇ ਮੂਲ ਵਾਸੀ ਆਪਣੀ ਨਿੱਤ ਵਰਤੋਂ ਦੀ ਬੋਲੀ ਨਹੀਂ ਬਦਲਦੇ। ਉਹ ਬਾਹਰੋਂ ਆਏ ਹਮਲਾਵਰਾਂ ਦੀ ਬੋਲੀ ਵਿਚੋਂ ਲੋੜੀਂਦੇ ਸ਼ਬਦ ਜ਼ਰੂਰ ਲੈਣਗੇ ਅਤੇ ਉਸ ਭਾਸ਼ਾ ਦੇ ਸਾਹਿਤਕਾਰ ਵੀ ਆਗੰਤਕ ਭਾਸ਼ਾ ਦੇ ਲੇਖਕਾਂ ਦੀ ਸ਼ੈਲੀ ਅਤੇ ਸਾਹਿਤ ਰੂਪਾਂ ਨੂੰ ਅਪਣਾਉਂਦੇ ਹਨ ਪਰ ਆਪਣੀ ਬੋਲੀ ਦਾ ਠੇਠ ਪਿੰਡਾ ਉਸੇ ਤਰ੍ਹਾਂ ਕਾਇਮ ਰਖਦੇ ਹਨ। ਇਸ ਲਈ ਜੁਗ-ਗਰਦੀ ਦੇ ਖੇਤਰ, ਪੰਜਾਬ, ਦੀ ਰਾਜਸੀ ਉਥਲ-ਪੁਥਲ ਨੂੰ ਲਾਂਭੇ ਰਖ ਕੇ ਅਸੀਂ ਕੇਵਲ ਇਤਿਹਾਸਿਕ ਸੰਦਰਭ ਵਿਚ ਹੀ ਵਿਚਾਰਾਂਗੇ ਕਿਉਂਕਿ ਪ੍ਰਕ੍ਰਿਤਿਕ ਹੱਦਾਂ ਦੇ ਪੱਖ ਨੂੰ ਨਿਰੋਲ ਪੰਜਾਬੀ ਦੇ ਨਾਤੇ ਹੀ ਉਲੀਕਣਾ ਯੋਗ ਹੈ।

ਪੰਜਾਬ ਇਸ ਪੱਖੋਂ ਬਦਕਿਸਮਤ ਹੈ ਕਿ ਇਸ ਨੂੰ ਇਹ ਨਾਮ (ਅਕਬਰ ਅਨੁਸਾਰ 14ਵੀਂ-15ਵੀਂ), ਜੀ. ਬੀ. ਸਿੰਘ ਅਤੇ ਕੁਝ ਵਿਦਵਾਨਾਂ ਦੇ ਮੱਤ ਅਨੁਸਾਰ 17ਵੀਂ ਸਦੀ ਵਿਚ ਹੀ ਪ੍ਰਾਪਤ ਹੋਇਆ। ਸ਼ਾਇਦ ਇਹੀ ਪੰਜਾਬ ਦੀ ਬਦਕਿਸਮਤੀ ਹੈ ਕਿ ਇਸ ਦੀ ਜ਼ਬਾਨ ਦਾ ਨਾਮਕਰਣ ਇਸਨੂੰ ਇਤਿਹਾਸਿਕ ਤੌਰ ਤੇ ਪ੍ਰੌੜ ਨਹੀਂ ਕਰ ਸਕਿਆ। ਇਸੇ ਕਾਰਣ ਇਸ ਦੇ ਵਿਰੋਧੀਆਂ ਨੂੰ ਰੋਲ ਘਚੋਲ ਮਾਰਨ ਦਾ ਮੌਕਾ ਮਿਲਿਆ।

ਪੰਜਾਬ ਦੀਆ ਪ੍ਰਕ੍ਰਿਤਿਕ ਹੱਦਾਂ ਬਾਰੇ ਇਕ ਨਵੀਂ ਬਹਿਸ ਨੂੰ ਛੇੜਿਆ ਗਿਆ ਹੈ ਅਤੇ ਉਸ ਸੰਬੰਧੀ ਡਾ. ਹਰਕੀਰਤ ਸਿੰਘ ਦਾ ਕੀਤਾ ਹੋਇਆ ਕੰਮ ਬੜਾ ਪ੍ਰਮਾਣਿਕ ਅਤੇ ਹਵਾਲਾ ਯੋਗ ਮੰਨਿਆ ਗਿਆ ਹੈ। ਇਸ ਸੰਬੰਧੀ ਅਸੀਂ ਅਗਲੇ ਭਾਗ ਵਿਚ ਚਰਚਾ

ਕਰਾਂਗੇ ਕਿਉਂਕਿ ਇਸ ਦਾ ਵਧੇਰੇ ਸੰਬੰਧ ਪੰਜਾਬ ਵਿਚ ਹੋਈਆਂ ਨਵੀਆਂ ਰਾਜਸੀ ਤਬਦੀਲੀਆਂ ਨਾਲ ਹੈ ।

ਪ੍ਰਮੁੱਖ ਤੌਰ ਤੇ ਪੰਜਾਬ ਉਹ ਇਲਾਕਾ ਹੈ ਜਿਸ ਵਿਚ ਪੰਜ ਦਰਿਆ ਵਹਿੰਦੇ ਹਨ ਜਾਂ ਕੁਝ ਉਹ ਇਲਾਕਾ ਹੈ ਜੋ ਇਨ੍ਹਾਂ ਦਰਿਆਵਾਂ ਦਾ ਸੋਮਾ ਗਿਣਿਆ ਜਾਂਦਾ ਹੈ । ਜੇ ਮੋਟੇ ਤੌਰ ਤੇ ਇਹ ਇਕ ਫ਼ਾਰਮੂਲਾ ਬਣਾ ਲਈਏ ਕਿ ਇਨ੍ਹਾਂ ਪੰਜਾਂ ਦਰਿਆਵਾਂ ਦੇ ਨਿਕਾਸੀ ਸਥਾਨਾਂ ਤੋਂ ਲੈ ਕੇ ਡੈਲਟਾ ਬਣਾਉਂਦੇ ਹੋਏ ਸੰਗਮ ਤੱਕ ਦਾ ਇਲਾਕਾ ਲਗ ਪਗ ਪੰਜਾਬੀ ਬੋਲਦਾ ਇਲਾਕਾ ਹੈ ਤਾਂ ਇਹ ਕੋਈ ਅੱਤ-ਕਥਨੀ ਵਾਲੀ ਗੱਲ ਨਹੀਂ ਸਗੋਂ ਕੁਝ ਬਾਹਰਲੇ ਇਲਾਕੇ ਵੀ ਪੰਜਾਬੀ ਬੋਲਦੇ ਇਲਾਕੇ ਆਖੇ ਜਾ ਸਕਦੇ ਸਨ । ਚੌਧਵੀਂ ਜਾਂ ਸਤਾਰ੍ਹਵੀਂ ਸਦੀ ਦੇ ਮੱਧ ਤਕ ਪੰਜਾਬ ਦੇ ਜੋ ਵੱਖਰੇ ਵੱਖਰੇ ਨਾਮ ਮਿਲਦੇ ਹਨ ਉਨ੍ਹਾਂ ਦਾ ਸੰਖੇਪ ਜਿਹਾ ਵਰਣਨ ਵੀ ਜ਼ਰੂਰੀ ਹੈ। ਸਭ ਤੋਂ ਪਹਿਲਾਂ ਇਸ ਨੂੰ ਸਪਤ ਸਿੰਧੂ ਆਰੀਆ ਆਖਿਆ ਗਿਆ। ਕੁਝ ਲੋਕ ਇਸ ਨੂੰ ਆਰੀਆਵਰਤ ਵੀ ਆਖਦੇ ਰਹੇ । ਪਾਰਸੀਆਂ ਦੀ ਬਹੁਤ ਪੁਰਾਣੀ ਪੋਥੀ ਵਿਚ ਇਸਨੂੰ 'ਸਫ਼ਤ-ਹਿੰਦ' ਵੀ ਆਖਿਆ ਗਿਆ ਹੈ । ਜਦੋਂ ਬਹੁਤ ਪੜ੍ਹੇ ਲਿਖੇ ਆਰੀਆ ਸਰਸਵਤੀ ਪਾਰ ਕਰਕੇ ਅੱਗੇ ਨਿਕਲ ਗਏ ਤਾਂ ਉਨ੍ਹਾਂ ਨੇ ਇਸ ਦੇਸ ਨੂੰ ਛੁਟਿਆਉਣ ਖਾਤਰ 'ਵਾਹਿਕ' ਦੇਸ਼ ਵੀ ਆਖਿਆ ਹੈ ਕਿਉਂਕਿ ਉਹ ਇਸ ਇਲਾਕੇ ਦੇ ਲੋਕਾਂ ਨੂੰ ਅਧਰਮੀ ਅਤੇ ਬੂਝੜ ਆਖਦੇ ਹਨ । 'ਵਾਹਿਕ' ਦੇ ਅਰਥ ਬੇਗਾਨਾ ਦੇਸ਼ ਵੀ ਹੈ । ਪੁਰਾਣਾਂ ਵਿਚ ਕਿਤੇ ਕਿਤੇ ਇਸ ਨੂੰ 'ਮਦਰ ਦੇਸ਼' ਵੀ ਕਿਹਾ ਗਿਆ ਹੈ । ਛੇ ਸੌ ਈ. ਵਿਚ ਜਦੋਂ ਹੂਨ, ਆਭੀਰ ਆਦਿਕ ਕਬੀਲਿਆਂ ਨੇ ਇਸ ਇਲਾਕੇ 'ਤੇ ਹਮਲਾ ਕੀਤਾ ਤਾਂ ਇਥੇ ਟੱਕ ਨਾਮੀ ਜਾਤੀ ਵੱਸਦੀ ਸੀ । ਇਸ ਲਈ ਇਸ ਨੂੰ ਉਨ੍ਹਾਂ ਨੇ ਟੱਕ ਦੇਸ਼ ਆਖਿਆ ਹੈ । ਚੀਨੀ ਯਾਤਰੂ ਹਿਊਨ ਸਾਂਗ ਨੇ ਵੀ ਇਸ ਨੂੰ ਟੱਕ ਦੇਸ਼ ਆਖਿਆ ਹੈ । ਸੁਲੇਮਾਨ ਅਤੇ ਮਸਊਦੀ (851-915 ਈ.) ਤੱਕ ਵੀ ਇਸ ਟੱਕੀ ਇਲਾਕੇ ਦਾ ਵਰਣਨ ਕਰਦੇ ਹਨ । ਜਾਪਦਾ ਹੈ ਕਿ ਇਹ ਟੱਕ ਦੇਸ਼ ਸ਼ਬਦ ਪੰਜਾਬ ਵਿਚ ਕਾਫ਼ੀ ਦੇਰ ਪ੍ਰਚਲਿਤ ਰਿਹਾ ਇਸੇ ਕਾਰਣ ਟੱਕੀ ਭਾਸ਼ਾ, ਟਾਕਰੀ ਲਿਪੀ, ਟੈਕਸਿਲਾ ਆਦਿਕ ਸ਼ਬਦ ਪ੍ਰਾਚੀਨ ਪੰਜਾਬ ਵਿਚੋਂ ਲੱਭਦੇ ਹਨ। ਪੰਜਾਬ ਨੂੰ 'ਪੰਚ ਨਦ' ਵੀ ਆਖਿਆ ਜਾਂਦਾ ਰਿਹਾ ਹੈ ਜਿਸ ਤਰ੍ਹਾਂ ਅੱਜ ਕਲ੍ਹ ਸਾਨੂੰ ਪੰਜਾਬ ਵਿਚ ਮਾਲਵਾ, ਮਾਝਾ, ਦੁਆਬਾ, ਪੋਠੋਹਾਰ, ਲਹਿੰਦਾ ਆਦਿਕ ਇਲਾਕਿਆਂ ਦੇ ਨਾਂ ਮਿਲਦੇ ਹਨ । ਇਸੇ ਤਰ੍ਹਾਂ ਇਸ ਪੰਜ ਨਦ ਦੇਸ਼ ਦੇ ਪੁਰਾਣੇ ਪ੍ਰਦੇਸ਼ ਮਿਲਦੇ ਹਨ : ਯੋਧੇਯ ਸਾਰਸਵਤ, ਕੁਰੂ, ਬ੍ਰਹਮਾਵਰਤ, ਜਾਂਗਲ, ਮਾਲਵ ਭਟੀ ਅਤੇ ਸ਼ਿਵਾਲਕ ਆਦਿ । ਇਸ ਤੋਂ ਇਲਾਵਾ ਕੈਕਯੀ ਸੌਬੀਰ, ਪਧਾਨਕ, ਪੈਸ਼ਾਚ ਅਤੇ ਮਿਛ ਦੇਸ ਆਦਿ ਭਾਗਾਂ ਦੇ ਨਾਮ ਵੀ ਮਿਲਦੇ ਹਨ । ਪੰਜਾਬ ਨਾਮ ਫ਼ਾਰਸੀ ਬੋਲੇ ਜਾਂਦੇ ਲੋਕਾਂ ਦੀ ਆਮਦ ਤੋਂ ਬਾਅਦ ਦਾ ਜਾਪਦਾ ਹੈ ਕਿਉਂਕਿ ਮੁਹੰਮਦ ਬਿਨ ਕਾਸਮ ਦੇ ਹਮਲੇ ਤੋਂ ਲੈ ਕੇ ਬਾਬਰ ਦੇ ਹਮਲਿਆਂ ਤੱਕ ਪੰਜਾਬ ਨੂੰ ਕਾਫ਼ੀ ਹੱਦ ਤੱਕ ਹਿੰਦੁਸਤਾਨ ਨਾਲੋਂ ਵੱਖਰਾ ਕਰ ਲਿਆ ਗਿਆ ਸੀ ਅਤੇ ਕਈ ਵਾਰ ਇਸ ਨੂੰ ਸਲਤਨਤਿ ਗ਼ਜ਼ਨੀ ਜਾਂ ਸਲਤਨਤਿ ਅਫ਼ਗਾਨਿਸਤਾਨ ਦਾ ਇਕ

ਸੂਬਾ ਹੀ ਆਖਿਆ ਜਾਂਦਾ ਸੀ। ਇਸ ਲਈ ਲਗ ਪਗ 1300-1399 ਈ. ਦੇ ਵਿਚ 'ਪੰਜਾਬ' ਸ਼ਬਦ ਦੀ ਵਰਤੋਂ ਟਾਵੇਂ ਟਾਵੇਂ ਰੂਪ ਵਿਚ ਮਿਲਦੀ ਹੈ। ਅਰਬੀ ਦੇ ਇਕ ਸ਼ਿਲਾਲੇਖ ਵਿਚ ਇਸ ਲਈ 'ਫੰਜਾਬ' ਸ਼ਬਦ ਵਰਤਿਆ ਗਿਆ ਹੈ ਜੋ ਕਿ ਪੰਜਾਬ ਦਾ ਵਿਗੜਿਆ ਰੂਪ ਆਖਿਆ ਜਾ ਸਕਦਾ ਹੈ। ਅਕਬਰ ਦੇ ਸਮੇਂ ਪੰਜਾਬ ਸ਼ਬਦ ਦੀ ਵਰਤੋਂ ਆਮ ਹੋ ਗਈ ਸੀ ਅਤੇ ਇਥੋਂ ਦੇ ਸਾਹਿਤਕਾਰ ਤੇ ਇਤਿਹਾਸਕਾਰ ਇਸ ਦੀ ਆਮ ਵਰਤੋਂ ਕਰਨ ਲਗ ਪਏ ਸਨ। ਪੰਜਾਬ ਵਾਂਗ ਪੰਜਾਬੀ ਦੇ ਵੀ ਅਨੇਕਾਂ ਨਾਮ ਵਰਤੇ ਗਏ, ਜਿਵੇਂ : ਮਾਧੁਰੀ, ਟੱਕੀ, ਢੱਕੀ, ਟਾਕੀ, ਕੈਕਯੀ ਤੇ ਪੈਸ਼ਾਚੀ ਆਦਿਕ। ਇਸ ਤੋਂ ਇਲਾਵਾ ਹਿੰਦਵੀ, ਹਿੰਦੋਈ, ਹਿੰਦਕੀ, ਹਿੰਦਕੋ, ਹਿੰਦੀ, ਮੁਲਤਾਨੀ, ਲਾਹੌਰੀ, ਜੱਟਕੀ, ਗਵਾਰੂ, ਗੁਰਮੁਖੀ, ਭਾਖਾ, ਦੇਸ਼ ਭਾਖਾ, ਦੇਸੀ, ਲਹਿੰਦੀ ਤੇ ਪੰਜਾਬੀ ਨਾਮਕਰਣ ਵੀ ਮਿਲਦੇ ਹਨ। ਕਾਫ਼ੀ ਦੇਰ ਲਹਿੰਦੀ ਭਾਖਾ ਦੀ ਬਲਵਾਨ ਪਰੰਪਰਾ ਕਾਰਣ ਪੰਜਾਬੀ ਆਪਣੇ ਇਸ ਨਾਮ ਤੋਂ ਵੰਚਿਤ ਰਹੀ। ਗੁਰੂਆਂ ਦੇ ਸਮੇਂ ਭਾਸ਼ਾ ਤੇ ਲਿਪੀ ਵਿਚ ਅੰਤਰ ਨਾ ਜਾਣਨ ਵਾਲੇ ਲੋਕ ਇਸ ਨੂੰ ਗੁਰਮੁਖੀ ਭਾਸ਼ਾ ਵੀ ਆਖਦੇ ਰਹੇ। ਇਸ ਕਾਰਣ ਵੀ ਇਹ ਜ਼ਬਾਨ ਆਪਣੇ ਅਸਲੀ ਨਾਮ ਤੋਂ ਵੰਚਿਤ ਰਹੀ ਤੇ ਅੱਜ ਕਲ੍ਹ ਹਾਫ਼ਜ਼ ਬਰਖ਼ੁਰਦਾਰ (1672 ਈ.) ਦੇ ਲਿਖੇ ਹੋਏ ਦੋਹੇ ਨੂੰ ਇਸ ਦਾ ਨਾਮਕਰਣ ਆਖਿਆ ਜਾਂਦਾ ਹੈ :

ਹਜ਼ਰਤ ਮੋਮਨ ਦਾ ਫ਼ੁਰਮਾਇਆ, ਇਸ ਵਿਚ ਇਹ ਮਸਾਇਲ,
ਤੁਰਤ ਪੰਜਾਬੀ ਆਖ ਸੁਣਾਵੀਂ, ਜੇ ਕੋ ਹੋਵ ਮਾਇਲ।

ਪਰ ਇਸ ਤੋਂ ਪਹਿਲਾਂ ਇਕ ਕਵੀ ਸੁੰਦਰ ਦਾਸ (1596-1638) ਨੇ ਪੰਜਾਬੀ ਦੀਆਂ ਅੱਠ ਤੁਕਾਂ ਨੂੰ 'ਪੰਜਾਬੀ ਅਸ਼ਟਕ' ਆਖਿਆ ਹੈ। ਇਸ ਤੋਂ ਬਾਅਦ ਲਖਨਊ ਦੇ ਇਕ ਕਵੀ ਸੂਰਦਾਸ ਨੇ 1657 ਈ. ਵਿਚ ਆਪਣੇ ਇਕ ਕਥਾ ਕਾਵਿ 'ਨਲ ਦਮਨ' ਵਿਚ ਹੇਠ ਲਿਖੀਆਂ ਦੋ ਸਤਰਾਂ ਲਿਖੀਆਂ ਹਨ :

ਮਤ ਜਾਣੋ ਇਹ ਪੂਰਬ ਬੜਿਆ,
ਪੂਰਬ ਦੇਸ਼ ਪੰਜਾਬੀ ਮੜਿਆ।

... ... ... ... ... ...

ਬਾਝ ਪੰਜਾਬੀ ਹੋਰ ਨਾ ਜਾਣੈ,
ਰਤੂ ਨ ਪਾਰਖੀ ਰਤਨ ਸਿਆਣੈ।

ਕਿਸੇ ਜ਼ਬਾਨ ਦੀਆਂ ਪ੍ਰਕ੍ਰਿਤਕ ਹੱਦਾਂ, ਜੇ ਰਾਜਸੀ ਉਥਲ-ਪੁਥਲ ਨਾ ਹੋਵੇ ਤਾਂ ਨਦੀਆਂ ਪਹਾੜ ਸਮਝੇ ਜਾਂਦੇ ਹਨ। ਯਾਤਾਯਾਤ (ਆਵਾਜਾਈ) ਦੇ ਬਹੁਤ ਘੱਟ ਸਾਧਨਾਂ ਕਾਰਣ ਇਕ ਘੇਰੇ ਦੀ ਜ਼ਬਾਨ ਇਕ ਪ੍ਰਕਾਰ ਦੀ ਹੋ ਜਾਂਦੀ ਸੀ। ਇਸ ਲਈ ਪੰਜਾਬ ਦੀਆਂ ਰਾਜਸੀ ਹੱਦਾਂ ਦੇ ਟੁੱਟਣ ਦੇ ਬਾਵਜੂਦ ਇਸ ਦੀਆਂ ਪ੍ਰਾਕ੍ਰਿਤਕ ਹੱਦਾਂ ਨੂੰ

ਦਰਿਆਵਾਂ ਦੇ ਦੁਆਬਿਆਂ, ਪਹਾੜਾਂ ਦੀਆਂ ਚੋਟੀਆਂ ਅਤੇ ਹੋਰ ਕੁਦਰਤੀ ਚਿੰਨ੍ਹਾਂ ਨੇ ਉਲੀਕਿਆ ਹੈ। ਇਸ ਤੋਂ ਪਹਿਲਾਂ ਕਿ ਅਸੀਂ ਹੱਦਾਂ ਬਾਰੇ ਆਧੁਨਿਕ ਪੱਖ ਤੋਂ ਵੀਚਾਰ ਕਰੀਏ, ਸਾਨੂੰ ਗ੍ਰੀਅਰਸਨ ਵਲੋਂ ਪਾਏ ਗਏ ਇਕ ਭੁਲੇਖੇ ਬਾਰੇ ਚਰਚਾ ਜ਼ਰੂਰ ਕਰਨੀ ਚਾਹੀਦੀ ਹੈ। ਉਸ ਨੇ ਆਪਣੀ ਪੁਸਤਕ (Linguistic Survey of India) ਦੇ ਪੰਨਾ 607-608 'ਤੇ ਲਿਖਿਆ ਹੈ ਕਿ ਲਹਿੰਦਾ ਤੇ ਪੰਜਾਬੀ ਦੋ ਗੁਆਂਢੀ ਬੋਲੀਆਂ ਹਨ। ਲਹਿੰਦੀ ਪੰਜਾਬੀ ਦੀ ਉਪ ਭਾਖਾ ਨਹੀਂ ਸਗੋਂ ਸੁਤੰਤਰ ਬੋਲੀ ਹੈ। ਗ੍ਰੀਅਰਸਨ ਅਨੁਸਾਰ ਲਹਿੰਦਾ ਗੁਜਰਾਂਵਾਲਾ ਦੇ ਇਲਾਕੇ ਤੋਂ ਸ਼ੁਰੂ ਹੋ ਕੇ ਮੁਲਤਾਨ, ਮੁਜ਼ੱਫਰਗੜ੍ਹ ਤੇ ਮਿੰਟਗੁਮਰੀ ਆਦਿਕ ਦੇ ਇਲਾਕੇ ਨੂੰ ਆਪਣੇ ਘੇਰੇ ਵਿਚ ਲੈਂਦੀ ਹੈ। ਪੰਜਾਬੀ ਬਾਰੇ ਉਹ ਦਸਦਾ ਹੈ :

> Ordinarly Panjabi is spoken over the rest of the Panjabi area of the Panjab and has also encroched into the neighbouring Simla hill states...It's purest...is admitted to be that of Majhi of middle part of the Bari doab, country round Amritsar...We may take Majhi as standard form of the Panjabi.
>
> [Grierson on Panjabi P. No. 3.

ਇਥੇ ਉਸ ਨੇ ਲੁਧਿਆਣੇ ਦੀ ਬੋਲੀ ਬਾਰੇ ਇਕ ਬੜੀ ਠੋਸ ਦਲੀਲ ਦਿੱਤੀ ਹੈ ਕਿ 1851 ਵਿਚ ਜੋ ਨਿਊਟਨ ਨੇ ਪਹਿਲੀ ਗਰਾਮਰ ਲਿਖਦੇ ਸਮੇਂ ਭੁਲੇਖੇ ਨਾਲ ਲੁਧਿਆਣੇ ਵਿਚ ਬੋਲੀ ਜਾਂਦੀ ਭਾਸ਼ਾ ਨੂੰ ਸਟੈਂਡਰਡ ਪੰਜਾਬੀ ਮੰਨ ਲਿਆ ਹੈ ਪਰ ਗ੍ਰੀਅਰਸਨ ਨਿਊਟਨ ਦੇ ਇਸ ਮੱਤ ਦਾ ਖੰਡਨ ਕਰਦਾ ਹੈ ਅਤੇ ਕਹਿੰਦਾ ਹੈ :

> 'ਯੂਰਪੀਅਨ ਪਹਿਲਾਂ ਪਹਿਲ ਲੁਧਿਆਣੇ ਆਬਾਦ ਹੋਏ ਇਸ ਲਈ ਉਨ੍ਹਾਂ ਨੇ ਇਸ ਨੂੰ ਹੀ ਪ੍ਰਮਾਣਿਕ ਅਤੇ ਠੇਠ ਪੰਜਾਬੀ ਸਮਝ ਲਿਆ।'

ਪਰ ਗ੍ਰੀਅਰਸਨ ਖ਼ੁਦ ਨਿਊਟਨ ਵਰਗੀ ਗ਼ਲਤੀ ਦਾ ਹੀ ਸ਼ਿਕਾਰ ਹੋ ਜਾਂਦਾ ਹੈ। ਕਿਸੇ ਵੀ ਭਾਸ਼ਾ ਵਿਗਿਆਨੀ ਨੇ ਜਿਨ੍ਹਾਂ ਵਿਚ ਪ੍ਰੋ. ਧੀਰੇਂਦਰ ਵਰਮਾ ਅਤੇ ਪ੍ਰੋ. ਸੁਰੇਸ਼ਵਰ ਵਰਮਾ ਵਰਗੇ ਪ੍ਰਸਿਧ ਭਾਸ਼ਾ-ਸੂਝ ਰੱਖਣ ਵਾਲੇ ਵਿਦਵਾਨ ਵੀ ਸ਼ਾਮਲ ਹਨ, ਲਹਿੰਦੀ ਨੂੰ ਸੁਤੰਤਰ ਭਾਸ਼ਾ ਨਹੀਂ ਮੰਨਿਆ। ਜੇ ਲਹਿੰਦੀ ਸੁਤੰਤਰ ਭਾਸ਼ਾ ਸੀ ਤਾਂ ਉਸ ਦੀ ਹਸਤੀ ਏਨੀ ਛੇਤੀ ਖਤਮ ਕਿਉਂ ਹੋ ਗਈ ? ਦੂਜਾ ਨੁਕਤਾ ਇਹ ਕਿ ਪੰਜਾਬੀ ਸਾਹਿਤ ਦੇ ਪिछਲੇ 1000 ਸਾਲ ਦੇ ਇਤਿਹਾਸ ਵਿਚ ਲਹਿੰਦੀ ਦੀਆਂ ਕੁਲ ਰਚਨਾਵਾਂ ਪੋਟਿਆਂ ਤੇ ਗਿਣਨ ਯੋਗ ਵੀ ਨਹੀਂ ਹਨ। ਸੁਤੰਤਰ ਭਾਸ਼ਾਵਾਂ ਦੇ ਸਾਹਿਤ ਬੜੇ ਬਲਵਾਨ ਵਿਸ਼ਾਲ ਅਤੇ ਬੜੇ ਵੱਡੇ ਕੈਨਵਸ ਵਿਚ ਫੈਲੇ ਹੁੰਦੇ ਹਨ। ਅਸੀਂ ਗ੍ਰੀਅਰਸਨ ਦੀ ਕੀਤੀ ਮਿਹਨਤ ਪ੍ਰਤੀ ਬੜਾ

ਸਤਿਕਾਰ ਰੱਖਦੇ ਹਾਂ ਕਿਉਂਕਿ ਉਸ ਦੇ ਮੂਲ ਕਾਰਜ ਉਤੇ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਇਤਿਹਾਸ ਦਾ ਢਾਂਚਾ ਖੜਾ ਹੈ ਪਰ ਉਸ ਦੇ ਇਸ ਵਿਚਾਰ ਦਾ ਸਮਰਥਨ ਨਹੀਂ ਕੀਤਾ ਜਾ ਸਕਦਾ। ਉਸ ਦਾ ਇਕ ਸਾਥੀ, ਸਰ ਜੇਮਜ਼ ਡੇਵੀ ਦੀ ਪੁਸਤਕ ਵਿਚ (ਟੀ. ਐਚ. ਹਾਲੈਂਡ) ਲਿਖਦਾ ਹੈ :

> The term Panjabi, much more nearly, but still imperfactly covers the people of Panjab, the north west frontier Province, Kashmir and associated smaller native states.

ਗ੍ਰੀਅਰਸਨ ਕਹਿੰਦਾ ਹੈ ਕਿ ਲਹਿੰਦੀ ਪੰਜਾਬੀ ਵਿਚ ਸਮਾਵੇਸ਼ ਹੋ ਗਈ। ਕੋਈ ਵੀ ਸੁਤੰਤਰ ਭਾਸ਼ਾ ਆਪਣੀ ਹੋਂਦ ਇਸ ਤਰ੍ਹਾਂ ਨਹੀਂ ਗੁਆਉਂਦੀ ਸਗੋਂ ਉਸ ਵਿਚੋਂ ਹੋਰ ਉਪ-ਭਾਸ਼ਾਵਾਂ ਜਨਮ ਲੈਂਦੀਆਂ ਹਨ।

**ਲਹਿੰਦੀ** ਦੇ ਇਸ ਘੇਰੇ (enclave) ਵਿਚ ਝਾਂਗੀ ਅਤੇ ਆਵਾਣਕਾਰੀ ਨਿੱਕੀਆਂ ਨਿੱਕੀਆਂ ਲਘੂ ਭਾਸ਼ਾਵਾਂ ਦਾ ਜ਼ਿਕਰ ਵੀ ਆਉਂਦਾ ਹੈ। ਲਹਿੰਦੀ ਅਤੇ ਇਸ ਨਾਲ ਸੰਬੰਧਿਤ ਇਹ ਲਘੂ ਭਾਸ਼ਾਵਾਂ ਪਠਾਣੀ ਰਾਜ ਵਿਚ ਜ਼ਰੂਰ ਪੰਜਾਬ ਦੇ ਵੱਡੇ ਹਿੱਸੇ ਉਤੇ ਹਾਵੀ ਸਨ ਤਾਂ ਹੀ ਗ੍ਰੀਅਰਸਨ ਵਰਗੇ ਇਕ ਨਿਰਪੱਖ ਖੋਜੀ ਨੂੰ ਇਹ ਭੁਲੇਖਾ ਲੱਗਾ ਹੋਵੇਗਾ। ਲਹਿੰਦੀ ਦੇ ਡੂੰਘੇ ਪ੍ਰਭਾਵ ਦਾ ਪ੍ਰਤੱਖ ਪ੍ਰਮਾਣ ਮੱਧ ਕਾਲ ਦਾ ਸਮੂਹ ਪੰਜਾਬੀ ਕਾਵਿ ਅਤੇ ਗੱਦ ਸਾਹਿਤ ਹੈ। ਜਿਸ ਵਿਚ ਲਹਿੰਦੀ ਦਾ ਮਾਖਿਉਂ ਮਿੱਠਾ ਪ੍ਰਭਾਵ ਫੁੱਟ ਫੁੱਟ ਪੈਂਦਾ ਹੈ। ਫ਼ਰੀਦ ਤੇ ਦਮੋਦਰ ਜੇ ਕਿਤੇ ਸਥਾਨਿਕ ਪਿੜ ਵਿਚੋਂ ਬਾਹਰ ਆ ਜਾਂਦੇ ਤਾਂ ਉਹ ਵੀ ਸ਼ਾਇਦ ਮਾਝੀ ਵਲ ਉਲਾਰੂ ਹੋ ਜਾਂਦੇ ਜਾਂ ਮੁਕਤ ਨਾ ਹੋ ਸਕਦੇ।

**ਮਾਝੀ**—ਕੇਂਦਰੀ ਬੋਲੀ ਦੀਆਂ ਹੱਦਾਂ ਚਾਰ ਜ਼ਿਲਿਆਂ ਦੇ ਘੇਰੇ ਵਿਚ ਫੈਲੀਆਂ ਹੋਈਆਂ ਹਨ ਅਰਥਾਤ ਲਾਹੌਰ, ਸਿਆਲਕੋਟ, ਅੰਮ੍ਰਿਤਸਰ, ਗੁਰਦਾਸ ਪੁਰ। ਇਹ ਇਲਾਕੇ ਭੂਗੋਲਿਕ ਤੌਰ ਤੇ ਪੰਜਾਬ ਦੇ (ਮੱਝਲੇ) ਮੱਧ ਭਾਗ ਵਿਚ ਆਉਂਦੇ ਹਨ। ਇਸ ਇਲਾਕੇ ਨੂੰ ਸਤਿਗੁਰਾਂ ਦੀ ਬਖਸ਼ਸ਼ ਸਮਝੋ ਕਿ ਇਹ ਚਹੁੰ ਪੱਖਾਂ ਤੋਂ ਪੰਜਾਬ ਦਾ ਕੇਂਦਰ ਬਣ ਗਿਆ। ਪਠਾਣ ਸ਼ਾਸਕਾਂ ਨੇ ਮੁਲਤਾਨ ਨੂੰ ਆਪਣਾ ਰਾਜਸੀ ਵਪਾਰਕ ਅਤੇ ਧਾਰਮਕ ਕੇਂਦਰ ਬਣਾਇਆ ਸੀ ਪਰ ਮੁਗ਼ਲ ਕਾਲ ਉਸ ਤੋਂ ਥੋੜ੍ਹਾ ਚਿਰ ਪਹਿਲਾਂ ਲਾਹੌਰ ਦਾ ਇਲਾਕਾ ਕੇਂਦਰ ਬਣਨਾ ਸ਼ੁਰੂ ਹੋ ਗਿਆ ਸੀ। ਇਸ ਉਤੇ ਤਤਕਾਲੀ ਪ੍ਰਭਾਵ ਸਿੱਖ ਲਹਿਰ ਦਾ ਪਿਆ, ਜਿਸ ਕਾਰਣ ਅਨੇਕਾਂ ਵੱਡੇ ਵੱਡੇ ਧਾਰਮਿਕ ਕੇਂਦਰ ਬਣੇ ਅਤੇ ਲਾਹੌਰ ਦੇ ਨਾਲ ਨਾਲ ਅੰਮ੍ਰਿਤਸਰ ਵਰਗੇ ਵਪਾਰਕ ਕੇਂਦਰ ਦੀ ਨੀਂਹ ਰੱਖੀ ਗਈ। ਲਾਹੌਰ ਪੰਜਾਬ ਦੀ ਰਾਜਧਾਨੀ ਬਣ ਕੇ ਸਿੱਧਾ ਦਿੱਲੀ ਨਾਲ ਜੁੜ ਗਿਆ। ਇਸ ਲਈ ਮਾਝੀ ਭਾਸ਼ਾ ਕੇਂਦਰੀ ਅਤੇ ਠੇਠ ਸਮਝੀ ਜਾਣ ਲਗੀ। ਹੁਣ ਤਕ ਦਾ ਸਾਰਾ ਪੰਜਾਬੀ ਸਾਹਿਤ ਇਸੇ ਕੇਂਦਰੀ ਜ਼ਬਾਨ ਵਿਚ ਮਿਲਦਾ

ਹੈ। ਇਸ ਦਾ ਭਾਵ ਇਹ ਨਹੀਂ ਕਿ ਬਾਕੀ ਉਪ-ਭਾਸ਼ਾਵਾਂ ਵਿਚ ਸਾਹਿਤ ਰਚਨਾ ਬੰਦ ਹੋ ਗਈ ਹੈ, ਉਨ੍ਹਾਂ ਦਾ ਸੁਤੰਤਰ ਲੋਕ-ਸਾਹਿਤ ਆਪਣੀ ਤੋਰੇ ਤੁਰੀ ਜਾ ਰਿਹਾ ਹੈ।

**ਪਹਾੜੀ**—ਪੰਜਾਬ ਦੇ ਉੱਤਰ-ਪੱਛਮ ਤੋਂ ਉੱਤਰ-ਪੂਰਬੀ ਹਿਸੇ ਤੱਕ ਫੈਲੀ ਹੋਈ ਹੈ ਜਿਵੇਂ ਕੰਡਿਆਲੀ, ਕਾਂਗੜੀ, ਡੋਗਰੀ। ਕਸ਼ਮੀਰ ਵਿਚ ਬਾਰਾਂਮੂਲਾ ਕੋਲ ਇਕ ਅਜਿਹਾ ਇਲਾਕਾ ਹੈ ਜਿਥੇ ਕਦੇ ਪੋਠੋਹਾਰੀ ਲੋਕ ਆ ਵੱਸੇ ਸਨ ਅਤੇ ਅੱਜ ਵੀ ਉਹ ਪੋਠੋਹਾਰੀ ਪੰਜਾਬੀ ਬੋਲਦੇ ਹਨ। ਪੰਜਾਬੀ ਦੇ ਇਨ੍ਹਾਂ ਪਹਾੜੀ ਗੀਤਾਂ ਵਿਚ ਰੁਮਾਂਸ ਅਤੇ ਸੰਗੀਤ ਕੁੱਟ ਕੁੱਟ ਕੇ ਭਰਿਆ ਹੈ।

**ਪਵਾਧੀ**—ਇਹ ਪੂਰਬ ਅਰਧ ਦਾ ਵਿਗੜਿਆ ਹੋਇਆ ਸ਼ਬਦ ਹੈ ਅਰਥਾਤ ਪੂਰਬੀ ਪੰਜਾਬ ਦਾ ਅੱਧ-ਹਿੱਸਾ। ਇਸ ਦੀਆਂ ਸੀਮਾਵਾਂ ਪੱਛਮੀ ਹਿੰਦੀ ਬੋਲਦੇ ਇਲਾਕੇ ਨਾਲ ਜਾ ਰਲਦੀਆਂ ਹਨ। ਇਸ ਇਲਾਕੇ ਵਿਚ ਹਿਸਾਰ, ਅੰਬਾਲਾ, ਕਰਨਾਲ ਤਿੰਨ ਪੂਰੇ, ਅਤੇ ਪਟਿਆਲਾ, ਜੀਂਦ, ਮਹਿੰਦਰ ਗੜ੍ਹ ਤੇ ਨਾਲਾ ਗੜ੍ਹ ਦੇ ਕੁਝ ਭਾਗ ਆਉਂਦੇ ਹਨ। ਪਹਿਲਾਂ ਇਸ ਉਤੇ ਪੱਛਮੀ ਹਿੰਦੀ ਦਾ ਡੂੰਘਾ ਪ੍ਰਭਾਵ ਸੀ, ਪਰ ਜਦ ਤੋਂ ਭਾਰਤ ਦੀ ਵੰਡ ਕਾਰਣ ਲੱਖਾਂ ਪੰਜਾਬੀ ਉਧਰ ਜਾ ਵੱਸੇ ਹਨ, ਇਸ ਭਾਸ਼ਾ 'ਤੇ ਵੀ ਪੋਠੋਹਾਰੀ ਲਹਿੰਦੀ ਤੇ ਝਾਂਗੀ ਦਾ ਪ੍ਰਭਾਵ ਪੈ ਰਿਹਾ ਹੈ। ਇਥੋਂ ਦੇ ਆਦਿ ਵਾਸੀ ਬਾਂਗੜੂ ਭਾਸ਼ਾ ਬੋਲਦੇ ਹਨ ਹੁਣ ਜਦ ਕਿ ਰਾਜਸੀ ਵੰਡ ਕਾਰਣ ਹਰਿਆਣਾ ਵੱਖਰਾ ਪ੍ਰਾਂਤ ਬਣਾ ਦਿੱਤਾ ਗਿਆ ਹੈ ਅਤੇ ਇਹ ਰਾਜਸੀ ਵੰਡ ਸਾਡੇ ਆਗੂਆਂ ਨੇ ਪਰਵਾਨ ਕਰ ਲਈ ਹੈ ਤਾਂ ਲੋਕ ਇਹ ਸਮਝਣ ਲਗ ਪਏ ਹਨ ਕਿ ਸ਼ਾਇਦ ਉਧਰ ਕੋਈ ਵੀ ਪੰਜਾਬੀ ਨਹੀਂ ਬੋਲਦਾ ਪਰ ਰਾਜ ਬਦਲਣ ਨਾਲ ਭਾਸ਼ਾ ਦਾ ਸਾਂਸਕ੍ਰਿਤਿਕ ਵਿਰਸਾ ਖਤਮ ਨਹੀਂ ਹੋ ਜਾਂਦਾ। ਇਸ ਪ੍ਰਸੰਗ ਵਿਚ ਪੰਜਾਬੀ ਭਾਸ਼ਾ ਕਨਵੈਨਸ਼ਨ ਦੀ ਸਤਵੀਂ ਕਾਨਫਰੰਸ ਸਮੇਂ ਡਾ. ਹਰਕੀਰਤ ਸਿੰਘ, ਪੰਜਾਬੀ ਯੂਨੀਵਰਸਿਟੀ, ਨੇ 'ਪੰਜਾਬੀ ਦੀਆਂ ਹੱਦਾਂ' ਨਾਮੀ ਪੇਪਰ ਪੜ੍ਹਿਆ ਸੀ, ਉਸ ਵਿਚ ਹਰਿਆਣੇ ਦੀ ਬੋਲੀ ਬਾਰੇ ਚਰਚਾ ਕਰਦੇ ਹੋਏ ਡਾ. ਸਾਹਿਬ ਨੇ ਦਸਿਆ ਹੈ ਕਿ ਜ਼ਿਲਾ ਹਿਸਾਰ ਦੀ ਤਸੀਲ ਹਿਸਾਰ ਦੇ ਟੋਹਾਣਾ ਬਲਾਕ ਵਿਚ ੬੪ ਪਿੰਡਾਂ ਵਿਚੋਂ ਕੇਵਲ ੧੦ ਪਿੰਡਾਂ ਵਿਚ ਬਾਂਗੜੂ ਉਪ-ਭਾਸ਼ਾ ਬੋਲੀ ਜਾਂਦੀ ਹੈ। ਪੰਦਰਾਂ ਪਿੰਡਾਂ ਵਿਚ ਨਿਰੋਲ ਮਲਵਈ ਉਪ-ਭਾਸ਼ਾ ਬੋਲਣ ਵਾਲੇ ਜੱਟ ਸਿਖ ਹਨ ਅਤੇ ਬਾਕੀ ਪਿੰਡਾਂ ਵਿਚ ਪੱਛਮੀ ਪੰਜਾਬ ਤੋਂ ਆਏ ਲੋਕ ਪੰਜਾਬੀ ਹੀ ਬੋਲਦੇ ਹਨ। ਤਸੀਲ ਫਤਿਆਬਾਦ ਵਿਚ ਲਗ ਪਗ ੬੦% ਲੋਕ ਪੰਜਾਬੀ, ਕੇਵਲ ਛੇ ਪਿੰਡ ਬਾਂਗੜੂ ਅਤੇ ਪੰਜ ਪਿੰਡ ਪੁਰਾਣੀ ਉਪ-ਭਾਸ਼ਾ ਬੋਲਦੇ ਹਨ।

ਤਸੀਲ ਸਰਸਾ ਦੀ ੨/੩ ਆਬਾਦੀ ਪੰਜਾਬੀ ਬੋਲਦੀ ਹੈ। ਜ਼ਿਲਾ ਕਰਨਾਲ ਵਿਚ ਕੁਝ ਪਿੰਡ ਪਵਾਧੀ ਬੋਲਦੇ ਹਨ ਪਰ ਬਹੁਤੇ ਪਿੰਡਾਂ ਵਿਚ ਪੱਛਮੀ ਪੰਜਾਬ ਅਤੇ ਮਾਝੇ ਪੰਜਾਬ ਵਿਚੋਂ ਗਏ ਹੋਏ ਲੋਕ ਵੱਸੇ ਹੋਏ ਹਨ। ਸ਼ਾਹਬਾਦ, ਮਾਰਕੰਡੇ ਦੀ ਪੂਰੀ ਵਸੋਂ ਪੰਜਾਬੀ ਬੋਲਦੀ ਹੈ। ਇਸ ਤੋਂ ਇਲਾਵਾ ਤਸੀਲ ਥਾਨੇਸਰ ਦੇ ਲਗ ਪਗ ੭੫% ਪਿੰਡ

ਪੰਜਾਬੀ ਬੋਲਦੇ ਹਨ। ਜ਼ਿਲਾ ਅੰਬਾਲਾ ਵਿਚ ਅਣਗਿਣਤ ਪੰਜਾਬੀ ਜਾ ਵੱਸੇ ਹਨ ਅੰਬਾਲੇ ਦੇ ਪਿੰਡਾਂ ਵਿਚ ਪੰਜਾਬੀ ਦੀ ਉਪ-ਭਾਸ਼ਾ ਪਵਾਧੀ ਬੋਲੀ ਜਾਂਦੀ ਹੈ। ਅੰਬਾਲਾ ਸ਼ਹਿਰ ਅਤੇ ਛਾਉਣੀ ਵਿਚ ਪੰਜਾਬੀ ਬੋਲਦੇ ਲੋਕ ਛਾਏ ਹੋਏ ਹਨ।

**ਮਲਵਈ**—ਪੰਜਾਬ ਦੇ ਉਸ ਇਲਾਕੇ ਦੀ ਬੋਲੀ ਹੈ, ਜਿਥੇ ਕਦੀ ਮਾਲਵ ਕੌਮ ਨੇ ਡੇਰਾ ਪਾਇਆ ਸੀ। ਇਸ ਇਲਾਕੇ ਵਿਚ ਮੋਗਾ, ਫ਼ੀਰੋਜ਼ਪੁਰ, ਫ਼ਰੀਦਕੋਟ, ਬਠਿੰਡਾ, ਪਟਿਆਲਾ ਦੇ ਕੁਝ ਹਿੱਸੇ ਤੇ ਜੀਂਦ ਦਾ ਥੋੜਾ ਕੁ ਭਾਗ। ਸੰਗਰੂਰ ਵਿਚ ਮਲਵਈ ਬੋਲੀ ਜਾਂਦੀ ਰਹੀ ਹੈ ਜੋ ਅਹੀਰ ਉਪ-ਭਾਸ਼ਾ ਆਖੀ ਜਾ ਸਕਦੀ ਹੈ। ਅੰਗਰੇਜ਼ਾਂ ਨੇ ਤਾਂ ਇਸ ਨੂੰ ਪਹਿਲੋਂ ਪਹਿਲ ਆਪਣੇ ਪ੍ਰਚਾਰ ਦਾ ਮਾਧਿਅਮ ਬਣਾਇਆ ਸੀ। ਪੰਜਾਬੀ ਦੀ ਇਕ ਹੋਰ ਉਪ-ਭਾਸ਼ਾ ਭਟਿਆਣੀ ਵੀ ਆਖੀ ਜਾ ਸਕਦੀ ਹੈ, ਜਿਸ ਦਾ ਜ਼ਿਕਰ ਪਿਆਰਾ ਸਿੰਘ 'ਪਦਮ' ਨੇ 'ਪੰਜਾਬੀ ਬੋਲੀ ਦੇ ਇਤਿਹਾਸ' ਦੇ ਪੰਨਾ ੧੯੮ 'ਤੇ ਕੀਤਾ ਹੈ। 'ਭਟੀ' ਰਾਜਪੂਤਾਂ ਦਾ ਇਕ ਪੁਰਾਣਾ ਕਬੀਲਾ ਹੈ, ਜੋ ਫ਼ੀਰੋਜ਼ਪੁਰ ਤੇ ਬਠਿੰਡਾ ਤੋਂ ਹੁੰਦੇ ਹੋਏ ਰਾਜਸਥਾਨ ਦੇ ਇਲਾਕਿਆਂ ਵਿਚ ਜਾ ਵੱਸੇ। ਇਸ ਨੂੰ ਰਾਠੀ ਵੀ ਆਖਦੇ ਹਨ। ਗੰਗਾ ਨਗਰ, ਬੀਕਾਨੇਰ ਆਦਿਕ ਇਸ ਉਪ-ਭਾਸ਼ਾ ਦੀ ਵਰਤੋਂ ਕਰਦੇ ਹਨ।

ਹੁਣ ਸਾਡੇ ਸਾਹਵੇਂ ਦੋ ਇਲਾਕਿਆਂ ਦਾ ਝਗੜਾ ਕਾਫ਼ੀ ਰਾਜਨੀਤਕ ਰੰਗ ਫੜ ਚੁੱਕਾ ਹੈ: ਇਕ ਚੰਡੀਗੜ੍ਹ ਤੇ ਦੂਜਾ ਅਬੋਹਰ-ਫ਼ਾਜ਼ਿਲਕਾ। ਡਾ. ਵਿਸ਼ਵਾ ਨਾਥ ਤਿਵਾੜੀ (ਪ੍ਰੋ. ਤੇ ਹੈੱਡ) ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਨੇ ਬੜੇ ਵਿਗਿਆਨਕ ਢੰਗ ਨਾਲ ਪੁਸਤਕ ਤਿਆਰ ਕੀਤੀ ਹੈ, ਜਿਸ ਦਾ ਨਾਂ "The language of Chandigarh" ਹੈ। ਜਿਸ ਵਿਚ ਉਸ ਨੇ ਚੰਡੀਗੜ੍ਹ ਦੇ ਲੋਕ-ਸਥਾਨਾਂ ਉਤੇ ਲੋਕਾਂ ਦੇ ਵਾਰਤਾਲਾਪ ਹੂ-ਬ-ਹੂ ਟੇਪ-ਰੀਕਾਰਡ ਕੀਤੇ ਅਤੇ ਸਿਧ ਕੀਤਾ ਕਿ ੯੦% ਲੋਕ ਪੰਜਾਬੀ ਬੋਲਦੇ ਹਨ। ਚੰਡੀਗੜ੍ਹ ਵਸਣ ਤੋਂ ਪਹਿਲਾਂ ਜਿਨ੍ਹਾਂ ਇਲਾਕਿਆਂ ਉਤੇ ਚੰਡੀਗੜ੍ਹ ਵਸਾਇਆ ਗਿਆ ਹੈ ਉਹ ਸਾਰੇ ਪੰਜਾਬੀ ਬੋਲਦੇ ਹਨ। ਪਹਿਲੀ ਗਲ ਤਾਂ ਇਹ ਹੈ ਕਿ ਜਦੋਂ ਕਿਸੇ ਭਾਸ਼ਾ ਬੋਲਦੇ ਇਲਾਕੇ ਦੇ ਪ੍ਰਾਚੀਨ ਰੂਪ ਨੂੰ ਨਵੀਨ ਇਮਾਰਤੀ ਰੂਪ ਦਿਤਾ ਜਾਵੇ ਤਾਂ ਉਸ ਦੀ ਭਾਸ਼ਾ ਬਦਲ ਨਹੀਂ ਜਾਂਦੀ। ਇਹ ਇਕ ਬੁਨਿਆਦੀ ਹੱਕ ਬਣਦਾ ਸੀ ਕਿ ਪੰਜਾਬੀ ਕਿਸਾਨਾਂ ਤੋਂ ਲਏ ਗਏ ਇਸ ਇਲਾਕੇ ਦੀ ਭਾਸ਼ਾ ਨੂੰ ਆਪਣੇ ਆਪ ਹੀ ਪੰਜਾਬੀ ਬੋਲਦਾ ਇਲਾਕਾ ਕਰਾਰ ਦਿੱਤਾ ਜਾਂਦਾ ਪਰ ਪੰਜਾਬ ਦੀ ਫ਼ਿਰਕਾਪਰਸਤੀ ਦੀ ਕੋਈ ਸੀਮਾ ਨਹੀਂ। ਇਹ ਲੋਕ ਪਲ ਪਲ ਤੇ ਪੰਜਾਬ ਦੀ ਸਿਆਸਤ, ਧਰਮ ਤੇ ਭਾਸ਼ਾ ਨੂੰ ਪਰੀਖਿਆ ਵਿਚ ਪਾ ਰਹੇ ਹਨ। ਡਾਕਟਰ ਤਿਵਾੜੀ ਦਾ ਇਹ ਸਰਵੇਖਣ ਇਨ੍ਹਾਂ ਫ਼ਿਰਕਾਪਰਸਤ ਲੋਕਾਂ ਦੇ ਮੂੰਹ 'ਤੇ ਇਕ ਕਰਾਰੀ ਚਪੇੜ ਹੈ। ਇਹ ਸਰਵੇਖਣ ਕਰਨ ਵਾਲਾ ਇਕ ਨਿਰਪੱਖ (ਹਿੰਦੂ) ਵਿਦਵਾਨ ਹੈ ਅਤੇ ਉਹ ਆਪਣੀ ਪੁਸਤਕ ਦੇ ਪੰਨਾ ੨੨ 'ਤੇ ਲਿਖਦਾ ਹੈ:

> On the basis of these tape-recorded voices, I hold that the language of the people of Chandigarh is Panjabi

At a hospital on Day 11, 1967, out of 32 tape-recorded voices only two spoke in Hindi. On the same day in a Hindu dominated school out of 70 voices none could be identified as being Hindi speaking. Similary at the bus stand out of 28 voices none spoke in Hindi and out of 42 voices of cinema fans only one could be singled out as Hindi speaking.

ਡਾ. ਤ੍ਰਿਵਾੜੀ ਨੇ ਵਿਆਕਰਣ ਅਤੇ ਧੁਨੀ ਦੇ ਪੱਖ ਤੋਂ ਵੀ ਸਰਵੇਖਣ ਦੀ ਇਕ ਤਾਲਿਕਾ ਦਿੱਤੀ ਹੈ। ਜਿਸ ਅਨੁਸਾਰ :

੫੫ ਨਾਵਾਂ ਵਿਚੋਂ ੪੮ ਪੰਜਾਬੀ ਤੇ ੭ ਹਿੰਦੀ
੨੧ ਪੜਨਾਵਾਂ ਵਿਚੋਂ ੨੧ ਪੰਜਾਬੀ ੧ ਹਿੰਦੀ
੮੮ ਕ੍ਰਿਆਵਾਂ ਵਿਚੋਂ ੭੭ ਪੰਜਾਬੀ ੧੧ ਹਿੰਦੀ
੨੫ ਕ੍ਰਿਆਵਿਸ਼ੇਸ਼ਣ ਵਿਚੋਂ ੨੪ ਪੰਜਾਬੀ ੧ ਹਿੰਦੀ
੪ ਵਿਸ਼ੇਸ਼ਣਾਂ ਵਿਚੋਂ ੪ ਪੰਜਾਬੀ ੦ ਹਿੰਦੀ।

ਅਤੇ ਉਹ ਇਹ ਵੀ ਦਸਦੇ ਹਨ ਕਿ ਚੰਡੀਗੜ੍ਹ ਦੀ ਸਮੂਹ ਬੋਲੀ ਉਤੇ ਪੰਜਾਬੀ ਉਚਾਰਣ-ਵਿਧੀ ਦਾ ੧੦੦% ਗ਼ਲਬਾ ਹੈ। ਸਾਡੇ ਪੰਜਾਬ ਦੇ ਪੰਜਾਬੀ ਵਿਰੋਧੀ ਵੀਰਾਂ ਨੂੰ ਹਾਲੇ ਵੀ ਸੋਚ ਕਰਨੀ ਚਾਹੀਦੀ ਹੈ ਕਿ ਉਹ ਇਸ ਖੇਰੂੰ ਖੇਰੂੰ ਹੋ ਰਹੇ ਪ੍ਰਾਂਤ ਦੇ ਸਭਿਆਚਾਰ ਨੂੰ ਕਾਇਮ ਰਖਣ।

ਫ਼ਾਜ਼ਿਲਕਾ ਬਾਰੇ ਡਾਕਟਰ ਹਰਕੀਰਤ ਸਿੰਘ ਦਾ ਕੀਤਾ ਹੋਇਆ ਸਰਵੇਖਣ ਹਵਾਲਾ ਯੋਗ ਹੈ। ਉਨ੍ਹਾਂ ਨੇ ਹੇਠ ਲਿਖੀ ਤਾਲਿਕਾ ਆਪਣੇ ਖੋਜ-ਪੱਤਰ ਦੇ ਪੰਨਾ ੧੪ 'ਤੇ ਦਿੱਤੀ ਹੈ :

| ਬਲਾਕ | ਕੁਲ ਪਿੰਡ | ਪੰਜਾਬੀ | ਬਾਂਗੜੀ | ਮਿਲਵੀਂ ਵਸੋਂ ਵਾਲੇ |
|---|---|---|---|---|
| ਫ਼ਾਜ਼ਿਲਕਾ | ੮੧ | ੬੯ | ੯ | ੩ |
| ਖੂਹੀਆਂ ਸਰਵਰ | ੫੨ | ੩੦ | ੨੨ | — |
| ਅਬੋਹਰ | ੪੬ | ੨੪ | ੨੩ | — |
| ਕੁਲ ਜੋੜ : | ੧੭੯ | ੧੨੩ | ੫੪ | ੩ |

ਉਪਰੋਕਤ ਤਾਲਿਕਾ ਸਰਕਾਰੀ ਜਨ-ਸੰਖਿਆ ਅਨੁਸਾਰ ਹੈ। ਪੰਜਾਬ ਦੇ ਕੁਝ ਭੁਲੱਕੜ ਵੀਰਾਂ ਨੇ ਦਿਨ ਦੀਵੀਂ ਸਫ਼ੈਦ ਝੂਠ ਬੋਲਿਆ। ਜੇ ਨਿਰਪੱਖ ਸਰਵੇਖਣ ਕਰਾਇਆ ਜਾਵੇ ਤਾਂ ਇਹ ਅੰਕੜੇ ਹੋਰ ਵੀ ਪੰਜਾਬੀ ਦੇ ਹੱਕ ਵਿਚ ਜਾਣਗੇ। ਇਹ ਹਨ ਪੰਜਾਬੀ ਦੀਆਂ ਪ੍ਰਕ੍ਰਿਤਿਕ ਹੱਦਾਂ, ਜਿਨ੍ਹਾਂ ਨੂੰ ਸਿਆਸੀ ਲੋਕ ਹਰ ਸਮੇਂ ਵਿਗਾੜਨ ਦਾ ਯਤਨ ਕਰ ਰਹੇ ਹਨ।

# ਪੰਜਾਬੀ ਬੋਲੀ ਦੀਆਂ ਅਜੋਕੀਆਂ ਸਮੱਸਿਆਵਾਂ

ਪੰਜਾਬੀ ਭਾਸ਼ਾ ਨੇ 1947 ਤੋਂ ਬਾਅਦ ਇਕ ਨਵੀਂ ਰੂਪ ਰੇਖਾ ਧਾਰਨ ਕੀਤੀ ਹੈ ਅਤੇ ਬੜੀਆਂ ਅਨੋਖੀਆਂ ਸਮੱਸਿਆਵਾਂ ਪੰਜਾਬੀ ਦੇ ਭਾਸ਼ਾ ਸਿਰਜਣਹਾਰਾਂ ਦੇ ਸਾਹਮਣੇ ਆਈਆਂ ਹਨ। ਬੋਲੀ ਦੇ ਅਸਲ ਰਚਣਹਾਰੇ, ਬੋਲਕ, ਲੋਕ ਹੁੰਦੇ ਹਨ ਪਰ ਜਦੋਂ ਕੋਈ ਬੋਲੀ, ਲੋਕ-ਬੋਲੀ ਤੋਂ ਰਾਜ-ਭਾਸ਼ਾ ਦਾ ਰੂਪ ਧਾਰਨ ਕਰਦੀ ਹੈ ਅਤੇ ਵਿਦਿਆ ਦਾ ਮਾਧਿਅਮ ਬਣਦੀ ਹੈ ਤਾਂ ਅਜਿਹੀਆਂ ਗੁੰਝਲਾਂ ਅਤੇ ਸਮੱਸਿਆਵਾਂ ਦਾ ਪੈਦਾ ਹੋਣਾ ਕੁਦਰਤੀ ਹੀ ਹੁੰਦਾ ਹੈ। ਪੰਜਾਬੀ ਭਾਸ਼ਾ ਆਪਣੇ ਜਨਮ ਤੋਂ ਲੈ ਕੇ ਅੱਜ ਤੱਕ, ਲੋਕ-ਪਿੜਾਂ ਵਿਚ ਗੂੰਜਦੀ ਰਹੀ ਹੈ। ਚਰਖਾ ਕੱਤਦੀਆਂ ਤੀਵੀਆਂ, ਹਲ ਵਾਹੁੰਦੇ ਕਿਸਾਨਾਂ ਅਤੇ ਨਿੱਤ ਦਾ ਕਾਰ ਵਿਹਾਰ ਕਰਦੇ ਸ਼ਹਿਰੀਆਂ ਨੇ ਇਸ ਦਾ ਮੂੰਹ-ਮੱਥਾ ਘੜਿਆ, ਲੇਖਕਾਂ ਤੇ ਕਵੀਆਂ ਨੇ ਇਸ ਨੂੰ ਕਲਮ ਨਾਲ ਸ਼ਿੰਗਾਰਿਆ ਹੈ। ਇਸ ਲਈ 1947 ਤਕ ਸਾਡੀ ਭਾਸ਼ਾ ਪ੍ਰਕ੍ਰਿਤੀ ਵਾਂਗ ਉੱਨਤੀ ਕਰਦੀ ਰਹੀ ਹੈ। ਪਰ ਜਿਹੜੇ ਪ੍ਰਸ਼ਨ ਹੁਣ ਉਤਪੰਨ ਹੋਏ ਹਨ ਇਨ੍ਹਾਂ ਨੇ ਪੰਜਾਬ ਦੇ ਪਿਛਲੇ 25 ਸਾਲਾਂ ਵਿਚ ਲੋਕਾਂ ਨੂੰ ਭੁਚਲਾਈ ਰਖਿਆ ਹੈ।

ਪੰਜਾਬ ਹੀ ਇਕ ਅਜਿਹਾ ਅਭਾਗਾ ਪ੍ਰਾਂਤ ਹੈ ਜਿਸ ਦੇ ਵਾਸੀਆਂ ਨੇ ਇਕ ਅਣਹੋਇਆ ਜਿਹਾ ਝਗੜਾ ਖੜਾ ਕਰਕੇ ਦੁਨੀਆ ਨੂੰ ਤਮਾਸ਼ਾ ਵਿਖਾਇਆ ਹੈ। ਆਜ਼ਾਦੀ ਪ੍ਰਾਪਤੀ ਤੋਂ ਪਹਿਲਾਂ ਸਾਡੇ ਚਿੰਤਕ ਅਤੇ ਆਗੂ ਇਸ ਮੱਤ ਸੰਬੰਧੀ ਪੂਰਣ ਤੌਰ ਤੇ ਸਹਿਮਤ ਸਨ ਕਿ ਆਜ਼ਾਦੀ ਪ੍ਰਾਪਤੀ ਤੋਂ ਬਾਅਦ ਮਾਤ-ਭਾਸ਼ਾ ਦੇ ਆਧਾਰ 'ਤੇ ਮੁਲਕ ਨੂੰ ਨਵੀਂ ਤਰਤੀਬ ਦਿਆਂਗੇ ਅਤੇ ਸਿਖਿਆ ਪ੍ਰਣਾਲੀ ਵਿਚ ਮਾਤ ਭਾਸ਼ਾ ਨੂੰ ਯੋਗ ਸਥਾਨ ਦੇ ਕੇ ਕੌਮ ਦੀ ਸਹੀ ਪ੍ਰਫੁਲਤਾ ਕੀਤੀ ਜਾਵੇਗੀ। ਸਭ ਤੋਂ ਵੱਡੇ ਰਾਜਸੀ ਦਲ, ਕਾਂਗਰਸ, ਦੇ ਮੈਨੀਫੈਸਟੋ (ਚੋਣ ਨਿਸ਼ਾਨੇ) ਵਿਚ ਵੀ ਇਸੇ ਤੱਥ ਉਤੇ ਬਹੁਤ ਜ਼ੋਰ ਦਿਤਾ ਜਾਂਦਾ ਸੀ ਕਿ ਮਾਤ ਭਾਸ਼ਾ ਦੇ ਆਧਾਰ ਤੇ ਪ੍ਰਾਂਤਾਂ ਦੀ ਵੰਡ ਕੀਤੀ ਜਾਵੇਗੀ। ਉਨ੍ਹਾਂ ਦਿਨਾਂ ਵਿਚ ਇਕ ਚੜ੍ਹਦਾ ਹੋਇਆ

ਸਮਾਜਵਾਦੀ ਦੇਸ਼ (ਰੂਸ) ਇਸ ਪੱਖ ਤੋਂ ਨਵੀਂ ਅਗਵਾਈ ਦੇ ਰਿਹਾ ਸੀ ਅਤੇ ਭਾਰਤ ਦੀ ਕਮਿਊਨਿਸਟ ਪਾਰਟੀ ਵੀ ਇਸੇ ਗੱਲ ਉਤੇ ਬਲ ਦੇ ਰਹੀ ਸੀ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਤਾਂ ਹੀ ਕਾਇਮ ਹੋ ਸਕਦੀ ਹੈ ਜੇ ਹਰ ਪ੍ਰਾਂਤ ਦੀ ਬੋਲੀ ਨੂੰ ਯੋਗ ਮਾਨਤਾ ਦਿੱਤੀ ਜਾਵੇ ਅਤੇ ਇਕ ਰਾਸ਼ਟਰੀ ਭਾਸ਼ਾ ਸੰਪਰਕ-ਬੋਲੀ ਦੇ ਤੌਰ ਤੇ ਮੰਨ ਲਈ ਜਾਵੇ।

ਭਾਸ਼ਾ ਦਵਾਰਾ ਪੈਦਾ ਹੋਣ ਵਾਲੀ ਏਕਤਾ ਨੂੰ ਅੰਗਰੇਜ਼ ਦੀ ਅੱਖ ਨੇ ਪਛਾਣ ਲਿਆ ਸੀ। ਇਸ ਲਈ ਭਾਰਤ ਵਿਚ ਉਸ ਨੇ ਇਕ ਅਜਿਹੀ ਫੁੱਟ-ਪਾਊ ਨੀਤੀ ਦਾ ਪ੍ਰਚਾਲਨ ਕੀਤਾ ਕਿ ਆਜ਼ਾਦੀ ਮਿਲਣ ਉਪਰੰਤ ਭਰਾ ਭਰਾ ਦਾ ਵੈਰੀ ਬਣ ਗਿਆ। ਕਿੰਨੀ ਅਨੋਖੀ ਗੱਲ ਹੈ ਕਿ ਭਾਸ਼ਾ ਮਨੁੱਖ ਵਿਚ ਏਕਤਾ ਲਿਆਉਂਦੀ ਹੈ ਪਰ ਭਾਰਤ ਵਿਚ ਭਾਸ਼ਾ ਸਮਸਿਆ ਨੇ ਖ਼ੂਨੀ ਸਾਕਿਆਂ ਨੂੰ ਜਨਮ ਦਿੱਤਾ ਹੈ। ਪੰਜਾਬ ਦਾ ਇਤਿਹਾਸ ਗਵਾਹ ਹੈ ਕਿ ਕਿਸੇ ਵੀ ਪੰਜਾਬੀ ਨੇ ਮਾਤ-ਭਾਸ਼ਾ ਦਾ ਤ੍ਰਿਸਕਾਰ ਨਹੀਂ ਕੀਤਾ ਸਗੋਂ ਅਸੀਂ ਤਾਂ ਇਹ ਕਹਾਂਗੇ ਕਿ ਇਸ ਬੋਲੀ ਦੇ ਜਨਮਦਾਤੇ ਪੰਜਾਬ ਦੇ ਹਿੰਦੂ ਹਨ, ਪਾਲਣਹਾਰੇ ਬਾਹਰੋਂ ਆਏ ਮੁਸਲਮਾਨ ਹਨ। ਪੰਜਾਬੀ ਦਾ ਮੁਸਲਮਾਨ ਸੂਫ਼ੀ, ਬਾਬਾ ਫ਼ਰੀਦ ਇਸੇ ਭਾਸ਼ਾ ਵਿਚ ਆਪਣੇ ਮਹਾਨ ਸਦਾਚਾਰਕ ਵਿਚਾਰ ਸਾਨੂੰ ਦੇਂਦਾ ਹੈ। ਸਮੂਹ ਕਿੱਸਾਕਾਰ ਕਵੀ, ਗੁਰੂ ਸਾਹਿਬਾਨ, ਬੀਰ ਕਾਵਿ ਦੇ ਬਲਵਾਨ ਲੇਖਕ ਇਸੇ ਭਾਸ਼ਾ ਦਵਾਰਾ ਆਪਣੀਆਂ ਕਥਾਵਾਂ ਅਤੇ ਮਨੋਭਾਵਾਂ ਨੂੰ ਪ੍ਰਗਟਾਉਂਦੇ ਰਹੇ ਹਨ। 20ਵੀਂ ਸਦੀ ਦੇ ਦੂਜੇ ਦਹਾਕੇ ਤਕ ਸਾਰੇ ਪੰਜਾਬੀ ਰਲ ਕੇ ਇਸ ਹੱਕੋਂ-ਵਾਂਜੀ ਭਾਸ਼ਾ ਦੇ ਭੰਡਾਰ ਨੂੰ ਵਿਤ ਮੂਜਬ ਭਰਦੇ ਰਹੇ ਹਨ। ਬਾਅਦ ਵਿਚ ਹਿੰਦੂਆਂ ਮੁਸਲਮਾਨਾਂ ਦੀਆਂ ਫ਼ਿਰਕਾਪਰਸਤ ਜਥੇਬੰਦੀਆਂ ਨੂੰ ਅੰਗਰੇਜ਼ਾਂ ਨੇ ਅਜਿਹਾ ਵਿਹੁਲਾ ਪ੍ਰਚਾਰ ਕੀਤਾ ਕਿ ਪੰਜਾਬੀ ਮਾਂ ਦੇ ਇਨ੍ਹਾਂ ਦੋ ਵਡੇ ਸਪੂਤਾਂ ਨੇ ਗਿਣੀ ਮਿਥੀ ਸਕੀਮ ਅਨੁਸਾਰ ਪੰਜਾਬੀ ਵਿਰੁਧ ਨੱਕ ਮੂੰਹ ਵੱਟਣਾ ਸ਼ੁਰੂ ਕਰ ਦਿਤਾ ਅਤੇ ਹਰੇਕ ਜਨ ਸੰਖਿਆ ਸਮੇਂ ਉਹ ਚਿੱਟੇ ਦਿਨ ਵਰਗਾ ਝੂਠ ਬੋਲ ਕੇ ਆਪਣੀ ਮਾਂ ਬੋਲੀ,ਹਿੰਦੀ ਜਾਂ ਉਰਦੂ ਲਿਖਵਾਂਦੇ ਰਹੇ। ਹਾਰ ਕੇ ਇਹ ਬੋਲੀ ਸਿੱਖਾਂ ਦੇ ਪੱਲੇ ਪੈ ਗਈ ਜਿਨ੍ਹਾਂ ਦੀ ਗਿਣਤੀ ਸਾਂਝੇ ਪੰਜਾਬ ਵਿਚ ਕੇਵਲ 17 ਫ਼ੀ ਸਦੀ ਸੀ। ਇਨ੍ਹਾਂ ਵਿਚੋਂ ਵੀ ਅੰਗਰੇਜ਼ੀ ਪੜ੍ਹੇ ਲਿਖੇ ਸਿੱਖ ਪੰਜਾਬੀ ਬੋਲਣ ਵਿਚ ਹੱਤਕ ਮਹਿਸੂਸ ਕਰਦੇ ਸਨ। ਇਸ ਤੋਂ ਅਭਾਗੀ ਮਾਂ ਦੁਨੀਆਂ ਵਿਚ ਹੋਰ ਕੌਣ ਹੋ ਸਕਦੀ ਹੈ ਜਿਸਦੇ ਸਪੂਤ (ਕਪੂਤ) ਉਸ ਦੀ ਹੋਂਦ ਤੋਂ ਹੀ ਇਨਕਾਰੀ ਹੋਣ। ਭਾਸ਼ਾ ਬਾਰੇ ਝੂਠ ਬੋਲਣ ਦਾ ਇਹ ਦਮਨ-ਚੱਕਰ ਆਜ਼ਾਦੀ ਪ੍ਰਾਪਤੀ ਤੋਂ ਬਾਅਦ ਵਿਕਰਾਲ ਰੂਪ ਧਾਰਣ ਕਰ ਗਿਆ। 1948 ਵਿਚ ਬਣੇ ਭਾਰਤ ਦੇ ਭਾਸ਼ਾ ਕਮਿਸ਼ਨ ਨੇ ਜਿਹੜੀ ਰੀਪੋਰਟ ਹਿੰਦ ਸਰਕਾਰ ਨੂੰ ਦਿਤੀ ਸੀ ਉਸ ਅਨੁਸਾਰ ਪੰਜਾਬੀ, ਭਾਰਤ ਦੀਆਂ 14 ਪ੍ਰਮੁੱਖ ਭਾਸ਼ਾਵਾਂ ਵਿਚੋਂ ਇਕ ਵੱਡੀ ਭਾਸ਼ਾ ਮੰਨੀ ਗਈ ਸੀ। ਜਿਸ ਦਾ ਇਲਾਕਾ (ਪਾਕਿਸਤਾਨ ਨੂੰ ਛੱਡ ਕੇ ਜਿਥੇ ਦੋ ਕਰੋੜ ਮੁਸਲਮਾਨ ਪੰਜਾਬੀ ਬੋਲਦੇ ਹਨ) ਅੰਮ੍ਰਿਤਸਰ, ਗੁਰਦਾਸ ਪੁਰ ਤੋਂ ਲੈ ਕੇ ਦਿੱਲੀ ਦੀਆਂ ਹੱਦਾਂ ਨਾਲ ਜਾ ਮਿਲਦਾ ਸੀ। ਪੈਪਸੂ ਦਾ ਇਲਾਕਾ ਇਸ ਤੋਂ ਵਖਰਾ ਸੀ ਜਿਸ ਦੀ ਪ੍ਰਮੁਖ ਭਾਸ਼ਾ ਪੰਜਾਬੀ ਹੈ। ਇਸ ਰੀਪੋਰਟ ਅਨੁਸਾਰ ਭਾਰਤ ਦੇ ਪ੍ਰਾਂਤਾਂ ਦਾ

ਪੁਨਰ-ਗਠਨ ਹੋਣਾ ਸੀ ਜਿਸ ਨਾਲ ਫ਼ਿਰਕਾਪਰਸਤੀ ਦੀ ਮੌਤ ਹੋ ਜਾਣੀ ਸੀ। ਉਸ ਵੇਲੇ ਫ਼ਿਰਕਾਪਰਸਤ ਜਮਾਤਾਂ ਨੇ ਹੰਗਾਮਾ ਖੜਾ ਕਰ ਦਿਤਾ ਅਤੇ 1951 ਦੀ ਤਤਕਾਲੀ ਜਨਸੰਖਿਆ ਵਿਚ ਦਿਨ ਦੀਵੀਂ ਸਫ਼ੇਦ ਝੂਠ ਬੋਲਿਆ। ਪੰਜਾਬੀ ਭਾਸ਼ਾ ਨਾਲ ਬੇਇਨਸਾਫ਼ੀ ਦਾ ਇਹ ਇਕ ਵੱਡਾ ਮੋੜ ਸੀ। ਦੁੱਖ ਦੀ ਗੱਲ ਹੈ ਕਿ ਕਾਂਗਰਸ ਅਤੇ ਸੋਸ਼ਲਿਸਟ ਆਦਿਕ ਸਾਂਝੀਆਂ ਪਾਰਟੀਆਂ ਨੇ ਲੋਕਾਂ ਨੂੰ ਯੋਗ ਅਗਵਾਈ ਨਾ ਦਿੱਤੀ (ਕਮਿਊਨਿਸਟ ਪਾਰਟੀ ਨੇ ਇਸ ਦੀ ਵਕਾਲਤ ਜ਼ਰੂਰ ਕੀਤੀ ਹੈ) ਤੇ ਹੱਕੋਂ-ਵਾਂਜੀ ਰੋਂਦੀ ਕੁਰਲਾਂਦੀ ਪੰਜਾਬੀ ਮਾਂ ਅਕਾਲੀਆਂ ਅੱਗੇ ਜਾ ਫ਼ਰਿਆਦੀ ਹੋਈ, ਜਿਨ੍ਹਾਂ ਨੇ ਇਸ ਸਾਂਝੇ ਪੰਜਾਬੀ ਪ੍ਰਸ਼ਨ ਨੂੰ ਸਿੱਖਾਂ ਨਾਲ ਹੋ ਰਹੀ ਬੇਇਨਸਾਫ਼ੀ ਦਾ ਰੂਪ ਦੇ ਦਿੱਤਾ। ਪੰਜਾਬੀ ਨੂੰ ਸ਼ਰਨ ਤਾਂ ਮਿਲੀ ਪਰ ਇਹ ਸਰਨ ਦੂਜੀ ਫ਼ਿਰਕਾਪਰਸਤ ਜਾਤੀ ਲਈ ਉਕਸਾਹਟ ਦਾ ਕਾਰਣ ਬਣ ਗਈ।

ਬੜੇ ਝਗੜੇ ਹੋਏ, ਵਾਦ ਵਿਵਾਦ ਹੋਏ, ਮੋਰਚੇ ਲਗੇ, ਮਰਨ-ਵਰਤ ਰਖੇ ਗਏ, ਕਦੀ ਸੱਚਰ ਫ਼ਾਰਮੂਲਾ ਹੋਂਦ ਵਿਚ ਆਇਆ, ਕਦੀ ਰਿਜਨਲ ਫਾਰਮੂਲਾ, ਪੰਜਾਬੀ ਦੇ ਨਿਰੋਲ ਸਭਿਆਚਾਰਕ ਪ੍ਰਸ਼ਨ ਨੂੰ ਰਾਜਸੀ ਪਾਰਟੀਆਂ ਨੇ ਰੱਜ ਕੇ ਉਛਾਲਿਆ, ਅਸੀਂ ਇਸ ਇਤਿਹਾਸ ਦੇ ਵੇਰਵੇ ਵਿਚ ਨਹੀਂ ਜਾਣਾ ਚਾਹੁੰਦੇ ਪਰ ਇਸ ਦੇ ਪ੍ਰਣਾਮ ਵਜੋਂ ਜਿਹੜਾ ਪੰਜਾਬੀ ਬੋਲਦਾ ਪ੍ਰਾਂਤ ਸਾਡੇ ਹਿੱਸੇ ਆਇਆ ਇਸ ਨੇ ਪੰਜਾਬੀ ਦੇ ਵਿਕਾਸ ਵਿਚ ਰੁਕਾਵਟ ਪਾਈ ਹੈ।

ਅੱਗੇ ਹੀ ਪੰਜਾਬੀ ਮਾਤ-ਭਾਸ਼ਾ ਨਾਲ ਦੇਸ਼ ਦੀ ਕਾਣੀ ਵੰਡ ਨੇ ਘੋਰ ਬੇਇਨਸਾਫ਼ੀ ਕੀਤੀ ਸੀ ਅਤੇ ਪੰਜਾਬ ਦੇ 17 ਜ਼ਿਲੇ ਸਦੀਵੀ ਤੌਰ ਤੇ ਸਾਥੋਂ ਨਿਖੜ ਗਏ। ਹੁਣ ਦੀ, ਭਾਸ਼ਾ ਦੇ ਆਧਾਰ 'ਤੇ ਕੀਤੀ ਗਈ ਵੰਡ ਨੇ ਸੈਂਕੜੇ ਪੰਜਾਬੀ ਬੋਲਦੇ ਪਿੰਡ, ਗਰਾਂ ਸਾਥੋਂ ਵਿਛੋੜ ਦਿਤੇ ਹਨ। ਸਮੂਹ ਭਾਰਤ ਵਿਚ ਪੰਜਾਬੀ ਹੀ ਇਕ ਅਜਿਹੀ ਭਾਸ਼ਾ ਹੈ ਜਿਸ ਦੇ ਇਸ ਤਰ੍ਹਾਂ ਟੋਟੇ ਕੀਤੇ ਗਏ ਹਨ। ਇਥੇ ਅਸੀਂ ਭਾਸ਼ਾ-ਵਿਗਿਆਨਕ ਪੱਖ ਤੋਂ ਵੀ ਸੰਖੇਪ ਜਿਹਾ ਚਰਚਾ ਕਰਨਾ ਜ਼ਰੂਰੀ ਸਮਝਦੇ ਹਾਂ।

ਪੰਜਾਬੀ ਭਾਸ਼ਾ ਸੰਬੰਧੀ ਸਭ ਤੋਂ ਪਹਿਲੇ ਮਿਲਦੇ ਹਵਾਲੇ Grierson on Panjabi ਵਿਚ ਗ੍ਰੀਅਰਸਨ ਨੇ ਪਹਾੜੀ ਭਾਸ਼ਾ ਨੂੰ ਪੰਜਾਬੀ ਦੀ ਉਪਭਾਸ਼ਾ ਮੰਨਿਆ ਹੈ। ਡੋਗਰੀ ਵੀ ਇਸੇ ਪ੍ਰਸੰਗ ਵਿਚ ਆਉਂਦੀ ਹੈ;

> "The Dogra or Dogri dialect of Panjabi takes its name from Dogra or Pahari......South east of Jammu lies in the district of Kangra where a dialect of Panjabi,is spoken which is closely alike to Dogra".
>
> —Grierson.

ਅੱਜ ਜਦੋਂ ਅਸੀਂ ਜੰਮੂ ਦਾ ਰੇਡੀਓ ਸੁਣਦੇ ਹਾਂ ਤਾਂ ਇੰਜ ਜਾਪਦਾ ਹੈ ਕਿ ਪੰਜਾਬੀ ਭਾਸ਼ਾ ਹੀ ਪ੍ਰਸਾਰਿਤ ਕੀਤੀ ਜਾ ਰਹੀ ਹੈ। ਪਰ ਰਾਜਸੀ ਵਕਾਰ ਦੇ ਲੋਭੀਆਂ ਨੇ ਪੰਜਾਬ ਦੇ ਇਨ੍ਹਾਂ ਪਹਾੜੀ ਇਲਾਕਿਆਂ ਨੂੰ ਹਿਮਾਚਲ ਪ੍ਰਦੇਸ਼ ਦੇ ਹਵਾਲੇ ਕਰ ਦਿੱਤਾ ਹੈ। ਅਸਾਂ ਡਾਕਟਰ ਰੰਧਾਵਾ ਦਵਾਰਾ ਸੰਪਾਦਿਤ ਪੁਸਤਕਾਂ ਕਾਂਗੜੇ ਦੇ ਲੋਕ ਗੀਤ, ਕੁੱਲੂ ਦੇ ਲੋਕ ਗੀਤ ਬੜੇ ਧਿਆਨ ਨਾਲ ਵੇਖੀਆਂ ਹਨ ਅਤੇ ਉਨਾਂ ਵਿਚ ਇੰਨੀ ਡੂੰਘੀ ਸਮਾਨਤਾ ਹੈ ਕਿ ਪੰਜਾਬੀ ਅਤੇ ਪਹਾੜੀ ਲੋਕ ਗੀਤ ਬੜੇ ਥੋੜ੍ਹੇ ਜਿਹੇ ਫ਼ਰਕ ਨਾਲ ਇਕ ਹੀ ਭਾਸ਼ਾ ਦੇ ਗੀਤ ਜਾਪਦੇ ਹਨ। ਜ਼ਬਾਨ ਦੀ ਅਸਲ ਸਾਂਭ ਲੋਕ ਸਾਹਿਤ ਵਿਚੋਂ ਲੱਭਦੀ ਹੈ। ਪੰਜਾਬ ਤੋਂ ਪਹਾੜੀ ਇਲਾਕਾ ਖੋਹਣਾ ਪੰਜਾਬੀ ਨੂੰ ਹੋਰ ਗ਼ਰੀਬ ਬਣਾਉਣ ਦੀ ਚਾਲ ਦਾ ਪ੍ਰਤੱਖ ਨਮੂਨਾ ਹੈ।

ਪਹਾੜੀ ਅਰਥਾਤ ਡੋਗਰੀ, ਪੰਜਾਬੀ ਦੀ ਹੀ ਉਪਭਾਸ਼ਾ ਹੈ। ਇਸ ਦੇ ਪ੍ਰਮਾਣ ਵਜੋਂ ਅਸੀਂ ਇਕ ਨਿਰਪੱਖ ਲੇਖਕ ਡਾ. ਮੁਹੱਈਉ ਦੀਨ ਕਾਦਰੀ 'ਜ਼ੋਰ' ਦੀ ਪੁਸਤਕ 'ਭਾਰਤੀ ਭਾਸ਼ਾ ਵਿਗਿਆਨ' ਵਿਚੋਂ ਹਵਾਲਾ ਦੇਣਾ ਯੋਗ ਸਮਝਦੇ ਹਾਂ, ਉਹ ਲਿਖਦੇ ਹਨ :

> "ਪੂਰਬੀ ਪੰਜਾਬ ਦੀਆਂ ਕਈ ਬੋਲੀਆਂ ਹਨ ਉਨ੍ਹਾਂ ਵਿਚੋਂ ਡੋਗਰੀ ਵਧੇਰੇ ਪ੍ਰਸਿੱਧ ਹੈ। ਇਹ ਬੋਲੀ ਰਿਆਸਤ ਜੰਮੂ ਅਤੇ ਜ਼ਿਲਾ ਕਾਂਗੜਾ ਵਿਚ ਵਧੇਰੇ ਪ੍ਰਚਲਿਤ ਹੈ।"

ਸ੍ਰੀ ਬਾਬੂ ਰਾਮ ਸਕਸੈਨਾ, ਡਾ. ਧੀਰੇਂਦਰ ਵਰਮਾ ਆਦਿਕ ਪ੍ਰਸਿੱਧ ਭਾਸ਼ਾ ਵਿਗਿਆਨੀ ਇਸ ਵਿਚਾਰ ਨਾਲ ਪੂਰਨ ਭਾਂਤ ਸਹਿਮਤ ਹਨ ਕਿ ਡੋਗਰੀ ਅਰਥਾਤ ਪਹਾੜੀ, ਪੰਜਾਬੀ ਦੀ ਉਪਭਾਸ਼ਾ ਹੈ।

ਸੰਤ ਸਿੰਘ ਸੇਖੋਂ ਵਰਗਾ ਪ੍ਰਸਿੱਧ ਵਿਦਵਾਨ ਆਪਣੀ ਪੁਸਤਕ 'ਪੰਜਾਬੀ ਬੋਲੀ ਦਾ ਇਤਿਹਾਸ' ਵਿਚ ਸਾਡੇ ਵਿਚਾਰ ਦੀ ਪੁਸ਼ਟੀ ਕਰਦਾ ਹੈ।

ਕਾਂਗੜਾ ਪੰਜਾਬ ਦਾ ਸਭ ਤੋਂ ਵੱਡਾ ਜ਼ਿਲਾ ਸੀ ਅਤੇ ਜੰਮੂ ਆਪਣੇ ਆਪ ਵਿਚ ਇਕ ਵੱਡੀ ਰਿਆਸਤ ਸੀ। ਜਦੋਂ ਸਾਡੇ ਸਿਆਸਤਦਾਨ ਇਸ ਵੰਡ ਨੂੰ ਪਰਵਾਨ ਕਰਦੇ ਹਨ ਤਾਂ ਇਹ ਗੱਲ ਪ੍ਰਤੱਖ ਤੌਰ ਤੇ ਸਿੱਧ ਹੁੰਦੀ ਹੈ ਕਿ ਪੰਜਾਬੀ ਨਾਲ ਕਿਸੇ ਨੂੰ ਵੀ ਪਿਆਰ ਨਹੀਂ, ਇਹ ਲੋਕ ਸਿਰਫ਼ ਆਪਣੀਆਂ ਨਿਜੀ ਪ੍ਰਾਪਤੀਆਂ ਲਈ ਭਾਸ਼ਾ ਵਰਗੇ ਸੂਖਮ ਪ੍ਰਸ਼ਨ ਨੂੰ ਆਪਣਾ ਹੱਥ-ਕੰਡਾ ਬਣਾਉਂਦੇ ਹਨ, ਇਹੀ ਤੱਥ ਅਸੀਂ ਪੰਜਾਬ ਦੀ ਇਕ ਹੋਰ ਉਪਭਾਸ਼ਾ ਪਵਾਧੀ ਬਾਰੇ ਵਰਤ ਸਕਦੇ ਹਾਂ। ਪਵਾਧੀ ਕਦੀ ਵੀ ਹਿੰਦੀ ਦੀ ਉਪਭਾਸ਼ਾ ਨਹੀਂ ਰਹੀ ਬਲਕਿ ਇਹ ਉਹ ਜ਼ਬਾਨ ਸੀ ਜੋ ਦਿੱਲੀ ਨਾਲ ਲਗਦੇ ਪੰਜਾਬ ਦੇ ਸੀਮਾਂਤ ਜ਼ਿਲੇ ਬੋਲਿਆ ਕਰਦੇ ਸਨ। ਦਿੱਲੀ ਦੀ ਖੜੀ ਬੋਲੀ ਦਾ ਪ੍ਰਭਾਵ ਇਸ ਉਤੇ ਜ਼ਰੂਰ ਪੈਂਦਾ ਹੈ ਪਰ ਇਸ ਭਾਸ਼ਾ ਦਾ ਮੂਲ, ਪੰਜਾਬ ਦੇ ਉਹ ਆਰੀਆ ਲੋਕ ਹਨ ਜਿਹੜੇ ਸਭ ਤੋਂ ਪਹਿਲੋਂ ਪੰਜਾਬ ਵਿਚ ਆਏ ਅਤੇ ਹੌਲੀ ਹੌਲੀ ਅਗਾਂਹ ਵਧਦੇ ਗਏ। ਪਵਾਧੀ ਨੂੰ ਸਮੂਹ ਭਾਸ਼ਾ ਵਿਗਿਆਨੀਆਂ ਨੇ ਪੰਜਾਬੀ ਦੀ ਉਪਭਾਸ਼ਾ ਮੰਨਿਆ ਹੈ।

ਪਵਾਧੀ ਦੇ ਇਹ ਇਲਾਕੇ ਪੰਜਾਬ ਨਾਲੋਂ ਤੋੜ ਕੇ ਹਰਿਆਣੇ ਨੂੰ ਦਿਤੇ ਗਏ ਹਨ। ਇਹ ਬੇਇਨਸਾਫ਼ੀ ਸਿਰਫ਼ ਇਸ ਕਰਕੇ ਹੋਂਦ ਵਿਚ ਆਈ ਹੈ ਕਿ ਪੰਜਾਬੀ ਮਾਂ ਦੇ 'ਸੂਰਬੀਰ ਕਪੂਤਾਂ' ਨੇ ਇਸ ਦਾ ਨਿਰਾਦਰ ਕੀਤਾ ਹੈ। ਨਿਰਾਦਰੀ ਮਾਂ ਦੇ ਪੁੱਤਰ ਕਦੀ ਵੀ ਸਤਿਕਾਰ ਪ੍ਰਾਪਤ ਨਹੀਂ ਕਰ ਸਕਦੇ।

'47 ਦੀ ਭਾਰਤ-ਵੰਡ ਨੇ ਕੁਝ ਲੋਕਾਂ ਨੂੰ ਗੱਦੀਆਂ ਤਾਂ ਜ਼ਰੂਰ ਦਿਤੀਆਂ ਹੋਣਗੀਆਂ ਪਰ ਪੰਜਾਬੀ ਦੀ ਸਭ ਤੋਂ ਮਿੱਠੀ ਬੋਲੀ ਲਹਿੰਦੀ, ਪੋਠੋਹਾਰੀ ਆਦਿਕ ਸਾਥੋਂ ਵਿਛੜ ਗਈਆਂ ਹਨ। ਦੂਜਾ ਘਾਤ ਹੁਣ 1966 ਵਿਚ ਹੋਇਆ ਜਦੋਂ ਪਵਾਧੀ ਅਤੇ ਪਹਾੜੀ ਦੇ ਇਲਾਕੇ ਤੋੜ ਕੇ ਹਿਮਾਚਲ ਅਤੇ ਹਰਿਆਣਾ ਨੂੰ ਦਿਤੇ ਗਏ ਹਨ।

ਇਸ ਕਾਰਣ ਪੰਜਾਬ ਨੂੰ ਸਾਂਸਕ੍ਰਿਤਿਕ ਨੁਕਸਾਨ ਹੋਏ ਹਨ। ਅਜ ਜੇ ਅਸੀਂ ਲਾਹੌਰ ਦਾ ਰੇਡੀਉ ਸੁਣੀਏ ਤਾਂ ਉਨ੍ਹਾਂ ਦੀ ਫ਼ਾਰਸੀ ਲੱਦੀ ਪੰਜਾਬੀ ਨਵੀਂ ਪੀੜ੍ਹੀ ਨੂੰ ਉੱਕਾ ਹੀ ਸਮਝ ਨਹੀਂ ਆਉਂਦੀ। ਜੇ ਬਦਕਿਸਮਤੀ ਨਾਲ ਲਾਹੌਰ ਵਾਲੇ ਜਲੰਧਰ ਦਾ ਰੇਡੀਓ ਲਾ ਲੈਣ ਤਾਂ ਸਾਡੇ ਪੂਰਬੀ ਪੰਜਾਬ ਦਾ ਇਹ ਪ੍ਰਤੀਨਿਧ Mass Media ਲਾਹੌਰ ਵਾਲਿਆਂ ਲਈ ਅਜੂਬਾ ਜਿਹਾ ਬਣ ਜਾਂਦਾ ਹੈ। ਜਿਹੜੇ ਯਾਤਰੂ ਲਾਹੌਰ ਗਏ ਹਨ ਉਹ ਇਹ ਫ਼ਰਕ ਪ੍ਰਤੱਖ ਤੌਰ ਤੇ ਵੇਖ ਆਏ ਹਨ। 1968 ਵਿਚ ਮੈਂ ਜਦ ਉਥੇ ਗਿਆ ਤਾਂ ਰਾਈਟਰਜ਼ ਗਿਲਡ ਦੀ ਇਕ ਵੱਡੀ ਮੀਟਿੰਗ ਵਿਚ ਮੈਨੂੰ ਬੋਲਣ ਲਈ ਆਖਿਆ ਗਿਆ। ਮੈਂ 'ਆਧੁਨਿਕ' ਸ਼ਬਦ ਬੋਲਿਆ ਤਾਂ ਝਟ ਹੀ ਮੈਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਜਦ ਤਕ 'ਜਦੀਦ' ਸ਼ਬਦ ਨਾ ਸੁਝਾ ਉੱਨਾ ਚਿਰ ਇਹ ਸ਼ਬਦ ਉਨ੍ਹਾਂ ਲਈ ਅਜੂਬਾ ਸੀ। ਅਸਲ ਵਿਚ ਸਾਰੇ ਹੀ ਪੰਜਾਬੀ, ਬੋਲੀ ਦੇ ਇਸ ਤਰ੍ਹਾਂ ਟੋਟੇ ਟੋਟੇ ਹੋਣ ਤੇ ਦੁਖੀ ਸਨ। ਬੇਸ਼ਕ ਮੁਸਲਮਾਨਾਂ ਨੇ ਸਾਥੋਂ ਘਰ ਦਾ ਹਿੱਸਾ ਵੰਡਾ ਲਿਆ ਹੈ ਪਰ ਉਨ੍ਹਾਂ ਨੇ ਮਾਂ ਬੋਲੀ ਦਾ ਨਿਰਾਦਰ ਨਹੀਂ ਕੀਤਾ। ਉਨ੍ਹਾਂ ਦੀਆਂ ਬਹੁਤੀਆਂ ਫ਼ਿਲਮਾਂ ਪੰਜਾਬੀ ਵਿਚ ਬਣਦੀਆਂ ਹਨ, ਉਨ੍ਹਾਂ ਦੇ ਰੇਡੀਓ ਡਰਾਮੇ ਬਹੁਤੇ ਪੰਜਾਬੀ ਵਿਚ ਹੁੰਦੇ ਹਨ। ਉਨ੍ਹਾਂ ਨੇ ਪੰਜਾਬੀ ਜ਼ਬਾਨ ਨੂੰ ਛੇਵੀਂ ਸ਼੍ਰੇਣੀ ਤਕ ਲਾਜ਼ਮੀ ਕਰਾਰ ਦਿਤਾ ਹੋਇਆ ਹੈ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਗੁਰਮੁਖੀ ਦੀ ਪੜ੍ਹਾਈ ਨੂੰ ਪੰਜਾਬੀ ਦੇ ਉੱਚ ਇਮਤਿਹਾਨਾਂ ਲਈ ਇਕ ਵਿਸ਼ੇਸ਼ ਪਰਚੇ ਦੇ ਤੌਰ ਤੇ ਨਿਯਤ ਕੀਤਾ ਹੈ। ਸਾਡੇ ਪੂਰਬੀ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਲੋਕਾਂ ਤੋਂ ਕੁਝ ਸਿਖਿਆ ਲੈਣੀ ਚਾਹੀਦੀ ਹੈ।

ਝਗੜਿਆਂ ਵਿਚੋਂ ਭਿਆਨਕ ਨੁਕਸਾਨ ਉਠਾ ਕੇ ਵੀ ਪੰਜਾਬ ਦੇ ਕੁਝ ਭੁਲੱਕੜ ਵੀਰ ਅਜੇ ਤਕ ਬਾਂਦਰ ਵਾਲੀ 'ਮੈਂ ਨਾ ਮਾਨੂੰ' ਰੱਟ ਲਗਾਈ ਜਾ ਰਹੇ ਹਨ।

ਭਾਸ਼ਾ ਦਾ ਸੰਬੰਧ ਕਿਸੇ ਇਕ ਫ਼ਿਰਕੇ ਦੀ ਸੰਸਕ੍ਰਿਤੀ ਨਾਲ ਨਹੀਂ ਹੁੰਦਾ ਬਲਕਿ ਭਾਸ਼ਾ ਜਿਧੀ, ਕੌਮੀ ਸਭਿਆਚਾਰ ਦਾ ਪ੍ਰਗਟਾਵਾ ਕਰਦੀ ਹੈ। ਭਾਰਤ ਵਿਚ ਇਕ ਅਨੋਖੀ ਜਿਹੀ ਗ਼ੈਰ ਸਿਹਤਮੰਦ ਲਹਿਰ ਚਲੀ ਹੈ। ਭਾਰਤ ਦਾ ਭਾਰਤੀਕਰਣ ਦੇ ਨਾਂ ਹੇਠਾਂ ਭਾਰਤ ਦੀ

ਸਭ ਤੋਂ ਵਡੀ ਗਿਣਤੀ ਨੇ ਛੋਟੀਆਂ ਭਾਸ਼ਾਵਾਂ ਨਾਲ ਬੇਇਨਸਾਫ਼ੀ ਕਰਨੀ ਸ਼ੁਰੂ ਕਰ ਦਿੱਤੀ ਹੈ। ਇਸ ਸੰਬੰਧੀ ਪ੍ਰੋ. ਕਿਸ਼ਨ ਸਿੰਘ ਲਿਖਦੇ ਹਨ :

"ਪੰਜਾਬ ਵਿਚ ਹਿੰਦੂ ਮਜ਼੍ਹਬੀ ਰੇਨੇਸਾਂਸ ਨੇ ਬਹੁਤ ਹੱਦ ਤਕ ਆਰੀਆ ਸਮਾਜੀ ਲਹਿਰ ਦੀ ਸ਼ਕਲ ਅਖਤਿਆਰ ਕੀਤੀ, ਇਸ ਲਹਿਰ ਵਿਚ ਫਿਊਡਲ ਦੌਰ ਤੋਂ ਤੁਰੇ ਆਉਂਦੇ ਬ੍ਰਹਮਣਵਾਦ ਦੀ ਅਜਿਹੀ ਨਫ਼ਰਤ ਤੇ ਵੇਗ ਸੀ ਜਿਸ ਦਾ ਮੰਤਵ ਉਠ ਰਹੀ ਸਰਮਾਏਦਾਰੀ ਦੇ ਅਨੁਸਾਰ ਬਣਨਾ ਅਤੇ ਉਸ ਦੇ ਹਾਣੀ ਹੋਣਾ ਸੀ.... ਇਸ ਦਾ ਇਕ ਬੁਨਿਆਦੀ ਨਿਸ਼ਾਨਾ ਹਿੰਦੂ ਮਜ਼੍ਹਬੀ ਦਾਇਰੇ ਵਿਚੋਂ ਜਾ ਚੁਕੀ ਵਸੋਂ ਨੂੰ ਮੁੜ ਹਿੰਦੂ ਧਰਮ ਵਿਚ ਲਿਆਉਣਾ ਸੀ। ਇਸ ਮਜ਼੍ਹਬੀ ਤੁਅੱਸਬ ਅਧੀਨ ਹਿੰਦੂ ਬੁਧੀਮਾਨ ਤਬਕੇ ਨੇ ਆਪਣੀ ਮਾਂ ਬੋਲੀ ਨੂੰ ਛੱਡ ਕੇ, ਫ਼ਾਰਸੀ ਅਸਰ ਤੋਂ ਸ਼ੁਧ ਹੋਈ ਆਪਣੇ ਕੁਦਰਤੀ ਅਸਲਿਓਂ ਵਿਗੜੀ ਹੋਈ ਹਿੰਦੀ ਨੂੰ ਈਮਾਨ ਬਣਾਇਆ। ਸਾਰੀ ਗਿਆਨ-ਵਿਹੂਣੀ ਹਿੰਦੂ ਵਸੋਂ ਇਸ ਤੁਅੱਸਬ ਦੀ ਵਲੇਟ ਵਿਚ ਆ ਗਈ। ਮਜ਼੍ਹਬੀ ਤੁਅੱਸਬ ਭਾਵੇਂ ਹਿੰਦੂ ਦਾ ਹੋਵੇ ਭਾਵੇਂ ਮੁਸਲਮਾਨ ਦਾ ਭਾਵੇਂ ਸਿੱਖ ਦਾ, ਉਹ ਮਨੁੱਖ ਦੀ ਸਰਬੱਤ ਆਜ਼ਾਦੀ ਵਾਸਤੇ ਜ਼ਹਿਰ ਹੈ।" (ਮਾਂ-ਬੋਲੀ ਪੰਜਾਬੀ)

[ਉਪਰੋਕਤ ਵਿਚਾਰ ਉਸ ਵਿਦਵਾਨ ਦੇ ਹਨ ਜੋ ਕੱਟੜ ਮਾਰਕਸਵਾਦੀ ਹੈ ਅਤੇ ਧਾਰਮਕ ਜਨੂਨ ਤੋਂ ਉੱਚਾ ਹੈ।]

ਪੰਜਾਬੀ ਨੇ ਕਦੀ ਵੀ ਹਿੰਦੀ ਦਾ ਹੱਕ ਨਹੀਂ ਮਾਰਨਾ ਚਾਹਿਆ ਪਰ ਹਿੰਦੀ ਵਾਲੇ ਹਰ ਪ੍ਰਾਂਤਿਕ ਬੋਲੀ ਉਤੇ ਆਪਣਾ ਦਾਬਾ ਰੱਖਣਾ ਚਾਹੁੰਦੇ ਹਨ। ਪੰਜਾਬੀ ਦੇ ਪ੍ਰਾਂਤਕ ਹੱਕ ਨੂੰ ਖੋਹ ਕੇ ਜੇ ਹਿੰਦੀ ਨੂੰ ਦਿਤੇ ਜਾਣ ਤਾਂ ਇਸ ਤੋਂ ਵੱਡੀ ਬੇਇਨਸਾਫ਼ੀ ਹੋਰ ਕੋਈ ਨਹੀਂ ਹੋਵੇਗੀ ਅਤੇ ਜੇ ਇਹ ਭਾਸ਼ਾਈ ਸੰਕੀਰਣਤਾ ਇਸੇ ਤਰ੍ਹਾਂ ਕਾਇਮ ਰਹੀ ਤਾਂ ਦੱਖਣ ਭਾਰਤ ਵਾਸੀਆਂ ਵਾਂਗ ਉੱਤਰੀ ਭਾਰਤ ਦੇ ਵਾਸੀ ਵੀ ਹਿੰਦੀ ਨੂੰ ਸੰਪਰਕ ਰਾਸ਼ਟਰ-ਭਾਸ਼ਾ ਮੰਨਣ ਤੋਂ ਮੁਨਕਰ ਹੋ ਜਾਣਗੇ। ਇਸ ਭਾਸ਼ਾ-ਸੰਕੀਰਣਤਾ ਦੀ ਇਕ ਨਵੀਂ ਉਦਾਹਰਣ ਦ੍ਰਿਸ਼ਟੀਗੋਚਰ ਹੋਈ ਹੈ : ਅੰਮ੍ਰਿਤਸਰ ਦੇ ਇਕ ਹਿੰਦੀ ਪ੍ਰੋਫੈਸਰ ਨੇ 'ਪੰਜਾਬ ਕੀ ਭਾਸ਼ਾ ਸਮੱਸਿਆ' ਨਾਮੀ ਪੈਂਫਲਿਟ ਲਿਖਿਆ ਹੈ— ਜਿਸ ਵਿਚ ਮਾਤ-ਭਾਸ਼ਾ ਬਾਰੇ ਬੜੇ ਘਟੀਆ ਵਿਚਾਰ ਦਿਤੇ ਹਨ। ਇਸ ਦੇ ਉੱਤਰ ਵਜੋਂ ਪ੍ਰਸਿੱਧ ਖੋਜੀ ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਨੇ ਵੀ ਇਕ ਟਰੈਕਟ ਲਿਖਿਆ ਹੈ : 'ਪੰਜਾਬ ਦੀ ਭਾਸ਼ਾ ਸਮਸਿਆ' ਜਿਸ ਵਿਚ ਉਨ੍ਹਾਂ ਨੇ ਬੜੇ ਵਿਗਿਆਨਕ ਢੰਗ ਨਾਲ ਅਜਿਹੇ ਭੁਲੇਖਾ-ਪਾਊ ਪੱਤਰ ਦਾ ਖੰਡਨ ਕੀਤਾ ਹੈ। ਸਾਨੂੰ ਅਜਿਹੇ ਵਿਨਾਸ਼ਕਾਰੀ ਲੋਕਾਂ ਦੇ ਵਿਚਾਰਾਂ ਦਾ ਮੁਕਾਬਲਾ ਕਰਨਾ ਚਾਹੀਦਾ ਹੈ।

## ਨਵੇਂ ਸ਼ਬਦਾਂ ਦਾ ਪ੍ਰਵੇਸ਼

## ਹਿੰਦੀ ਸੰਸਕ੍ਰਿਤ ਦਾ ਅਯੋਗ ਗ਼ਲਬਾ

ਬੜੇ ਸੰਘਰਸ਼ ਤੋਂ ਬਾਅਦ ਪੰਜਾਬੀ ਯਾਰਾਂ ਜ਼ਿਲਿਆਂ ਦੀ ਰਾਜ ਭਾਸ਼ਾ ਮੰਨੀ ਗਈ

ਹੈ। ਇਸ ਲਈ ਇਸ ਭਾਸ਼ਾ ਦਾ ਉਪਯੋਗ ਸਰਕਾਰੀ ਦਫ਼ਤਰਾਂ, ਅਦਾਲਤਾਂ, ਸਕੂਲਾਂ, ਕਾਲਜਾਂ, ਵਿਸ਼ਵ-ਵਿਦਿਆਲਿਆਂ ਵਿਚ ਮਾਧਿਅਮ ਭਾਸ਼ਾ ਦੇ ਤੌਰ ਤੇ ਹੋਣਾ ਕੁਦਰਤੀ ਹੀ ਹੈ। ਪੰਜਾਬੀ ਵਿਚ ਨਵ ਸ਼ਬਦਾਂ ਦੇ ਗ੍ਰਹਿਣ ਤੋਂ ਪਹਿਲਾਂ ਦੀਆਂ ਧਾਰਾਵਾਂ ਆਪਸ ਵਿਚ ਉਲਝ ਰਹੀਆਂ ਸਨ। ਭਾਰਤ ਦੇ ਬਹੁਤ ਸਾਰੇ ਲੋਕਾਂ ਦਾ ਇਹ ਹੀ ਖਿਆਲ ਸੀ ਕਿ ਅੰਗਰੇਜ਼ੀ, ਰਾਜ, ਵਿਦਿਆ ਅਤੇ ਨਿਆਇ-ਪ੍ਰਣਾਲੀ ਨੂੰ ਗ੍ਰਹਿਣ ਕਰਨ ਕਰਕੇ ਇਹ ਜ਼ਬਾਨ ਲੋਕਾਂ ਦੇ ਹੱਡਾਂ ਵਿਚ ਰਚ ਚੁਕੀ ਹੈ, ਇਸ ਲਈ ਆਮ ਪ੍ਰਚਲਿਤ ਹੋ ਚੁਕੀ ਅੰਗਰੇਜ਼ੀ ਨੂੰ ਉਸੇ ਤਰ੍ਹਾਂ ਹੀ ਪਰਵਾਨ ਕਰ ਲੈਣਾ ਚਾਹੀਦਾ ਹੈ ਜਿਵੇਂ ਕਿ ਸਦੀਆਂ ਪਹਿਲਾਂ ਆਰੀਆ ਭਾਸ਼ਾਵਾਂ ਅਤੇ ਫ਼ਾਰਸੀ ਬੋਲੀ ਅਪਣਾਈ ਗਈ ਸੀ।

ਦੂਜੇ ਮੱਤ ਦੇ ਲੋਕ ਇਹ ਕਹਿੰਦੇ ਹਨ ਕਿ ਸਾਨੂੰ ਅੰਗਰੇਜ਼ੀ ਦੀ ਗ਼ੁਲਾਮੀ ਦਾ ਜੂਲਾ ਲਾਹ ਲੈਣਾ ਚਾਹੀਦਾ ਹੈ ਅਤੇ ਆਪਣੇ ਦੇਸ਼ ਦੀ ਕੇਂਦਰੀ ਬੋਲੀ ਵਿਚੋਂ ਅਜਿਹੇ ਸ਼ਬਦ ਅਪਨਾਉਣੇ ਚਾਹੀਦੇ ਹਨ ਜੋ ਸਮੂਹ ਪ੍ਰਾਂਤਾਂ ਨੂੰ ਪਰਵਾਨ ਹੋਣ। ਕੇਂਦਰ ਵਿਚ ਪੰਡਤਵਾਦ ਪ੍ਰਧਾਨ ਹੋਣ ਕਰਕੇ ਦੂਜੀ ਧਾਰਨਾ ਵਾਲੇ ਲੋਕਾਂ ਨੇ ਸਾਰੇ ਭਾਰਤ ਵਿਚ ਟੈਕਨੀਕਲ ਸ਼ਬਦਾ-ਵਲੀ ਨੂੰ ਭਾਰਤੀ ਰੂਪ ਦੇਣ ਦਾ ਬੀੜਾ ਚੁਕਿਆ ਹੈ ਅਤੇ ਇਸ ਦੇ ਨਾਲ ਹੀ ਅੰਗਰੇਜ਼ੀ, ਹਿੰਦੀ ਡਿਕਸ਼ਨਰੀ ਬਣਾਉਣ ਦਾ ਮਹਾਨ ਕੰਮ ਡਾ. ਰਘੂਵੀਰ ਵਰਗੇ ਸਨਾਤਨੀ ਵਿਦਵਾਨ ਦੇ ਹਵਾਲ ਕੀਤਾ ਗਿਆ। ਸੰਸਕ੍ਰਿਤ ਦੇ ਇਨ੍ਹਾਂ ਪ੍ਰੇਮੀਆਂ ਨੇ ਭਾਰਤ ਨੂੰ ਜਿਹੜੀ ਦੇਣ ਦਿਤੀ ਹੈ, ਸਦੀਆਂ ਤੱਕ ਉਸ ਉਤੇ ਆਲੋਚਨਾ ਹੁੰਦੀ ਰਹੇਗੀ।

ਡਾ. ਸਾਹਿਬ ਨੇ ਜਿਹੜੀ ਡਿਕਸ਼ਨਰੀ ਆਮ ਜਨਤਾ ਲਈ ਤਿਆਰ ਕੀਤੀ ਹੈ ਉਸ ਨੂੰ ਪ੍ਰਾਂਤਿਕ ਭਾਸ਼ਾਵਾਂ ਦੇ ਵਡੇ ਤੋਂ ਵਡੇ ਪੰਡਿਤ ਵੀ ਮੁਸ਼ਕਲ ਨਾਲ ਸਮਝਦੇ ਹਨ। ਅਸੀਂ ਸੰਸਕ੍ਰਿਤ ਦੇ ਵਿਰੋਧੀ ਨਹੀਂ, ਭਾਰਤੀ ਭਾਸ਼ਾ ਇਤਿਹਾਸ ਵਿਚ ਇਸ ਦਾ ਮਹਾਨ ਸਥਾਨ ਸਥਾਨ ਹੈ ਪਰ ਇਹ ਨਿਸਚੇ ਹੀ ਮੰਨਣਾ ਪਵੇਗਾ ਕਿ ਸੰਸਕ੍ਰਿਤ ਇਕ dead language (ਸਥਿਰ ਭਾਸ਼ਾ) ਦਾ ਰੂਪ ਧਾਰਨ ਕਰ ਚੁਕੀ ਹੈ। ਅਜੋਕੀਆਂ ਭਾਸ਼ਾਵਾਂ ਸੰਸਕ੍ਰਿਤ ਤੋਂ ਬਾਅਦ ਪ੍ਰਾਕ੍ਰਿਤ, ਅਪਭ੍ਰੰਸ਼ ਅਤੇ ਆਧੁਨਿਕ ਭਾਰਤੀ ਭਾਸ਼ਾਵਾਂ ਦੇ ਦੌਰ ਵਿਚੋਂ ਲੰਘ ਕੇ ਜਿਸ ਸਥਾਨ 'ਤੇ ਅੱਜ ਪੁਜੀਆਂ ਹਨ ਉਨ੍ਹਾਂ ਦਾ ਸੰਸਕ੍ਰਿਤ ਨਾਲੋਂ ਸਿਧਾ ਸੰਬੰਧ ਟੁੱਟ ਚੁਕਾ ਹੈ। ਪੰਜਾਬੀ ਦਾ ਸਿਧਾ ਸੰਬੰਧ ਵੈਦਿਕ ਭਾਸ਼ਾ ਅਤੇ ਫਿਰ ਸ਼ੌਰਸੈਣੀ ਤੇ ਪਿਸ਼ਾਚੀ ਅਪਭ੍ਰੰਸ਼ ਵਿਚੋਂ ਲਭਦਾ ਹੈ। ਅਜ ਸੰਸਕ੍ਰਿਤ ਸ਼ਬਦਾਵਲੀ ਸਾਡੇ ਲਈ ਉੱਨੀ ਅਪਰਿਚਿਤ ਹੈ ਜਿੰਨੀ ਕਿ ਲਾਤੀਨੀ। ਪੰਜਾਬੀ ਉਤੇ ਜਿਸ ਢੰਗ ਨਾਲ ਸੰਸਕ੍ਰਿਤ ਲੱਦੀ ਜਾ ਰਹੀ ਹੈ ਉਸ ਨਾਲ ਪੰਜਾਬੀ ਦਾ ਸੁਘੜ ਮੂੰਹ-ਮੱਥਾ ਵਿਗੜ ਰਿਹਾ ਹੈ। ਸਾਡੇ ਤਥਾ-ਕਥਿਤ ਵਿਦਵਾਨ, ਕੇਂਦਰ ਦੀ ਬਣਾਈ ਪਾਰਿਭਾਸ਼ਕ ਸ਼ਬਦਾਵਲੀ (Glossary of Technical terms) ਵਿਚੋਂ ਅੱਖਾਂ ਮੀਟ ਕੇ ਸ਼ਬਦ ਲਈ ਜਾਂਦੇ ਹਨ ਅਤੇ ਅਨਰਥ ਵਾਲੀ ਗਲ ਇਹ ਹੈ ਕਿ ਜਿਹੜੀ ਪੁਸਤਕ ਸਾਨੂੰ ਅੰਗਰੇਜ਼ੀ ਵਿਚ ਸਮਝ ਆ ਸਕਦੀ ਹੈ ਪੰਜਾਬੀ ਵਿਚ ਅਨੁਵਾਦ ਹੋ ਕੇ ਸਾਡੀ ਸਮਝ ਤੋਂ ਦੂਰ ਚਲੀ

ਜਾਂਦੀ ਹੈ। ਮਿਸਾਲ ਵਜੋਂ ਕੇਨਜ਼ ਦਾ ਅਰਥ-ਸ਼ਾਸਤਰ ਅੰਗਰੇਜ਼ੀ ਵਿਚ ਤਾਂ ਸਮਝ ਆਉਂਦਾ ਹੈ ਪਰ ਜਦੋਂ ਪੰਜਾਬੀ ਯੂਨੀਵਰਸਿਟੀ ਦੇ ਵਿਦਵਾਨਾਂ ਨੇ ਇਸ ਦਾ ਅਨੁਵਾਦ ਕੀਤਾ ਹੈ ਤਾਂ ਉਸ ਦਾ ਪਹਿਲਾ ਪੰਨਾ ਵੀ ਸਮਝਣ ਲਈ ਅੰਗਰੇਜ਼ੀ ਦੀ ਮੂਲ ਕਿਤਾਬ ਪੜ੍ਹਨੀ ਪੈਂਦੀ ਹੈ।

ਸ਼ਬਦ ਗ੍ਰਹਿਣ ਦੇ ਦੋ ਪ੍ਰਮੁਖ ਸ੍ਰੋਤ ਹਨ :

(1) ਸ਼ਾਸਨ-ਪ੍ਰਣਾਲੀ ਅਤੇ ਨਿਆਇ-ਪ੍ਰਣਾਲੀ।

(2) ਵਿਦਿਆ ਦਾ ਮਾਧਿਅਮ, ਵਿਗਿਆਨਕ ਅਤੇ ਸਾਮਾਜਕ ਵਿਗਿਆਨ ਦੇ ਮੌਲਿਕ ਗ੍ਰੰਥ।

ਕੇਂਦਰ ਦੇ ਆਦੇਸ਼ ਉਤੇ ਸਰਕਾਰੀ ਅਨੁਵਾਦ ਸੰਸਥਾਵਾਂ ਨੇ ਅੰਨ੍ਹੇ-ਵਾਹ ਸੰਸਕ੍ਰਿਤ ਰੰਗੀ ਹਿੰਦੀ ਆਪਣੀ ਜ਼ਬਾਨ ਵਿਚ ਲਿਆਉਣੀ ਸ਼ੁਰੂ ਕਰ ਦਿਤੀ ਹੈ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਆਜ਼ਾਦੀ ਪ੍ਰਾਪਤੀ ਦੇ 15, 20 ਸਾਲਾਂ ਬਾਅਦ ਪੰਜਾਬੀ ਦੇ ਸੱਚੇ ਹਿਤੈਸ਼ੀਆਂ ਨੂੰ ਪ੍ਰਤੀਤ ਹੋਇਆ ਕਿ ਸਥਿਰ ਭਾਸ਼ਾ, ਸੰਸਕ੍ਰਿਤ, ਦਾ ਜੱਫਾ ਉਨ੍ਹਾਂ ਦਾ ਗਲਾ ਘੁੱਟ ਰਿਹਾ ਹੈ। ਸਰਕਾਰੀ ਸ਼ਾਸਨ-ਪ੍ਰਣਾਲੀ ਦੀ ਨੌਕਰਸ਼ਾਹੀ ਨੇ ਤਾਂ ਹੁਕਮ ਦੀ ਪਾਲਣਾ ਕਰਨੀ ਹੀ ਸੀ ਪਰ ਸੁਤੰਤਰਤਾ ਦਾ ਦਾਅਵਾ ਕਰਨ ਵਾਲੇ ਯੂਨੀਵਰਸਿਟੀ ਪ੍ਰੋਫੈਸਰਾਂ ਅਤੇ ਡਾਕਟਰਾਂ ਨੇ ਵੀ ਜਿਹੜੀਆਂ ਅਨੁਦਿਤ ਅਤੇ ਮੌਲਿਕ ਪੁਸਤਕਾਂ ਸਾਨੂੰ ਦਿੱਤੀਆਂ ਹਨ ਉਨ੍ਹਾਂ ਵਿਚ ਕਿਰਿਆਂਤ ਹੀ ਪੰਜਾਬੀ ਵਿਚ ਹੁੰਦੇ ਹਨ ਪਰ ਬਾਕੀ ਸਭ ਕੁਝ ਪਰਦੇਸੀ ਨਜ਼ਰ ਆਉਂਦਾ ਹੈ। ਇਸ ਨਵੀਂ ਸਭਿਆਚਾਰਕ ਗੁਲਾਮੀ ਦਾ ਅਹਿਸਾਸ ਕਰਨ ਵਾਲੇ ਲੇਖਕਾਂ ਦੇ ਇਕ ਧੜੇ ਨੇ ਪੰਜਾਬ ਵਿਚ 'ਭਾਸ਼ਾ ਕਨਵੈਨਸ਼ਨ' ਨਾਂ ਦੀ ਇਕ ਲੜੀ ਚਲਾਈ ਜਿਨ੍ਹਾਂ ਵਿਚ ਹੇਠ ਲਿਖੇ ਲੇਖਕਾਂ ਦੇ ਨਾਂ ਵਰਣਨ ਯੋਗ ਹਨ :

ਜਸਵੰਤ ਸਿੰਘ ਕੰਵਲ, ਡਾ. ਵਿਸ਼ਵਾਨਾਥ ਤਿਵਾੜੀ, ਪਿਆਰਾ ਸਿੰਘ ਸਹਿਰਾਈ, ਸੋਹਣ ਸਿੰਘ ਜੋਸ਼, ਦਲੀਪ ਸਿੰਘ, ਗੁਰਵੇਲ ਪੰਨੂੰ, ਪ੍ਰੋ. ਕਿਸ਼ਨ ਸਿੰਘ, ਪ੍ਰੇਮ ਸਿੰਘ, ਪ੍ਰੋ. ਕਰਨਜੀਤ, ਗੁਰਚਰਨ ਸਿੰਘ ਸਹਿੰਸਰਾ ਅਤੇ ਹੋਰ ਕਈ। ਇਨ੍ਹਾਂ ਦੇ ਮੁਕਾਬਲੇ ਤੇ ਭਾਈ ਜੋਧ ਸਿੰਘ ਦੀ ਛਤਰ ਛਾਇਆ ਹੇਠ ਡਾ. ਪ੍ਰੇਮ ਪ੍ਰਕਾਸ਼ ਸਿੰਘ, ਪ੍ਰੋ. ਗੁਲਵੰਤ ਸਿੰਘ, ਪ੍ਰਿੰ. ਸੰਤ ਸਿੰਘ ਸੇਖੋਂ, ਡਾ. ਪਿਆਰ ਸਿੰਘ ਅਤੇ ਸ਼ਾਸਨ ਤੇ ਸਿਖਿਆ ਸੰਸਥਾਵਾਂ ਵਿਚ ਨੌਕਰੀ ਕਰਦੇ ਕਈ ਹੋਰ ਲੇਖਕ ਸ਼ਾਮਲ ਸਨ। ਭਾਸ਼ਾ ਕਨਵੈਨਸ਼ਨਾਂ ਨੇ ਯੂਨੀਵਰਸਿਟੀਆਂ ਦੇ ਮਹਾਂਚਾਲਕਾਂ ਨੂੰ ਇਹ ਅਹਿਸਾਸ ਕਰਵਾ ਦਿਤਾ ਕਿ ਕੇਂਦਰ ਦੀ ਭਾਸ਼ਾਈ ਬੁਰਜੁਆਜ਼ੀ ਦੀਆਂ ਚਾਲਾਂ ਸਫਲ ਨਹੀਂ ਹੋ ਸਕਦੀਆਂ। ਸਾਡੀ ਪ੍ਰਮੁਖ ਸੰਸਥਾ ਪੰਜਾਬੀ ਯੂਨੀਵਰਸਿਟੀ ਦੇ ਉਪ ਕੁਲਪਤੀ ਸ. ਕ੍ਰਿਪਾਲ ਸਿੰਘ ਨਾਰੰਗ ਨੇ ਆਪਣੀ ਯੂਨੀ-ਵਰਸਿਟੀ ਦੇ ਸਮੂਹ ਵਿਦਵਾਨਾਂ ਨੂੰ ਹਦਾਇਤ ਕਰ ਦਿੱਤੀ ਸੀ ਕਿ ਪੰਜਾਬੀ ਦਾ ਮੂਹ-ਮੱਥਾ ਨਾ ਵਿਗਾੜਿਆ ਜਾਵੇ ਅਤੇ ਜਿਥੋਂ ਤਕ ਹੋ ਸਕੇ ਆਮ ਪ੍ਰਚਲਿਤ ਸ਼ਬਦ (ਭਾਵੇਂ ਅੰਗਰੇਜ਼ੀ

ਜਾਂ ਫ਼ਾਰਸੀ) ਕਾਇਮ ਰਖੇ ਜਾਣ।

ਪਰ ਕੀ ਸਮੱਸਿਆ ਖ਼ਤਮ ਹੋ ਗਈ ਹੈ ? ਨਹੀਂ, ਪੰਜਾਬੀ ਦੇ ਅੰਦਰਲੇ ਤੇ ਬਾਹਰਲੇ ਵਿਰੋਧੀ ਬੜੇ ਚੁਸਤ ਢੰਗ ਨਾਲ ਪੰਜਾਬ ਵਿਚ ਪੰਜਾਬੀ ਦੇ ਪੈਰ ਨਹੀਂ ਲਗਣ ਦੇਣਾ ਚਾਹੁੰਦੇ। ਇਸ ਦਾ ਪ੍ਰਤਖ ਸਬੂਤ ਸੁਪਰੀਮ ਕੋਰਟ ਦਾ ਉਹ ਫ਼ੈਸਲਾ ਹੈ ਜਿਸ ਨੇ ਪੰਜਾਬੀ ਯੂਨੀਵਰਸਿਟੀ ਦੇ ਬੀ. ਏ. ਤਕ ਪੰਜਾਬੀ ਮਾਧਿਅਮ ਲਾਜ਼ਮੀ ਹੋਣ ਦੇ ਆਦੇਸ਼ ਨੂੰ ਰੱਦ ਕੀਤਾ ਹੈ। ਬੜੇ ਅਫ਼ਸੋਸ ਦੀ ਗੱਲ ਹੈ ਕਿ ਸੁਪਰੀਮ ਕੋਰਟ ਦੇ ਆਦਰਯੋਗ ਨਿਆਇਧੀਸ਼ਾਂ ਨੇ ਡੀ. ਏ. ਵੀ. ਵਰਗੀ ਸੰਸਥਾ ਨੂੰ ਭਾਸ਼ਾਈ ਘਟ ਗਿਣਤੀ ਮੰਨ ਲਿਆ ਹੈ। ਕੀ ਇਹ ਸੰਸਥਾ ਕੋਈ ਜਾਤੀ ਜਾਂ ਵੱਡਾ ਧਰਮ ਹੈ ? ਇਨਸਾਫ਼ ਕਰਨ ਵਾਲਿਆਂ ਨੇ ਪੰਜਾਬੀ ਦੇ ਬੁਨਿਆਦੀ ਹੱਕਾਂ ਦਾ ਖਿਆਲ ਨਹੀਂ ਰਖਿਆ। ਜੇ ਡੀ ਏ. ਵੀ. ਵਰਗੀ ਸੰਸਥਾ ਭਾਸ਼ਾਈ ਘਟ ਗਿਣਤੀ ਮੰਨੀ ਗਈ ਹੈ ਤਾਂ 47 ਦੇ ਦੇਸ਼-ਬਟਵਾਰੇ ਤੋਂ ਬਾਅਦ ਭਾਰਤ ਦੇ ਕੋਨੇ ਕੋਨੇ ਵਿਚ ਫੈਲੇ ਪੰਜਾਬੀਆਂ ਨੂੰ ਹੱਕ ਮਿਲਦਾ ਹੈ ਕਿ ਉਨ੍ਹਾਂ ਨੂੰ ਹਰੇਕ ਪ੍ਰਾਂਤ ਵਿਚ ਪੰਜਾਬੀ ਪੜ੍ਹਨ ਦਾ ਅਧਿਕਾਰ ਦਿੱਤਾ ਜਾਵੇ। ਇਸ ਫ਼ੈਸਲੇ ਸੰਬੰਧੀ ਪ੍ਰੇਮ ਸਿੰਘ ਲਿਖਦਾ ਹੈ :

> "ਸੁਪਰੀਮ ਕੋਰਟ ਦੇ ਇਨ੍ਹਾਂ ਫੈਸਲਿਆਂ ਨੇ ਪੰਜਾਬੀ ਨੂੰ ਚਿੰਤਾਤੁਰ ਕੀਤਾ ਹੈ। ਸਮੁੱਚਾ ਪ੍ਰਭਾਵ ਇਹ ਪਿਆ ਹੈ ਕਿ ਘੱਟ ਗਿਣਤੀ ਦੇ ਹੱਕਾਂ ਦੇ ਨਾਂ ਉੱਤੇ ਪੰਜਾਬੀ ਨਾਲ ਧੱਕਾ ਕੀਤਾ ਗਿਆ ਹੈ। ਅਤੇ ਇਸ ਬੋਲੀ ਦੇ ਖੇਤਰ ਨੂੰ ਸੌੜਾ ਕਰ ਦਿਤਾ ਗਿਆ ਹੈ।" (ਮਾਂ-ਬੋਲੀ ਪੰਜਾਬੀ)

ਇਹ ਵੀ ਇਕ ਠੋਸ ਤੱਥ ਹੈ ਕਿ ਪੰਜਾਬੀ ਜ਼ਬਾਨ (ਅਤੇ ਹਰ ਜ਼ਬਾਨ) ਸਦੀਆਂ ਤੋਂ ਦੂਜੀਆਂ ਭਾਸ਼ਾਵਾਂ ਤੋਂ ਸ਼ਬਦ ਲੈਂਦੀ ਰਹੀ ਹੈ ਪਰ ਸ਼ਬਦ ਗ੍ਰਹਿਣ ਦਾ ਇਹ ਕ੍ਰਮ ਸਹਿਜ ਸੀ ਅਤੇ ਸਹਿਜ ਢੰਗ ਨਾਲ ਸਦੀਆਂ ਵਿਚ ਵਿਚ ਹੋਇਆ ਹੈ,ਉਹ ਸ਼ਬਦ ਪੰਜਾਬੀ ਦਾ ਅਟੁੱਟ ਅੰਗ ਬਣ ਗਏ ਹਨ। ਹਜ਼ਾਰਾਂ ਫ਼ਾਰਸੀ ਦੇ ਸ਼ਬਦ ਹਨ। ਸੰਸਕ੍ਰਿਤ ਦੇ ਵੀ ਹਨ ਪਰ ਤਦਭਵ ਰੂਪ ਵਿਚ ਅਰਬੀ, ਤੁਰਕੀ, ਯੂਨਾਨੀ, ਲਾਤੀਨੀ, ਮੰਗੋਲੀਆ ਅਤੇ ਹੋਰ ਕਈ ਭਾਸ਼ਾਵਾਂ ਦੇ ਸ਼ਬਦ ਸਾਡੇ ਹੱਡਾਂ ਤੇ ਸਾਡੇ ਲਹੂ ਵਿਚ ਰਚ ਚੁਕੇ ਹਨ। ਸੌ ਸਾਲ ਦੇ ਅੰਗਰੇਜ਼ੀ ਰਾਜ ਵਿਚ ਅਨੇਕਾਂ ਅੰਗਰੇਜ਼ੀ ਸ਼ਬਦ ਸਾਡੇ ਜੀਵਨ ਦਾ ਇਕ ਅਨਿਖੜ ਅੰਗ ਬਣ ਗਏ ਹਨ। ਸੰਸਕ੍ਰਿਤ ਪ੍ਰੇਮੀਆਂ ਨੂੰ ਜੇ ਆਪਣੀ ਜ਼ਬਾਨ ਦੇ ਪਸਾਰ ਦਾ ਇੰਨਾ ਹੀ ਚਾਅ ਹੈ ਤਾਂ ਉਨ੍ਹਾਂ ਨੂੰ ਭਾਸ਼ਾ ਵਿਗਿਆਨ ਦੇ ਅਟੱਲ ਨਿਯਮ, ਪ੍ਰਕ੍ਰਿਤਿਕ ਵਿਕਾਸ, ਵਿਚ ਵਿਸ਼ਵਾਸ ਰੱਖਣਾ ਚਾਹੀਦਾ ਹੈ। ਬੋਲੀ, ਵਸਤੂਆਂ ਵਾਂਗ ਆਯਾਤ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਗੱਡਿਆਂ ਵਿਚ ਲੱਦ ਕੇ ਮੰਡੀ ਵਿਚ ਲਿਆਈ ਜਾਂਦੀ ਹੈ। ਸਾਨੂੰ ਡਾ. ਹਰਭਜਨ ਸਿੰਘ ਵਰਗੇ ਵਿਦਵਾਨਾਂ ਉਤੇ ਵੀ ਅਫ਼ਸੋਸ ਹੈ ਜਿਹੜੇ ਇਹ ਆਖਦੇ ਹਨ ਕਿ ਸੰਸਕ੍ਰਿਤ ਲੱਦੀ ਪੰਜਾਬੀ ਸੁੰਦਰ ਲੱਗਦੀ ਹੈ। ਸ਼ਾਇਦ ਇਹ ਲੋਕ ਸਫਲ ਹੋ ਜਾਂਦੇ ਪਰ ਕੇਵਲ ਅਤੇ

ਜੋਸ਼ ਦੇ ਮੋੜਵੇਂ ਲੇਖਾਂ ਨੇ ਸੰਸਕ੍ਰਿਤ ਦੀ ਇਸ ਗੈਰ ਸਿਹਤਮੰਦ ਕਾਂਗ ਨੂੰ ਠਲ੍ਹ ਪਾਈ ਹੈ। ਜਿਹੜੇ ਲੋਕ ਇਹ ਕਹਿੰਦੇ ਹਨ ਕਿ ਪੰਜਾਬੀ ਦੇ ਊਣੇ ਭਾਂਡੇ ਨੂੰ ਸੰਸਕ੍ਰਿਤ ਦੇ ਸ਼ਬਦਾਂ ਨਾਲ ਭਰਿਆ ਜਾ ਸਕਦਾ ਹੈ, ਉਹ ਵੀਰ ਗ਼ਲਤੀ 'ਤੇ ਹਨ।

## ਅਨੁਵਾਦ ਦੀ ਸਮੱਸਿਆ

ਜਦੋਂ ਜ਼ਬਾਨ ਆਧੁਨਿਕ ਬਣਨ ਵਲ ਟੁਰਦੀ ਹੈ ਤਾਂ ਉਸ ਸਮੇਂ ਦੁਨੀਆਂ ਦਾ ਨਵਾਂ ਗਿਆਨ ਇਸ ਵਿਚ ਲਿਆਉਣਾ ਅਤਿ ਜ਼ਰੂਰੀ ਹੋ ਜਾਂਦਾ ਹੈ। ਇਸ ਲਈ ਪੰਜਾਬੀ ਯੂਨੀਵਰਸਿਟੀ ਵਿਚ ਇਕ ਅਨੁਵਾਦ ਵਿਭਾਗ ਬਣਿਆ। ਭਾਸ਼ਾ ਵਿਭਾਗ ਵਿਚ ਵੀ ਇਕ ਉਪ ਭਾਗ ਅਨੁਵਾਦ ਦਾ ਬਣਾਇਆ ਗਿਆ ਸੀ। ਇਸੇ ਤਰ੍ਹਾਂ ਅਜਿਹਾ ਹੀ ਇਕ ਵਿਭਾਗ ਗੁਰੂ ਨਾਨਕ ਯੂਨੀਵਰਸਿਟੀ ਵਿਚ ਵੀ ਬਣ ਰਿਹਾ ਹੈ। ਲੋਕਾਂ ਨੂੰ ਬੜੀ ਆਸ ਸੀ ਕਿ ਪੰਜਾਬੀ ਯੂਨੀਵਰਸਿਟੀ ਵਿਚ ਅਨੁਵਾਦ ਹੋਈਆਂ ਪੁਸਤਕਾਂ ਦਵਾਰਾ ਪੰਜਾਬੀ ਭਾਸ਼ਾ ਦੀ ਗਿਆਨ-ਸਮਰਥਾ ਵਿਕਾਸ ਕਰੇਗੀ ਪਰ ਜਿਹੜੀਆਂ ਅਨੁਦਿਤ ਪੁਸਤਕਾਂ ਮਾਰਕੀਟ ਵਿਚ ਆਈਆਂ ਹਨ, ਉਨ੍ਹਾਂ ਨੇ ਬੜੀ ਹਾਸੋਹੀਣੀ ਅਵਸਥਾ ਪੈਦਾ ਕਰ ਦਿਤੀ ਹੈ। ਜਿਨ੍ਹਾਂ ਪ੍ਰਸਿੱਧ ਵਿਦਵਾਨਾਂ ਨੂੰ ਅਨੁਵਾਦ ਦਾ ਕਾਰਜ ਮਿਲਿਆ ਸੀ ਉਨ੍ਹਾਂ ਨੇ ਆਪਣੇ ਮੋਢਿਆਂ ਉਤੇ ਆਈ ਇਸ ਮਹਾਨ ਜ਼ਿੰਮੇਵਾਰੀ ਦਾ ਅਹਿਸਾਸ ਨਹੀਂ ਕੀਤਾ ਅਤੇ ਇਹ ਅਨੁਵਾਦ ਅਗੋਂ ਆਪਣੇ ਵਿਦਿਆਰਥੀਆਂ ਅਤੇ ਅਨਾੜੀ ਪ੍ਰੋਫ਼ੈਸਰਾਂ ਤੋਂ ਕਰਵਾਇਆ ਹੈ। ਜਿਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਅਨੁਵਾਦ ਹੋਈਆਂ ਪੁਸਤਕਾਂ ਮੂਲ ਅੰਗਰੇਜ਼ੀ ਨਾਲੋਂ ਔਖੀਆਂ ਜਾਪਦੀਆਂ ਹਨ ਅਤੇ ਉਨ੍ਹਾਂ ਦੀ ਵਾਕ-ਬਣਤਰ ਅਜੇਹੀ ਲੰਗੜੀ ਹੈ ਕਿ ਪੰਜਾਬੀ ਦੀ ਕਿਸਮਤ 'ਤੇ ਰੋਣ ਆਉਂਦਾ ਹੈ। ਇਕ ਪੁਸਤਕ ਸੋਧ ਹਿਤ ਮੇਰੇ ਪਾਸ ਵੀ ਆਈ ਸੀ। ਉਸ ਵਿਚ ਹੇਠ ਲਿਖੇ ਫ਼ਿਕਰੇ ਦਾ ਅਨੁਵਾਦ ਇਸ ਪ੍ਰਕਾਰ ਸੀ :

"Armies marched in a wild goose."

ਅਨੁਵਾਦ : "ਫ਼ੌਜਾਂ ਜੰਗਲੀ ਬਤਖ਼ ਪਿਛੇ ਭੱਜੀਆਂ।"

"Golden Hind" was destroyed in the ocean.

ਅਨੁਵਾਦ : ਸੁਨਹਿਰੀ ਹਿੰਦ ਸਾਗਰ ਵਿਚ ਤਬਾਹ ਕਰ ਦਿੱਤਾ ਗਿਆ।

ਇਸ ਅਨੁਵਾਦ ਤੋਂ ਪਤਾ ਲਗਾ ਲੱਗਦਾ ਹੈ ਕਿ ਇਤਿਹਾਸ ਦੀ ਪੁਸਤਕ ਦਾ ਅਨੁਵਾਦ ਕਰਨ ਵਾਲੇ ਉਸ ਮਹਾਂ ਪੁਰਸ਼ ਨੂੰ ਇਤਿਹਾਸ ਦਾ ਕੋਈ ਗਿਆਨ ਨਹੀਂ ਅਤੇ ਉਸ ਨੇ ਸਮੁੰਦਰੀ ਜਹਾਜ਼ Goldent Hind ਨੂੰ "ਸੁਨਹਿਰੀ ਹਿੰਦ" ਅਨੁਵਾਦ ਕਰ ਦਿੱਤਾ ਹੈ।

ਅਨੁਵਾਦ ਦੀ ਹੋਰ ਉਦਾਹਰਣ ਵੇਖੋ : "ਸਮੁੱਚੀ ਪੂਰਤੀ (Supply), ਸੰਪ੍ਰਦਾਇ ਅਰਥ ਸ਼ਾਸਤਰ, ਸਮਗਰ ਧਾਰਨਾਵਾਂ, ਮੌਦ੍ਰਿਕ ਆਰਥਿਕਤਾ, ਮੁੱਦਰਾ ਨਿਸੰਚਯ, ਸੀਮਾਂਤ ਉਪਯੋਗ, ਨਿਵੇਸ਼ ਗੁਣਕ, ਸੰਵਿਦਾਗਤ ਰਿਣ ਪੱਤਰਾਂ, ਰਾਜਕੋਸ਼ੀ ਕੁਲ ਪਤੀ, ਹ੍ਰਾਸਮਾਨ, ਪ੍ਰਤੀਫਲ, ਸਮਾਕਲਣ, ਆਪਾਤ-ਕਾਲਿਕ ਆਦਿਕ। **ਕੇਨਜ਼ ਦਾ ਅਰਥ ਸਿਧਾਂਤ,** ਅਨੁਵਾਦਕ—ਡਾ. ਹਰਦਿਤ ਸਿੰਘ ਢਿਲੋਂ, ਸੋਧਕ—ਪ੍ਰੋ. ਜਸਵੰਤ ਸਿੰਘ ਜੱਸ

ਇਹ ਉਨ੍ਹਾਂ ਸੈਂਕੜੇ ਪੁਸਤਕਾਂ ਵਿਚੋਂ ਇਕ ਪੁਸਤਕ ਹੈ ਜਿਹੜੀਆਂ ਪੰਜਾਬੀ ਯੂਨੀਵਰਸਿਟੀ ਨੇ ਅਨੁਵਾਦ ਕਰਾਈਆਂ ਹਨ । ਇਸ ਦਾ ਦੂਜਾ ਅਰਥ ਇਹ ਹੈ ਕਿ ਅਸੀਂ ਅੰਗਰੇਜ਼ੀ ਦੀ ਗ਼ੁਲਾਮੀ ਨੂੰ ਤਿਆਗ ਕੇ ਸਥਿਰ ਭਾਸ਼ਾ (dead language) ਦੇ ਗ਼ੁਲਾਮ ਹੋ ਰਹੇ ਹਾਂ ।

ਪੰਜਾਬੀ ਯੂਨੀਵਰਸਿਟੀ ਦੇ ਅਨੁਵਾਦਕ ਵੱਖਰੀ ਪ੍ਰਕਾਰ ਦੀ ਸ਼ਬਦਾਵਲੀ ਦੀ ਵਰਤੋਂ ਕਰਦੇ ਹਨ ਪਰ ਭਾਸ਼ਾ ਵਿਭਾਗ ਦੇ ਅਨੁਵਾਦਕ ਉਸ ਤੋਂ ਵਿਭਿੰਨ ਪ੍ਰਕਾਰ ਦੀ ਸ਼ਬਦਾਵਲੀ ਦਾ ਉਪਯੋਗ ਕਰ ਰਹੇ ਹਨ । ਦੋਵੇਂ ਧਿਰਾਂ ਸਮਝੌਤਾ ਨਹੀਂ ਕਰ ਰਹੀਆਂ ਅਤੇ ਇਸ ਤਰ੍ਹਾਂ ਇਕ ਅਜਿਹੀ ਬੇ-ਅਮਲੀ ਹੋਂਦ ਵਿਚ ਆ ਰਹੀ ਹੈ ਕਿ ਪਾਠਕ ਅਤੇ ਵਿਦਿਆਰਥੀ ਸ਼ਸ਼ੋਪੰਜ ਵਿਚ ਹਨ । ਜੇ ਇਹੀ ਅਵਸਥਾ ਕਾਇਮ ਰਹੀ ਤਾਂ ਹੋ ਸਕਦਾ ਹੈ ਪੰਜਾਬੀ ਮਾਧਿਅਮ ਅਪਣਾਉਣ ਵਾਲੇ ਸਿਖਿਆਰਥੀ ਮੁੜ ਕੇ ਅੰਗਰੇਜ਼ੀ ਵਲ ਉਲਰ ਜਾਣ ।

ਅਨੁਵਾਦ ਏਜੰਸੀਆਂ ਵਿਚੋਂ ਸੋਵੀਅਤ ਰੂਸ ਦੀ 'ਤਾਸ ਏਜੰਸੀ' ਬਹੁਤ ਵੱਡਾ ਕੰਮ ਕਰ ਰਹੀ ਹੈ । ਹਰ ਹਫ਼ਤੇ 'ਸੋਵੀਅਤ ਦੇਸ਼' ਤੇ 'ਸੋਵੀਅਤ ਦਰਪਨ' ਲੋਕਾਂ ਦੇ ਘਰਾਂ ਵਿਚ ਜਾਂਦਾ ਹੈ । ਇਸ ਤੋਂ ਇਲਾਵਾ ਮਾਰਕਸ ਤੇ ਲੈਨਿਨ ਦੇ ਸਾਮਵਾਦੀ ਸਿਧਾਂਤਾਂ ਅਤੇ ਉਸ ਤੋਂ ਬਾਅਦ ਪੈਦਾ ਹੋਏ ਦਾਰਸ਼ਨਿਕਾਂ ਦੀਆਂ ਪੁਸਤਕਾਂ ਵੱਡੀ ਗਿਣਤੀ ਵਿਚ ਅਨੁਵਾਦ ਹੋਈਆਂ ਹਨ । ਇਨ੍ਹਾਂ ਸਾਹਮਣੇ ਵੀ ਨਵੀਂ ਸ਼ਬਦਾਵਲੀ ਬਣਾਉਣ ਦੀ ਸਮੱਸਿਆ ਸੀ ਅਤੇ ਇਸ ਅਦਾਰੇ ਵਿਚ ਕੰਮ ਕਰ ਰਹੇ ਲੋਕ ਪ੍ਰਸੰਸਾ ਦੇ ਹੱਕਦਾਰ ਹਨ ਕਿ ਉਨ੍ਹਾਂ ਨੇ ਆਪਣੀਆਂ ਅਨੁਦਿਤ ਪੁਸਤਕਾਂ ਵਿਚ ਪੰਜਾਬੀਅਤ ਨੂੰ ਕਾਇਮ ਰਖਿਆ ਹੈ । ਇਹ ਠੀਕ ਹੈ ਕਿ ਇਹ ਪੁਸਤਕਾਂ ਕੁਝ ਬੋਝਲ ਜਾਪਦੀਆਂ ਹਨ ਕਿਉਂਕਿ ਉਨ੍ਹਾਂ ਵਿਚ ਡੂੰਘੇ ਫ਼ਲਸਫ਼ੇ ਦੀ ਪਾਹ ਹੈ, ਪਰ ਇਹ ਕੁਝ ਕੁਦਰਤੀ ਹੀ ਹੈ । ਮਾਰਕਸ ਦਾ ਦ੍ਵੰਦਵਾਦੀ ਭੌਤਕਵਾਦ ਖਾਸਾ ਡੂੰਘਾ ਦਰਸ਼ਨ ਹੈ, ਭਾਸ਼ਾ ਵਿਸ਼ੇ ਅਨੁਸਾਰ ਵੀ ਚਲਦੀ ਹੈ ।

ਇਸ ਸੰਬੰਧ ਵਿਚ ਜੋ ਵਾਦ-ਵਿਵਾਦ ਪੰਜਾਬੀ ਵਿਚ ਚਲਿਆ ਹੈ ਅਸੀਂ ਉਨ੍ਹਾਂ ਦੇ ਪੰਜਾਬੀਅਤ ਕਾਇਮ ਰੱਖਣ ਦੇ ਹੌਸਲੇ ਨਾਲ ਸਹਿਮਤ ਹਾਂ ਪਰ ਇਕ ਸੁਝਾਉ ਗੂੜ੍ਹ ਪੰਜਾਬੀਵਾਦੀ ਭਰਾਵਾਂ ਨੂੰ ਵੀ ਅਸੀਂ ਜ਼ਰੂਰ ਦੇਣਾ ਚਾਹਾਂਗੇ ਕਿ ਜਿਹੜੇ ਲੋਕ ਇਹ ਸਮਝਦੇ ਹਨ ਕਿ ਪੰਜਾਬੀ, ਹਰ ਨਵੀਂ ਧਾਰਾ ਨੂੰ ਅਨੁਵਾਦ ਕਰਨ ਦੇ ਸਮਰਥ ਹੈ, ਉਹ ਗ਼ਲਤੀ 'ਤੇ ਹਨ । ਪੰਜਾਬੀ ਸਮਾਜ ਦਾ ਵਿਕਾਸ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਪਤਨ ਵਲ ਹੋਇਆ ਹੈ । ਇਸ ਲਈ ਅਸੀਂ ਯੂਰਪੀ ਮਸ਼ੀਨੀ ਸਭਿਅਤਾ ਤੋਂ ਬਹੁਤ ਪਿਛੇ ਰਹਿ ਗਏ ਹਾਂ । ਜੇ ਪੰਜਾਬੀ ਲੋਕ ਅੰਗਰੇਜ਼ੀ ਪਹਿਰਾਵਾ, ਖਾਣਾ ਤੇ ਯੋਰਪੀ ਰਹਿਣੀ ਬਹਿਣੀ ਅਪਣਾਉਣ ਵਿਚ ਸਭ ਤੋਂ ਅਗੇ ਹਨ ਤਾਂ ਉਨ੍ਹਾਂ ਦਵਾਰਾ ਆਈ ਨਵੀਂ ਸਭਿਅਤਾ ਵਿਚੋਂ ਉਪਜੇ ਨਵੇਂ ਸ਼ਬਦ ਅਪਣਾਉਣ ਵਿਚ ਸਾਨੂੰ ਕਿਸੇ ਪ੍ਰਕਾਰ ਦਾ ਹੀਣ-ਭਾਵ ਨਹੀਂ

ਰਖਣਾ ਚਾਹੀਦਾ। 'ਟੈਲੀਫ਼ੂਨ' ਸ਼ਬਦ ਸਾਡੇ ਘਰਾਂ ਦਾ ਅੰਗ ਬਣ ਗਿਆ ਹੈ। ਰੇਡੀਓ, ਸਾਇੰਸ, ਰਾਸ਼ਨ, ਰੋਡ, ਰੇਲਵੇ ਸਟੇਸ਼ਨ, ਟਿਕਟ, ਪਲੇਟਫ਼ਾਰਮ, ਸਿਨਿਮਾ, ਪਰਮਿਟ, ਵੀਜ਼ਾ, ਬਿਲ, ਮੈਨੀਫੈਸਟੋ, ਇਲੈਕਸ਼ਨ, ਵੋਟ, ਯੂਨੀਅਨ, ਪ੍ਰੈਜ਼ੀਡੈਂਟ, ਕਲੱਬ, ਐਸ. ਡੀ. ਓ., ਮੈਜਿਸਟਰੇਟ, ਚਲਾਨ, ਮੋਟਰ, ਬੱਸ, ਸਕੂਟਰ, ਹੋਟਲ, ਰੇਸਤੋਰਾਂ, ਕਾਫ਼ੀ, ਮੂਵੀ, ਟੈਲੀਵਿਯਨ, ਪ੍ਰੋਗਰਾਮ, ਡੀਪਾਰਟਮੈਂਟ, ਸੈਕਸ਼ਨ, ਵਾਰਡ, ਫ਼ਿਨਾਇਲ, ਐਸਪ੍ਰੀਨ, ਪ੍ਰਿੰਟਿੰਗ ਪ੍ਰੈਸ, ਪਬਲਿਸ਼ਿੰਗ ਕੰਪਨੀ (ਹਾਊਸ), ਰੈਸਟ ਹਾਊਸ, ਡਾਕ ਬੰਗਲਾ, ਬੈੱਡ-ਟੀ, ਲੰਚ, ਡਿਨਰ, ਬਰੇਕ ਫ਼ਾਸਟ, ਟੂਥਪੇਸਟ, ਲੈਂਪ, ਨਿੱਕਰ, ਬੁਸ਼ਰਟ, ਬਟਨ, ਕਾਲਰ, ਟਾਈ, ਹੈਟ, ਕੈਂਪ, ਪੈਨਸਿਲ ਆਦਿਕ ਅਨੇਕਾਂ ਸ਼ਬਦਾਂ ਦੇ ਅਨੁਵਾਦ ਦੀ ਲੋੜ ਨਹੀਂ। ਪੰਜਾਬੀਆਂ ਵਾਂਗ ਪੰਜਾਬੀ ਜ਼ਬਾਨ ਦਾ ਹਾਜ਼ਮਾ ਵੀ ਬੜਾ ਕਰੜਾ ਹੈ। ਜਿਹੜੇ ਸ਼ਬਦ ਅਸਾਂ ਹਜ਼ਮ ਕਰ ਲਏ ਹਨ, ਉਨ੍ਹਾਂ ਨੂੰ ਪਿੜ ਵਿਚੋਂ ਕੱਢਣਾ ਬੜੀ ਵੱਡੀ ਸਮੱਸਿਆ ਹੋਵੇਗੀ।

ਸਰਕਾਰੀ ਅਦਾਰਿਆਂ ਨੇ ਪੰਜਾਬੀ ਵਿਚ ਜਿਹੜਾ ਕੰਮ ਸ਼ੁਰੂ ਕੀਤਾ ਹੈ, ਉਹ ਕਦੀ ਕਦੀ ਤਾਂ ਬਹੁਤ ਹਾਸੋਹੀਣਾ ਜਾਪਦਾ ਹੈ। ਟੀ. ਵੀ. ਤੇ ਰੇਡੀਓ ਤੋਂ ਪੰਜਾਬੀ ਦਾ ਜੋ ਨਮੂਨਾ ਪੇਸ਼ ਹੁੰਦਾ ਹੈ, ਉਸ ਸੰਬੰਧੀ ਡਾ. ਧਰਮ ਸਿੰਘ ਨੇ ਕਈ ਆਰਟੀਕਲ ਲਿਖੇ ਹਨ, ਕੋਈ ਅਸਰ ਨਹੀਂ ਹੋਇਆ। ਹੋਰ ਬਹੁਤ ਮਿਸਾਲਾਂ ਹਨ। ਇਕ ਦੋ ਪੇਸ਼ ਕਰਦਾ ਹਾਂ। ਸੜਕ ਜਦੋਂ ਬਣਦੀ ਹੈ ਤਾਂ ਅੰਗ੍ਰੇਜ਼ੀ ਵਿਚ ਲਿਖ ਕੇ ਲਾ ਦੇਂਦੇ ਹਨ : The road under construction—ਉਸ ਦਾ ਅਨੁਵਾਦ ਕਰਦੇ ਹਨ : "ਸੜਕ ਉਸਾਰੀ ਹੇਠ ਹੈ!" ਕਿਆ ਖ਼ੂਬਸੂਰਤ ਪੰਜਾਬੀ ਹੈ! ਹੋਰ ਵੇਖੋ, ਅੰਮ੍ਰਿਤਸਰ ਕਚਹਿਰੀ ਦੇ ਕੋਲ ਨਵਾਂ ਪਾਖ਼ਾਨਾ ਬਣਿਆ ਤੇ ਜਿਸ ਵੇਲੇ ਉਹ ਵਰਤੋਂ ਵਿਚ ਆਇਆ ਤਾਂ ਪੰਜਾਬੀ ਵਿਚ ਲਿਖ ਦਿਤਾ ਗਿਆ : **'ਟੱਟੀਆਂ ਚਾਲੂ ਹਨ'** ਉਹ ਅਜ ਤਕ(25-10-78)ਤਕ ਲਿਖਿਆ ਵੇਖਿਆ ਜਾ ਸਕਦਾ ਹੈ।

ਅਨੁਵਾਦ ਵਿਚ ਇਕ ਹੋਰ ਸਮੱਸਿਆ ਆਉਂਦੀ ਹੈ, ਅੰਤਰ-ਪ੍ਰਾਂਤਿਕ-ਸੰਪਰਕ। ਕੇਂਦਰੀ ਸਰਕਾਰ ਨੇ ਇਕ ਅਜੇਹਾ ਸ਼ਾਸਨ ਪ੍ਰਚਲਿਤ ਕਰਨਾ ਹੈ ਜਿਸ ਦੀ ਭਾਸ਼ਾ ਮਦਰਾਸ ਤੋਂ ਲੈ ਕੇ ਪੰਜਾਬ ਤਕ ਸਮਝੀ ਜਾ ਸਕੇ। ਸੰਸਕ੍ਰਿਤ ਦੇ ਅੰਨ੍ਹੇ ਭਗਤਾਂ ਨੇ ਆਪਣੀ ਮੂਰਖਤਾ ਨਾਲ ਦੱਖਣ ਭਾਰਤ ਨੂੰ ਆਪਣਾ ਵਿਰੋਧੀ ਬਣਾ ਲਿਆ ਹੈ। ਹਿੰਦੀ ਕੁਲ ਭਾਰਤ ਵਿਚ ਲਗ ਪਗ 35 ਫ਼ੀ ਸਦੀ ਲੋਕ ਬੋਲਦੇ ਹਨ ਅਤੇ ਸੰਸਕ੍ਰਿਤ ਨਾਲ ਲੱਦੀ ਇਸ ਭਾਸ਼ਾ ਨੂੰ ਭਾਰਤ ਦੀ ਸੰਪਰਕ-ਭਾਸ਼ਾ ਬਣਾਉਣਾ ਇਕ ਇਤਿਹਾਸਿਕ ਭੁੱਲ ਹੈ। ਇਸ ਲਈ ਪੰਜਾਬੀ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਅਨੁਵਾਦ ਵਿਚ ਅਜੇਹੀ ਸਮੂਹ ਭਾਰਤੀ (ਹਿੰਦੁਸਤਾਨੀ) ਭਾਸ਼ਾ ਅਪਣਾਉਣ ਜੋ ਸਮੁੱਚੇ ਭਾਰਤ ਨੂੰ ਇਕ ਲੜੀ ਵਿਚ ਪ੍ਰੋ ਦੇਵੇ। ਇਸ ਵਿਚ ਫ਼ਾਰਸੀ, ਹਿੰਦੀ, ਸੰਸਕ੍ਰਿਤ, ਅੰਗਰੇਜ਼ੀ ਅਤੇ ਦੱਖਣੀ ਭਾਸ਼ਾਵਾਂ ਦਾ ਅਜੇਹਾ ਸੁਮਿਸ਼ਰਣ ਹੋਣਾ ਚਾਹੀਦਾ ਹੈ ਜੋ ਭਾਰਤ ਦੇ ਸਮੂਹ ਪ੍ਰਾਂਤਾਂ ਨੂੰ ਪਰਵਾਨ ਹੋਵੇ। ਮਹਾਤਮਾ ਗਾਂਧੀ ਜੀ ਨੇ ਹਿੰਦੁਸਤਾਨੀ ਜ਼ਬਾਨ ਦਾ ਜੋ ਸੰਕਲਪ ਪੇਸ਼ ਕੀਤਾ ਸੀ, ਉਸ ਨੂੰ ਸੰਸਕ੍ਰਿਤ ਪ੍ਰੇਮੀਆਂ ਨੇ ਪਰਵਾਨ ਨਹੀਂ ਕੀਤਾ। (ਸ੍ਵ.) ਪੰਡਿਤ ਪਦਮ ਸਿੰਘ ਸਰਮਾ ਨੇ ੧੯੩੨ ਵਿਚ "ਹਿੰਦੀ, ਉਰਦੂ ਤੇ ਹਿੰਦੁਸਤਾਨੀ" ਪੁਸਤਕ ਲਿਖੀ ਸੀ, ਇਸ ਵਿਚ ਹਿੰਦੁਸਤਾਨੀ ਦਾ ਵਿਰੋਧ ਹੀ ਕੀਤਾ ਗਿਆ

ਸੀ—ਬਾਪੂ ਦੇ ਇਹ ਭਗਤ ਭਾਰਤ ਦੀ ਭਾਸ਼ਾ-ਏਕਤਾ ਦਾ ਨਾਸ਼ ਕਰ ਦੇਣਗੇ।

### ਪ੍ਰਾਚੀਨ ਵਿਰਸੇ ਦੀ ਸੰਭਾਲ ਤੇ ਫ਼ਾਰਸੀ ਲਿਪੀ ਦਾ ਗਿਆਨ

ਸਾਡਾ ਬਹੁਤ ਸਾਰਾ ਪ੍ਰਾਚੀਨ ਸਾਹਿਤ ਫ਼ਾਰਸੀ ਲਿਪੀ ਵਿਚ ਲਿਖਿਆ ਮਿਲਦਾ ਹੈ ਪਰ ਸਾਡੇ ਜਨੂਨ ਦੀ ਹੱਦ ਇਹ ਹੈ ਕਿ ਅਸਾਂ ਆਪਣੇ ਸਕੂਲਾਂ ਤੇ ਕਾਲਜਾਂ ਵਿਚ ਫ਼ਾਰਸੀ ਲਿਪੀ ਅਤੇ ਉਰਦੂ ਜ਼ਬਾਨ ਦੀ ਪੜ੍ਹਾਈ ਨੂੰ ਉੱਕਾ ਹੀ ਤਿਆਗ ਦਿਤਾ ਹੈ ਜਿਸ ਦਾ ਸਿੱਟਾ ਇਹ ਨਿਕਲਿਆ ਹੈ ਕਿ 1947 ਤੋਂ ਬਾਅਦ ਪੈਦਾ ਹੋਈ ਪੀੜ੍ਹੀ, ਐਮ. ਏ. (ਪੰਜਾਬੀ) ਕਰਨ ਦੇ ਬਾਵਜੂਦ ਪੰਜਾਬੀ ਬਾਰੇ ਅਸਲੀ ਗਿਆਨ ਤੋਂ ਕੋਰੀ ਹੈ। ਸਾਡੀ ਜ਼ਬਾਨ ਦੀ ਪਰਵਰਸ਼ ਕਰਨ ਵਾਲਿਆਂ ਵਿਚ ਫ਼ਾਰਸੀ ਲਿਪੀ ਵਾਲਿਆਂ ਦਾ ਵਡਾ ਯੋਗਦਾਨ ਹੈ, ਜੇ ਅਸੀਂ ਚਾਹੁੰਦੇ ਹਾਂ ਕਿ ਸਾਡਾ ਸਾਹਿਤ ਗਿਆਨ ਸੰਪੰਨ ਹੋਵੇ ਤਾਂ ਪੰਜਾਬੀ ਪੜ੍ਹਾਈ ਦੇ ਨਾਲ ਨਾਲ, ਫ਼ਾਰਸੀ ਲਿਪੀ ਦਾ ਗਿਆਨ ਲਾਜ਼ਮੀ ਹੋਣਾ ਚਾਹੀਦਾ ਹੈ।

**ਇਕ ਨਵਾਂ ਵਿਰੋਧ** : ਪੰਜਾਬ ਵਿਚ ਪੰਜਾਬੀ ਦੇ ਵਿਰੋਧੀਆਂ ਪਾਸ ਹੁਣ ਹੋਰ ਕੋਈ ਢੁੱਚਰ ਬਾਕੀ ਨਹੀਂ ਰਹੀ, ਤਾਂ ਇਕ ਨਵਾਂ ਪ੍ਰਪੰਚ ਰਚ ਰਹੇ ਹਨ। ਕਹਿੰਦੇ ਹਨ, 'ਇਸ ਇਕ-ਭਾਸ਼ੀ ਪ੍ਰਾਂਤ ਵਿਚ ਹਿੰਦੀ ਇਕ ਘਟ ਗਿਣਤੀ ਭਾਸ਼ਾ ਹੈ, ਇਸ ਦੀ ਰੱਖਿਆ ਕਰੋ।' ਹਾਂ, ਉਸ ਦੀ ਰੱਖਿਆ ਕਰੋ ਜੋ ਦੇਸ਼ ਦੀ ਰਾਣੀ ਹੈ, ਉਸ ਨੂੰ ਬਚਾਓ ਜੋ ਲੋਕਾਂ ਦੀਆਂ ਮਾਤ-ਬੋਲੀਆਂ ਦਾ ਦਮ ਘੁੱਟ ਰਹੀ ਹੈ।

ਪੰਜਾਬ ਦੇ ਇਨ੍ਹਾਂ ਮਹਾਂ ਪੁਰਸ਼ਾਂ ਨੂੰ ਸਮਝਾਉਣਾ ਬੜਾ ਕਠਨ ਹੈ। ਹਿੰਦੀ ਨੂੰ 'ਰਾਸ਼ਟਰ ਭਾਸ਼ਾ ਬਣਾ ਕੇ ਇਨ੍ਹਾਂ ਦਾ ਮਨ ਨਹੀਂ ਭਰਿਆ, ਉਨ੍ਹਾਂ ਦੀ ਇਹ ਭਾਸ਼ਾਈ ਫ਼ਿਰਕਾਪਰਸਤੀ ਸਿਰਫ਼ ਪੰਜਾਬ ਨੂੰ ਹੀ ਨਹੀਂ ਸਗੋਂ ਸਾਰੇ ਭਾਰਤ ਨੂੰ ਖੰਡ ਖੰਡ ਕਰ ਰਹੀ ਹੈ। ਪੰਜਾਬੀਆਂ ਨੇ ਕਦੀ ਵੀ ਹਿੰਦੀ ਦਾ ਵਿਰੋਧ ਨਹੀਂ ਕੀਤਾ ਤੇ ਨਾ ਹੀ ਕਰਨਾ ਚਾਹੀਦਾ ਹੈ। ਪਰ ਜੇ ਬਹੁਗਿਣਤੀ ਵਾਲੇ ਵੀਰ ਇਹ ਅਨਿਆਂ ਜਾਰੀ ਰਖਣਗੇ ਤਾਂ ਉਸ ਨਾਲ ਸਾਹਿਤਿਕ, ਸਮਾਜਿਕ ਅਤੇ ਰਾਜਨੀਤਕ ਨੁਕਸਾਨ ਹੋਣ ਦੀ ਸੰਭਾਵਨਾ ਹੈ।

[ਇਹ ਪੇਪਰ ਪੰਜਾਬੀ ਸਾਹਿਤ ਸਭਾ, ਖੰਨਾ, ਦੇ ਦੂਜੇ ਸਾਲਾਨਾ ਸਮਾਗਮ ਸਮੇਂ 17 ਦਸੰਬਰ, 1972 ਨੂੰ ਗਰਲਜ਼ ਹਾਇਰ ਸੈਕੰਡਰੀ ਸਕੂਲ, ਵਿਖੇ ਸ੍ਰੀ ਨਵਤੇਜ ਸਿੰਘ, ਸੰਪਾਦਕ ਪ੍ਰੀਤ ਲੜੀ, ਦੀ ਪ੍ਰਧਾਨਗੀ ਹੇਠ ਪੜ੍ਹਿਆ ਗਿਆ। ਇਹ ਲੇਖ 'ਦ੍ਰਿਸ਼ਟੀ' ਦੇ ਨਵੰਬਰ, 73 ਅੰਕ ਵਿਚ ਵੀ ਛਪਿਆ ਸੀ, ਜਿਸ ਬਾਰੇ ਡਾ. ਸਿੰਗਲ ਨੇ ਫ਼ਿਰਕੂ ਨੁਕਤਾ-ਨਿਗਾਹ ਤੋਂ ਬਹਿਸ ਛੇੜੀ ਸੀ ਜੋ ਪੰਜ ਮਹੀਨੇ ਲਗਾਤਾਰ ਦ੍ਰਿਸ਼ਟੀ ਵਿਚ ਛਪਦੀ ਰਹੀ।)

## ੨.

## ਪੰਜਾਬੀ ਦਾ ਵਿਕਾਸ ਕਿਵੇਂ ਹੋਵੇ ?

[ਇਸ ਨਿਬੰਧ ਵਿਚ ਉਨ੍ਹਾਂ ਸਾਹਿਤਿਕ ਨੁਕਤਿਆਂ ਉਤੇ ਵਿਚਾਰ ਹੈ ਜਿਨ੍ਹਾਂ ਦੁਆਰਾ ਸਾਡੀ ਭਾਸ਼ਾ ਅਮੀਰ ਹੋ ਸਕਦੀ ਹੈ।]

ਪੰਜਾਬੀ ਦੀ ਉੱਨਤੀ ਦਾ ਮਸਲਾ ਇਕ ਬਹੁ-ਪੱਖੀ ਮਸਲਾ ਹੈ। ਇਸ ਦੀ ਉੱਨਤੀ ਦੇ

ਅਰਥ ਹਨ ਸਮੁੱਚੀ ਸੰਸਕ੍ਰਿਤੀ ਦਾ ਉੱਥਾਨ ਤੇ ਵਿਕਾਸ, ਜੋ ਸਦੀਆਂ ਤੋਂ ਅਣਗੌਲਿਆ ਪਿਆ ਹੈ, ਇਸ ਵਲ ਉਦੋਂ ਵੀ ਧਿਆਨ ਨਾ ਦਿਤਾ ਗਿਆ ਜਦ ਕਿ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਸਮੇਂ ਨਿਰੋਲ ਪੰਜਾਬੀਆਂ ਦਾ ਹੀ ਰਾਜ ਸੀ। ਇਹ ਸਮਸਿਆ ਬੜੇ ਲੰਮੇ ਵਾਦ-ਵਿਵਾਦ ਅਤੇ ਸ਼ਕਤੀਸ਼ਾਲੀ ਸੰਘਰਸ਼ ਤੋਂ ਬਾਅਦ ਵੀ ਉਥੇ ਹੀ ਖੜੀ ਹੈ। ਪੰਜਾਬੀ ਦੀ ਉੱਨਤੀ, ਵਿਕਾਸ ਅਤੇ ਨਵੇਂ ਪੰਜਾਬ ਵਿਚ ਇਸ ਦੇ ਯੋਗ ਸਥਾਨ ਸੰਬੰਧੀ ਜੋ ਵੀ ਫ਼ੈਸਲੇ ਹੋਏ ਹਨ, ਉਹ ਰਾਜਸੀ ਪਾਰਟੀਆਂ ਦੇ ਮੁਫ਼ਾਦ ਦੇ ਅਨੁਕੂਲ ਹੋਏ ਹਨ, ਕਦੀ ਵੀ ਕਿਸੇ ਨੇ ਪੰਜਾਬੀ ਸਾਹਿਤਕਾਰਾਂ, ਭਾਸ਼ਾ ਵਿਗਿਆਨੀਆਂ, ਅਧਿਆਪਕਾਂ, ਕਲਾਕਾਰਾਂ, ਸੰਪਾਦਕਾਂ ਤੇ ਵਿਦਵਾਨਾਂ ਦੀ ਰਾਇ ਨਹੀਂ ਪੁਛੀ। ਅਸੀਂ ਲੇਖਕ ਲੋਕ, ਜੋ ਕਿਸੇ ਭਾਸ਼ਾ ਦੀ ਉੱਨਤੀ ਦੇ ਮੂਲਾਧਾਰ ਹੁੰਦੇ ਹਾਂ, ਰਾਜਸੀ ਗਠਜੋੜਾਂ ਦੇ ਹੱਥ ਵਿਚ ਖੇਹਨੂੰ ਵਾਂਗ ਇਧਰ ਉਧਰ ਭਟਕ ਰਹੇ ਹਾਂ, ਇਨ੍ਹਾਂ ਮਹਾਂ-ਰਥੀਆਂ ਦੇ ਸਾਂਸਕ੍ਰਿਤਿਕ ਇਕੱਠਾਂ ਦੀ ਲੋੜ ਸਰਵ-ਪ੍ਰਥਮ ਹੈ; ਇਸ ਲਈ ਜੋ ਵੀ ਵਿਚਾਰ-ਵਿਮਰਸ਼ ਕੀਤਾ ਜਾਵੇਗਾ, ਉਹ ਮੌਲਿਕ ਰੂਪ ਵਿਚ ਸਾਂਸਕ੍ਰਿਤਿਕ ਹੀ ਹੋਵੇਗਾ।

ਇਕ ਵਾਰ ਟ੍ਰਿਬਿਊਨ ਦੇ ਚਿੱਠੀਆਂ ਵਾਲੇ ਕਾਲਮ ਵਿਚ ਨਾਟਕਕਾਰ ਹਰਸਰਨ ਸਿੰਘ ਦੀ ਚਿੱਠੀ ਪੜ੍ਹ ਕੇ ਬੜੀ ਮਾਯੂਸੀ ਹੋਈ, ਕਿਉਂਕਿ ਉਸ ਨੇ ਚੰਡੀਗੜ੍ਹ ਵਿਚ ਹੋ ਰਹੇ ਪੰਜਾਬੀ ਨਾਟਕਾਂ ਦੇ ਸੰਮੇਲਨ ਪ੍ਰਤੀ ਇਕ ਹਾਲ ਦੇ ਪ੍ਰਬੰਧਕਾਂ ਦੀ ਉਪਰਾਮਤਾ ਦਾ ਜ਼ਿਕਰ ਕੀਤਾ ਹੈ। ਕਿਸੇ ਮੁਲਕ ਦੀ ਸੰਸਕ੍ਰਿਤੀ ਦਾ ਜਾਇਜ਼ਾ ਲੈਣਾ ਹੋਵੇ ਤਾਂ ਇਹ ਵੇਖਣਾ ਜ਼ਰੂਰੀ ਹੈ ਕਿ ਉਸ ਵਿਚ ਕਿੰਨੇ ਨਾਟ-ਘਰ ਤੇ ਨਾਟ-ਮੰਡਲੀਆਂ ਹਨ। ਬੜੇ ਸ਼ੋਕ ਦੀ ਗਲ ਹੈ ਕਿ ਅਜੇ ਤਕ ਪੰਜਾਬ ਵਿਚ ਇਕ ਵੀ ਅਜਿਹੀ ਰੰਗ-ਸ਼ਾਲਾ ਤੇ ਰੰਗ-ਮੰਚ ਕਾਇਮ ਨਹੀਂ ਹੋਇਆ, ਜਿਥੇ ਨਿਰੋਲ ਕਲਾ-ਸੇਵੀ ਲੋਕ ਸਮੇਂ ਸਮੇਂ ਨਾਟਕ ਖੇਡ ਸਕਣ। ਸਾਡਾ ਪੰਜਾਬੀ ਨਾਟਕ ਸਕੂਲਾਂ ਅਤੇ ਕਾਲਜਾਂ ਦੇ ਅਣਘੜ ਕਲਾਕਾਰਾਂ ਅਤੇ ਨਿਮਨ ਵਰਗੀ ਰੰਗ-ਮੰਚਾਂ ਉਤੇ ਸਿਸਕ ਰਿਹਾ ਹੈ। ਬੰਗਾਲ ਵਿਚ ਕਦੀ ਇਕ ਪਰਦੇਸੀ ਨਾਟ-ਪ੍ਰੇਮੀ ਨੇ ਨਾਟਕ ਲਈ ਅਜਿਹਾ ਪ੍ਰੇਮ ਤੇ ਉਤਸ਼ਾਹ ਜਗਾਇਆ ਸੀ ਕਿ ਅਜ ਕਲਕੱਤੇ ਦੇ ਹਰ ਵਡੇ ਮਹੱਲੇ ਵਿਚ ਕੋਈ ਨਾ ਕੋਈ ਨਾਟ-ਮੰਡਲੀ ਹੈ ਜਿਸ ਦੇ ਯੁਵਕ ਜਥੇ ਸਮੇਂ ਸਮੇਂ ਨਾਟਕ ਖੇਡਦੇ ਰਹਿੰਦੇ ਹਨ। 1977 ਵਿਚ ਜਦੋਂ ਪੰਜਾਬ ਦਾ ਲੇਖਕ-ਮੰਡਲ, ਭਾਸ਼ਾ ਵਿਭਾਗ ਵਲੋਂ ਕਲਕਤੇ ਗਿਆ ਤਾਂ ਸਾਰੇ ਕਲਕਤੇ ਦੇ ਥੀਏਟਰਾਂ ਵਿਚ ਟਿਕਟ ਉਪਲਭਦ ਨਹੀਂ ਸੀ, ਅੰਤ ਨੂੰ ਬੜੀਆਂ ਸਿਫ਼ਾਰਿਸ਼ਾਂ ਨਾਲ "ਦਾ ਫੁਟਬਾਲ" ਨਾਟਕ ਦੀ ਟਿਕਟ ਮਿਲੀ। ਨਾਟਕ ਦੀ ਇਸ ਪ੍ਰਗਤੀ ਕਾਰਣ ਬੰਗਾਲੀ ਭਾਸ਼ਾ ਦਿਨ-ਬ-ਦਿਨ ਅਮੀਰ ਹੋ ਰਹੀ ਹੈ। ਪੰਜਾਬ ਵਿਚ ਅਜਿਹੇ ਉਤਸ਼ਾਹ ਦੀ ਘਾਟ ਨਹੀਂ ਸਿਰਫ਼ ਇਸ ਭਾਵਨਾ ਦੇ ਪੁਨਰ-ਜਾਗ੍ਰਨ ਦੀ ਲੋੜ ਹੈ, ਕਿਸੇ ਮਹਾਨ ਕਲਾ-ਪ੍ਰੇਮੀ ਦੀ ਅਗਵਾਈ ਦੀ ਲੋੜ ਹੈ। ਬੇਸ਼ਕ ਪੰਜਾਬੀ ਯੂਨੀਵਰਸਟੀ ਵਿਚ ਇਕ ਆਡੀਟੋਰੀਅਮ ਬਣਾਇਆ ਜਾ ਰਿਹਾ ਹੈ ਅਤੇ ਨਾਟਕ ਲਈ ਵਿਸ਼ੇਸ਼ ਡਿਪਲੋਮੇ ਦੀ ਪੜ੍ਹਾਈ ਵੀ ਸ਼ੁਰੂ ਕੀਤੀ ਗਈ ਹੈ, ਪਰ ਜੇ ਅਸੀਂ ਆਪਣੀ

ਸੰਸਕ੍ਰਿਤੀ ਦੀ ਅਮੀਰੀ ਚਾਹੁੰਦੇ ਹਾਂ ਤਾਂ ਇਹ ਲਹਿਰ ਪਿੰਡ ਪਿੰਡ ਤੇ ਨਗਰ ਨਗਰ ਵਿਚ ਫੈਲਣੀ ਚਾਹੀਦੀ ਹੈ। ਪੰਜਾਬ ਵਿਚ (ਸਵਰਗਵਾਸੀ) ਆਈ. ਸੀ. ਨੰਦਾ ਨੇ ਕਦੀ ਇਹ ਉਤਸ਼ਾਹ ਜਗਾਇਆ ਸੀ ਜਿਸ ਨੂੰ ਡਾ. ਹਰਚਰਨ ਸਿੰਘ, ਬਲਵੰਤ ਗਾਰਗੀ, ਸ. ਸ. ਅਮੋਲ, ਖੋਸਲਾ, ਸੇਠੀ, ਘੁੰਮਣ, ਹਰਸਰਨ ਸਿੰਘ, ਜਸੂਜਾ, ਗੁਰਸ਼ਰਨ ਸਿੰਘ, ਹਰਪਾਲ ਟਿਵਾਣਾ, ਦਮਨ ਤੇ ਜਗਜੀਤ ਅਤੇ ਆਤਮਜੀਤ, ਹਰਭਜਨ ਜਬੁਲ, ਕੁਲਦੀਪ ਬੇਦੀ ਨਵੇਂ ਨਿਰਦੇਸ਼ਕਾਂ ਨੇ ਆਪਣੇ ਨਿੱਜੀ ਯਤਨਾਂ ਦੁਆਰਾ ਕਾਇਮ ਰਖਣ ਦਾ ਯਤਨ ਕੀਤਾ ਹੈ, ਅਭਿਨੇਤਾ ਬਲਰਾਜ ਸਾਹਨੀ ਵੀ ਇਸ ਲਹਿਰ ਵਿਚ ਸ਼ਾਮਲ ਹੋ ਗਏ ਸਨ।

ਨਾਟਕ ਦ੍ਰਿਸ਼ਜ-ਸਾਹਿਤ ਹੈ, ਨਿਰੇ ਪੜ੍ਹਨ ਨਾਲ ਹੀ ਨਾਟਕ ਦੀ ਕਲਾ ਬਾਰੇ ਕੋਈ ਆਨੰਦ ਪ੍ਰਾਪਤ ਨਹੀਂ ਹੋ ਸਕਦਾ। ਜੇ ਅਸੀਂ ਪੰਜਾਬੀ ਲੋਕ ਇਹੋ ਉਡੀਕਦੇ ਰਹੇ ਕਿ ਕਦੋਂ ਕੋਈ ਸਰਕਾਰ ਸਾਡੀ ਸਹਾਇਤਾ ਕਰੇ ਤੇ ਅਸੀਂ ਨਾਟਕ-ਮੰਡਲੀਆਂ ਬਣਾਈਏ ਫਿਰ ਇਹ ਸੁਪਨਾ ਸੱਚਾ ਨਹੀਂ ਹੋ ਸਕਦਾ। ਪੰਜਾਬ ਦੀ ਨਾਟ-ਆਤਮਾ ਉੱਨੀ ਹੀ ਬਲਵਾਨ ਹੈ ਜਿੰਨੀ ਕਿ ਬੰਗਾਲ ਜਾਂ ਮਹਾਰਾਸ਼ਟਰ ਦੇ ਲੋਕਾਂ ਦੀ। ਪੰਜਾਬ ਵਿਚ ਇਸ ਦਾ ਅਭਾਵ ਇਸ ਦੇ ਜੰਗਾਂ-ਭਰਪੂਰ ਇਤਿਹਾਸ ਕਾਰਣ ਹੀ ਨਜ਼ਰ ਆਉਂਦਾ ਹੈ, ਨਵੀਂ ਇਨਕਲਾਬੀ ਜਾਤੀ, ਸਿਖ, ਨੇ ਵੀ ਇਸ ਦੇ ਵਿਕਾਸ ਵਲ ਧਿਆਨ ਨਹੀਂ ਦਿਤਾ। ਪਰ ਅਜ ਅਸੀਂ ਇਕ ਅਜਿਹੇ ਧਰਮ ਨਿਰਪੇਖ ਯੁਗ ਵਿਚੋਂ ਲੰਘ ਰਹੇ ਹਾਂ ਕਿ ਇਸ ਖੱਪੇ ਨੂੰ ਪੂਰਨ ਲਈ ਭਰਪੂਰ ਯਤਨ ਕੀਤੇ ਜਾ ਸਕਦੇ ਹਨ, ਤਾਂ ਹੀ ਅਸੀਂ ਇਕ ਸਨਮਾਨਿਤ ਸੰਸਕ੍ਰਿਤੀ ਦੇ ਹਾਣੀ ਤੇ ਸਮਕਾਲੀ ਬਣ ਸਕਦੇ ਹਾਂ। ਅਣਗੌਲੇ ਜਾਣ ਦੀ ਇਕ ਹੋਰ ਉਦਾਹਰਣ ਹੈ: ਅੰਮ੍ਰਿਤਸਰ ਦੀ 400 ਸਾਲਾ ਕਮੇਟੀ ਨੂੰ ਕਰੋੜਾਂ ਰੁਪਏ ਖਰਚਣ ਲਈ ਮਿਲੇ—ਜੋ ਸਿਰਫ ਜਲੌ ਤੇ ਸ਼ਾਨੋ ਸ਼ੌਕਤ ਵਿਚ ਫੂਕ ਦਿਤੇ ਗਏ। ਪਤਾ ਲਗਾ ਸੀ ਕਿ "ਭਾਈ ਗੁਰਦਾਸ ਭਵਨ" ਲਈ ਯੋਜਨਾ ਬਣ ਰਹੀ ਹੈ, ਪਰ ਉਹ ਵੀ ਰਾਜਸੀ ਖਰਚਾਂ ਦੀ ਆਹੂਤੀ ਚੜ੍ਹ ਗਈ ਜਾਪਦੀ ਹੈ।

ਵਿਕਾਸ ਕਰ ਰਹੀ ਭਾਸ਼ਾ ਵਿਚ ਅਨੁਵਾਦ ਕਰਨ ਦੀ ਬੜੀ ਮਹਾਨਤਾ ਹੈ। ਕੁਝ ਸਾਹਿਤਿਕ ਪੁਸਤਕਾਂ ਦੇ ਅਨੁਵਾਦ ਪੰਜਾਬੀ ਲੇਖਕਾਂ ਨੇ 47 ਤੋਂ ਪਹਿਲਾਂ ਸ੍ਵੈ-ਇਛਿਤ ਹੀ ਕੀਤੇ ਸਨ ਪਰ ਸੁਤੰਤਰਤਾ ਪ੍ਰਾਪਤੀ ਅਤੇ ਪੰਜਾਬੀ ਦੇ ਸਰਕਾਰੀ ਭਾਸ਼ਾ ਬਣਾਏ ਜਾਣ 'ਤੇ ਇਹ ਵਿਸ਼ਾ ਕੁਝ ਅਰਧ-ਟੈਕਨੀਕਲ ਬਣ ਗਿਆ ਹੈ, ਭਾਸ਼ਾ ਵਿਭਾਗ, ਅਤੇ ਪੰਜਾਬੀ ਯੂਨੀਵਰਸਟੀ ਪਟਿਆਲਾ ਵਲੋਂ ਬਹੁਤ ਸਾਰੇ ਅਨੁਵਾਦ ਕਰਾਏ ਗਏ ਹਨ ਤੇ ਕਰਵਾਏ ਜਾ ਰਹੇ ਹਨ। ਇਹਨਾਂ ਦੋਹਾਂ ਅਦਾਰਿਆਂ ਵਿਚ ਅਨੁਵਾਦ ਦੇ ਵਖਰੇ ਵਖਰੇ ਵਿਭਾਗ ਖੋਲ੍ਹੇ ਗਏ ਹਨ। ਰੂਸੀ ਅਤੇ ਅਮਰੀਕੀ ਸਫ਼ਾਰਤਖਾਨਿਆਂ ਵਲੋਂ ਵੀ ਬਹੁਤ ਸਾਰੀਆਂ ਕਿਤਾਬਾਂ ਦਾ ਅਨੁਵਾਦ ਕਰਾਇਆ ਗਿਆ ਹੈ ਤੇ ਕਰਾਇਆ ਜਾ ਰਿਹਾ ਹੈ। ਕੁਝ ਸਾਹਿਤਕਾਰ ਸ੍ਵੈ-ਇਛਿਤ ਅਨੁਵਾਦ ਵੀ ਕਰਦੇ ਹਨ। ਪੰਜਾਬੀ ਵਿਚ ਅਨੁਵਾਦਾਂ ਦੀ ਕੋਈ ਵਿਸ਼ੇਸ਼ ਪਰਿਪਾਟੀ ਨਹੀਂ ਬਣ ਸਕੀ ਤੇ ਨਾ ਹੀ ਇਸ ਮਹਾਨ ਕਾਰਜ ਦੀ ਮਹੱਤਾ ਨੂੰ ਅਨੁਭਵ ਕੀਤਾ ਗਿਆ ਹੈ। ਕੁਝ ਲੋਕ ਜੋ ਅਨੁਵਾਦ ਕਰਨ ਦੀ ਯੋਗਿਤਾ ਅਤੇ ਰੁਚੀ

ਰਖਦੇ ਹਨ, ਉਹ ਅਨੁਵਾਦ ਦੀ ਤਲਾਸ਼ ਵਿਚ ਭਟਕਦੇ ਹਨ, ਪਰ ਉਹ ਵਿਦਵਾਨ, ਜਿਨ੍ਹਾਂ ਪਾਸ ਸਮਾਂ ਨਹੀਂ ਅਤੇ ਪੈਸਿਆਂ ਵਲੋਂ ਵੀ ਥੁੜੇ ਹੋਏ ਵੀ ਨਹੀਂ ਹਨ, ਮੌਲਿਕ ਲੇਖਕ ਜਾਂ ਸਕਾਲਰ ਹੋਣ ਕਰਕੇ ਅਨੁਵਾਦ ਕਰਨ ਦੀ ਰੁਚੀ ਵੀ ਨਹੀਂ ਰਖਦੇ, ਉਨ੍ਹਾਂ ਨੂੰ ਇਕ ਹੀ ਸਮੇਂ ਚਾਰ ਚਾਰ ਪੁਸਤਕਾਂ ਦੇ ਅਨੁਵਾਦਾਂ ਦੀ ਪੇਸ਼ਕਸ਼ ਕੀਤੀ ਜਾਂਦੀ ਹੈ। ਅਜਿਹੀ ਅਵਸਥਾ ਵਿਚ ਅਨੁਵਾਦ ਦਾ ਮਹਾਨ ਕਾਰਜ ਅਣਘੜ ਹੱਥਾਂ ਦੁਆਰਾ ਹੁੰਦਾ ਹੈ, ਜਿਸ ਨਾਲ ਅਰਥਾਂ ਦੇ ਅਨਰਥ ਹੋ ਜਾਂਦੇ ਹਨ, ਮੂਲ ਲੇਖਕ ਦੀ ਆਤਮਾ ਅਨਾੜੀ ਹੱਥਾਂ ਵਿਚ ਕੁਰਲਾਉਂਦੀ ਹੈ। ਅਨੁਵਾਦ ਲਈ ਵਿਸ਼ੇ ਦੀ ਮੁਹਾਰਤ ਅਤੇ ਪੰਜਾਬੀ ਭਾਸ਼ਾ ਉਤੇ ਨਿਯੰਤ੍ਰਣ, ਦੋਹਾਂ ਤੱਤਾਂ ਦੀ ਲੋੜ ਹੈ। ਕੋਈ ਵੀ ਮਹਾਨ ਮੌਲਿਕ ਲੇਖਕ, ਚੰਗਾ ਅਨੁਵਾਦਕ ਵੀ ਹੋਵੇ, ਇਹ ਕੋਈ ਜਰੂਰੀ ਨਹੀਂ, ਇਸੇ ਤਰ੍ਹਾਂ ਉਸੇ ਵਿਸ਼ੇ ਤੇ 20 ਸਾਲਾ ਅਨੁਭਵੀ ਪ੍ਰੋਫੈਸਰ, ਪੰਜਾਬੀ ਭਾਸ਼ਾ ਦਾ ਮਾਹਰ ਵੀ ਹੋਵੇ, ਇਹ ਵੀ ਸੱਚ ਨਹੀਂ। ਇਸ ਲਈ ਜਦੋਂ ਸਾਡੇ ਅਨੁਵਾਦਕ ਹਿੰਦੀ ਦੇ ਮਹਾਨ ਕੋਸ਼ ਅਤੇ ਪਾਰਿਭਾਸ਼ਿਕ ਸ਼ਬਦਾਵਲੀਆਂ ਸਾਹਮਣੇ ਰਖ ਕੇ ਵਡੀਆਂ ਵਡੀਆਂ ਪੁਸਤਕਾਂ ਦਾ ਅਨੁਵਾਦ ਕਰੀ ਜਾਂਦੇ ਹਨ ਤਾਂ ਅਜਿਹੀ ਪੰਜਾਬੀ ਦਾ ਜਨਮ ਹੁੰਦਾ ਹੈ ਜੋ ਨਾ ਤੇ ਪੰਜਾਬੀ ਹੁੰਦੀ ਹੈ ਤੇ ਨਾ ਹੀ ਹਿੰਦੀ ਅਤੇ ਨਾ ਹੀ ਸੰਸਕ੍ਰਿਤ। ਮਜ਼ੇਦਾਰ ਗੱਲ ਇਹ ਹੈ ਕਿ ਅੰਗਰੇਜ਼ੀ ਦੀ ਮੂਲ-ਪੁਸਤਕ, ਅਨੁਵਾਦਿਤ ਪੰਜਾਬੀ ਪੁਸਤਕ ਨਾਲੋਂ ਵਧੇਰੇ ਸੌਖੀ ਜਾਪਦੀ ਹੈ। ਇਹ ਸਾਡੀ ਬਦਕਿਸਮਤੀ ਹੈ ਕਿ ਅਸੀਂ ਇਸ ਅਤਿ ਮਹੱਤਵ ਪੂਰਨ ਕਾਰਜ ਵਲ ਕੋਈ ਧਿਆਨ ਨਹੀਂ ਦੇ ਰਹੇ। ਕੁਝ ਵਿਚਾਰ ਅਸਾਂ ਪਿਛਲੇ ਲੇਖ ਵਿਚ ਵੀ ਕੀਤੀ ਹੈ।

ਜਿਥੋਂ ਤਕ ਟੈਕਨੀਕਲ ਪੁਸਤਕਾਂ ਦਾ ਸੁਆਲ ਹੈ, ਇਨ੍ਹਾਂ ਦੇ ਅਨੁਵਾਦ ਲਈ ਵਿਸ਼ੇ-ਪ੍ਰਬੀਨ ਲੋਕਾਂ ਦਾ ਹੋਣਾ ਜ਼ਰੂਰੀ ਹੈ ਅਤੇ ਉਨ੍ਹਾਂ ਨੂੰ ਇਕ ਅਜਿਹਾ ਸਹਾਇਕ ਦੇ ਦੇਣਾ ਚਾਹੀਦਾ ਹੈ ਜੋ ਪੰਜਾਬੀ ਭਾਸ਼ਾ ਦਾ ਚੰਗਾ ਮਾਹਿਰ ਹੋਵੇ, ਇਹ ਦੋ ਗੁਣ ਰਲ ਕੇ ਹੀ ਸੁੰਦਰ ਅਨੁਵਾਦ ਨੂੰ ਜਨਮ ਦੇ ਸਕਣਗੇ।

ਸਾਹਿਤਿਕ ਪੁਸਤਕਾਂ ਦੇ ਅਨੁਵਾਦ ਲਈ ਸਾਹਿਤਕਾਰਾਂ ਨੂੰ ਪ੍ਰਮੁਖਤਾ ਦੇਣੀ ਜ਼ਰੂਰੀ ਹੈ ਅਤੇ ਇਸ ਉਤੇ ਕੁਝ ਹੀ ਲੇਖਕਾਂ ਦੀ ਅਜਾਰਾਦਾਰੀ ਖਤਮ ਕਰਕੇ ਨਵੀਂ ਪ੍ਰਬੁੱਧਤਾ ਦੀ ਭਾਲ ਕਰਨੀ ਚਾਹੀਦੀ ਹੈ। ਸਾਹਿਤਿਕ ਪੁਸਤਕਾਂ ਦੇ ਅਨੁਵਾਦ ਵਿਚ ਟੈਕਨੀਕ ਨਾਲੋਂ ਕਲਾ ਦੀ ਵਧੇਰੇ ਲੋੜ ਹੈ।

ਅਨੁਵਾਦ ਦੇ ਕਾਰਜ ਨੂੰ ਹੋਰ ਕਿਰਿਆਸ਼ੀਲ ਬਣਾਉਣ ਲਈ ਇਕ ਤ੍ਰੈ ਮਾਸਿਕ ਜਾਂ ਛਿਮਾਹੀ ਪੱਤਰ 'ਅਨੁਵਾਦ' ਪ੍ਰਕਾਸ਼ਿਤ ਕਰਨਾ ਬਹੁਤ ਜ਼ਰੂਰੀ ਹੈ। ਕੇਂਦਰੀ ਭਾਸ਼ਾ ਡਾਇਰੈਕਟੋਰੇਟ ਵਲੋਂ ਹਿੰਦੀ ਵਿਚ ਅਜਿਹਾ ਪੱਤਰ ਜਾਰੀ ਕੀਤਾ ਗਿਆ ਹੈ, ਇਸੇ ਪੈਟਰਨ 'ਤੇ ਇਸ ਦੀ ਪ੍ਰਕਾਸ਼ਨਾ ਹੋਣੀ ਚਾਹੀਦੀ ਹੈ। ਅਨੁਵਾਦ ਵਿਚ ਡਿਪਲੋਮਾ-ਪੜ੍ਹਾਈ ਦਾ ਸਿਲਸਿਲਾ ਪੰਜਾਬੀ ਵਿਚ ਸਫਲ ਨਹੀਂ ਹੋਇਆ, ਕਿਉਂਕਿ ਲੋਕਾਂ ਵਿਚ ਇਸ ਪ੍ਰਤਿ ਸ਼ੌਕ ਨਹੀਂ। ਇਸ ਨੂੰ ਜੇ ਮੁੜ ਸ਼ੁਰੂ ਕਰਨਾ ਹੋਵੇ ਤਾਂ ਵਧੇਰੇ ਵਿਗਿਆਨਿਕ ਤੇ ਕਲਾਤਮਿਕ ਲੀਹਾਂ

'ਤੇ ਚਲਣਾ ਚਾਹੀਦਾ ਹੈ। ਅਨੁਵਾਦ ਦੇ ਸੈਮੀਨਾਰ ਹੋਣੇ ਚਾਹੀਦੇ ਹਨ, ਤਾਂ ਜੋ ਸੰਬੰਧਿਤ ਵਿਦਵਾਨ ਇਕ ਦੂਜੇ ਨੂੰ ਮਿਲ ਕੇ ਆਪਣੀਆਂ ਸਮਸਿਆਵਾਂ ਸਾਂਝੀਆਂ ਕਰ ਸਕਣ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ "ਗੁਰ ਸ਼ਬਦ ਰਤਨਾਕਰ" ਵਰਗਾ ਮਹਾਨ ਕੋਸ਼ ਤਿਆਰ ਕਰਕੇ ਪੰਜਾਬੀ ਵਿਦਵਾਨਾਂ ਲਈ ਇਕ ਸੁਮਾਰਗ ਨਿਰਧਾਰਿਤ ਕੀਤਾ ਸੀ ਪਰ ਉਨ੍ਹਾਂ ਤੋਂ ਬਾਅਦ ਕਿਸੇ ਨੇ ਵੀ ਅਜਿਹਾ ਕੋਸ਼ ਤਿਆਰ ਕਰਨ ਦਾ ਯਤਨ ਨਹੀਂ ਕੀਤਾ। ਪੰਜਾਬੀ ਦੇ ਕਿੱਸਾਕਾਰਾਂ, ਸੂਫ਼ੀ ਕਵੀਆਂ ਅਤੇ ਬੀਰ ਰਸ ਦੇ ਕਵੀਆਂ ਦੀਆਂ ਕਿਰਤਾਂ ਵਿਚ ਹਜ਼ਾਰਾਂ ਸ਼ਬਦਾਂ ਦੇ ਅਖੁੱਟ ਭੰਡਾਰ ਅਣਵਰਤੇ ਪਏ ਹਨ। ਜੇ ਇਕੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਕ ਮਹਾਨ ਕੋਸ਼ ਤਿਆਰ ਕੀਤਾ ਜਾ ਸਕਦਾ ਹੈ ਤਾਂ ਇਨ੍ਹਾਂ ਮਹਾਂ-ਕਵੀਆਂ ਦੀਆਂ ਰਚਨਾਵਾਂ ਵਿਚੋਂ ਕਈ ਅਨੁਪਮ ਕੋਸ਼ ਤਿਆਰ ਕੀਤੇ ਜਾ ਸਕਦੇ ਹਨ ਜਿਨ੍ਹਾਂ ਤੋਂ ਪੰਜਾਬੀ ਭਾਸ਼ਾ ਦੀ ਅਮੀਰੀ ਪ੍ਰਮਾਣਿਤ ਹੋ ਸਕਦੀ ਹੈ ਅਤੇ ਅਜਿਹੇ ਸ਼ਬਦਾਂ ਦੀ ਖੋਜ ਹੋ ਸਕਦੀ ਹੈ ਜਿਨ੍ਹਾਂ ਦੀ ਅਜੋਕੇ ਯੁਗ ਵਿਚ ਲੋੜ ਹੈ। ਇਸੇ ਤਰ੍ਹਾਂ ਵਿਸ਼ਿਆਂ ਅਨੁਕੂਲ ਸ਼ਬਦ-ਕੋਸ਼ਾਂ ਦੀ ਲੋੜ ਹੈ ਜਿਨ੍ਹਾਂ ਵਿਚ ਵੈਬਸਟਰ ਸਟਾਈਲ 'ਤੇ ਪ੍ਰਮਾਣੀਕ ਉਚਾਰਣ ਵੀ ਦਿਤੇ ਜਾਣੇ ਜ਼ਰੂਰੀ ਹਨ।

ਸਿਰਜਨਾਤਮਿਕ ਸਾਹਿਤ ਦੇ ਖੇਤਰ ਵਿਚ ਅਸੀਂ ਨਾਵਲ, ਵਾਰਤਕ (ਖਾਸ ਕਰ ਕੇ ਨਿਬੰਧ) ਅਤੇ ਨਾਟਕ ਦੇ ਖੇਤਰ ਵਿਚ ਬਹੁਤ ਪਿਛੇ ਹਾਂ। ਪੰਜਾਬ ਦੇ ਜੋ ਲੇਖਕ ਪੰਜਾਬੀ ਤੋਂ ਇਲਾਵਾ ਹੋਰਨਾਂ ਜ਼ਬਾਨਾਂ ਵਿਚ ਲਿਖ ਰਹੇ ਹਨ, ਉਨ੍ਹਾਂ ਨੇ ਇਨ੍ਹਾਂ ਰੂਪਾਂ ਵਿਚ ਲਿਖ ਕੇ ਸੰਸਾਰ-ਪ੍ਰਸਿਧੀ ਪ੍ਰਾਪਤ ਕੀਤੀ ਹੈ, ਜਿਸ ਤੋਂ ਇਹ ਸਿਧ ਹੁੰਦਾ ਹੈ ਕਿ ਸਾਡੇ ਪਾਸ ਪ੍ਰਬੁੱਧਤਾ ਹੈ ਪਰ ਉਸ ਦੇ ਵਿਕਾਸ ਲਈ ਯੋਗ ਵਾਤਾਵਰਣ ਨਹੀਂ, ਇਸੇ ਤਰ੍ਹਾਂ ਸਾਡੀ ਆਲੋਚਨਾ ਗੁਟਬੰਦੀਆਂ ਦਾ ਸ਼ਿਕਾਰ ਹੋ ਰਹੀ ਹੈ ਅਤੇ ਨਵਸਿਖੇ-ਵਿਦਿਆਰਥੀਆਂ ਦੀਆਂ ਰਚਨਾਵਾਂ ਕਾਰਣ ਆਪਣਾ ਮੁੱਲ ਘਟਾ ਰਹੀ ਹੈ। ਖੋਜ ਦੇ ਸਾਹਿਤ ਵਲ ਹੁਣ ਧਿਆਨ ਦੇਣਾ ਸ਼ੁਰੂ ਹੋਇਆ ਹੈ ਪਰ ਫਿਰ ਵੀ ਸੁਤੰਤਰ ਖੋਜੀਆਂ ਨੂੰ ਘਟ ਹੀ ਮੌਕੇ ਮਿਲਦੇ ਹਨ। ਵਜ਼ੀਫ਼ੇ ਲੈ ਕੇ ਖੋਜ ਕਰਨ ਵਾਲੇ ਵੀ ਸਿਰਫ਼ ਕੁਝ ਸਾਲ ਕੰਮ ਕਰਦੇ ਹਨ ਤੇ ਜਦੋਂ ਵੀ ਕੋਈ ਚੰਗੇਰੀ ਨੌਕਰੀ ਮਿਲਦੀ ਹੈ, ਖੋਜ ਵਿਚੇ ਛੱਡ ਕੇ ਤੁਰ ਜਾਂਦੇ ਹਨ। ਖੋਜ ਤੇ ਆਲੋਚਨਾ ਵਿਸ਼ੇਸ਼ ਕੁਦਰਤੀ ਝੁਕਾਉ ਵਾਲੇ ਪੁਰਸ਼ ਹੀ ਕੰਮ ਕਰ ਸਕਦੇ ਹਨ, ਕਿਉਂਕਿ ਇਸ ਵਾਸਤੇ ਬੜੇ ਵਡੇ ਸਿਦਕ, ਸਿਰੜ ਤੇ ਲੰਮੀ ਉਡੀਕ ਦੀ ਲੋੜ ਹੈ। ਸਾਡੀ ਖੋਜ ਦੀ ਗਰੀਬੀ ਦਾ ਅੰਦਾਜ਼ਾ ਇਥੋਂ ਹੀ ਲਗਾਇਆ ਜਾ ਸਕਦਾ ਹੈ ਕਿ ਅਸੀਂ ਅਜੇ ਤਕ ਬਾਬਾ ਫ਼ਰੀਦ ਤੋਂ ਲੈ ਕੇ ਗੁਰੂ ਨਾਨਕ ਸਾਹਿਬ ਵਿਚਲੇ 250 ਸੌ ਸਾਲ ਦੇ ਸਮੇਂ ਦੇ ਸਾਹਿਤ ਬਾਰੇ ਕੋਈ ਖੋਜ ਨਹੀਂ ਕਰ ਸਕੇ। ਹੋਰ ਅਨੇਕਾਂ ਪਹਿਲੂ ਹਨ ਜਿਨ੍ਹਾਂ ਬਾਰੇ ਪੰਜਾਬੀ ਵਿਦਵਾਨਾਂ ਦੀ ਖਾਮੋਸ਼ੀ ਬੜੀ ਚਿੰਤਾਜਨਕ ਹੈ। ਖੋਜ-ਵਿਧੀ ਦੇ ਵਿਗਿਆਨਕ ਵਿਕਾਸ ਨਾਲ ਭਾਸ਼ਾ ਉੱਨਤੀ ਕਰਦੀ ਹੈ।

ਪੰਜਾਬੀ ਦੇ ਸ਼ਬਦ-ਜੋੜਾਂ ਦੀ ਅਵਸਥਾ ਬੜੀ ਹਾਸੋਹੀਣੀ ਹੈ। ਜੇ ਭਾਸ਼ਾ ਵਿਭਾਗ,

ਪੰਜਾਬ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਨਵਯੁਗ ਪ੍ਰੈੱਸ ਦਿੱਲੀ, ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖਾਲਸਾ ਦੀਵਾਨ, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਇਕ ਇਕ ਪੁਸਤਕ ਇਕੱਤਰ ਕਰ ਕੇ ਅਧਿਐਨ ਕੀਤਾ ਜਾਵੇ ਤਾਂ ਸਭ ਦੇ ਸ਼ਬਦ-ਜੋੜ ਵਖਰੇ ਵਖਰੇ ਮਿਲਣਗੇ। ਕੀ ਇਹ ਅਵਸਥਾ ਕਿਸੇ ਹੋਰ ਭਾਸ਼ਾ ਵਿਚ ਹੈ ? ਪੰਜਾਬੀ ਦਾ ਹਰ ਵਿਦਵਾਨ ਆਪਣੇ ਹੀ ਸ਼ਬਦ-ਜੋੜਾਂ ਨੂੰ ਪ੍ਰਚਲਿਤ ਕਰਨਾ ਚਾਹੁੰਦਾ ਹੈ। ਪਿਛਲੇ ਸਾਲ ਪਟਿਆਲੇ ਵਿਚ ਇਸ ਮਸਲੇ ਸੰਬੰਧੀ ਇਕ ਗੋਸ਼ਟੀ ਬੁਲਾਈ ਗਈ ਸੀ ਪਰ ਉਥੇ ਵੀ ਕੋਈ ਨਿਰਣਾ ਨਾ ਕੀਤਾ ਜਾ ਸਕਿਆ, ਉਹੋ ਪੁਰਾਣੀ ਅਵਸਥਾ ਹੀ ਕਾਇਮ ਰਹੀ ਹੈ। ਕਿਸੇ ਭਾਸ਼ਾ ਦੇ ਸ਼ਬਦ-ਜੋੜਾਂ ਬਾਰੇ ਸਾਨੂੰ ਸਭ ਜ਼ਿੱਦਾਂ ਤਿਆਗ ਕੇ ਇਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ।

ਜੇ ਪਤਰਕਾਰੀ ਕਿਸੇ ਜ਼ਬਾਨ ਦਾ ਮਯਾਰ ਹੋਵੇ ਤਾਂ ਸਾਡੇ ਪੱਤਰ ਸਾਡੀ ਸਭ ਤੋਂ ਵਧ ਚੁਗਲੀ ਕਰਦੇ ਹਨ। ਦੈਨਿਕ ਪੱਤਰਾਂ ਵਿਚੋਂ ਕੋਈ ਵੀ ਅਜਿਹਾ ਨਹੀਂ ਜੋ ਕਿਸੇ ਅੰਗਰੇਜ਼ੀ ਦੈਨਿਕ ਪਤਰ ਦਾ ਟਾਕਰਾ ਕਰ ਸਕੇ। ਖ਼ਬਰਾਂ ਸਥਾਨਕ ਹੁੰਦੀਆ ਹਨ ਜਾਂ ਜਾਤ-ਬਰਾਦਰੀ ਅਤੇ ਨਿੱਕੀਆਂ ਨਿੱਕੀਆਂ ਪਾਰਟੀਆ ਦੀਆ। ਇਕ ਦੂਜੇ 'ਤੇ ਅਜਿਹਾ ਚਿੱਕੜ ਉਛਾਲਿਆ ਜਾਂਦਾ ਹੈ ਕਿ ਪੜ੍ਹ ਕੇ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ। ਹੁਣ "ਪੰਜਾਬੀ ਟ੍ਰਿਬਿਊਨ" ਤੋਂ ਆਸਾਂ ਲਗੀਆਂ ਹਨ। ਹਫ਼ਤਾਵਾਰੀ ਪੱਤਰਾਂ ਦੇ ਕਈ ਸੰਪਾਦਕ ਅਜਿਹੇ ਹਨ ਜਿਹੜੇ ਸੰਪਾਦਕੀ ਆਰਟੀਕਲ ਵੀ ਕਿਸੇ ਹੋਰ ਤੋਂ ਲਿਖਵਾਉਂਦੇ ਹਨ ਜਾਂ ਸਿਰਫ਼ ਇਸ਼ਤਿਹਾਰ ਅੰਕ ਹੀ ਕਢਦੇ ਹਨ।

ਪੰਜਾਬੀ ਵਿਚ ਹੇਠ ਲਿਖੇ ਵਿਸ਼ਿਆਂ ਅਤੇ ਰੂਪਾਂ ਵਿਚ ਮੌਲਿਕ ਸਾਹਿਤ ਦੀ ਲੋੜ ਹੈ। "ਯਾਤਰਾ, ਵਿਗਿਆਨਕ ਵਿਸ਼ੇ, ਸਮਾਜਿਕ ਵਿਗਿਆਨ ਦੇ ਵਿਸ਼ੇ, ਭਾਸ਼ਾ ਅਤੇ ਲਿਪੀ ਵਿਗਿਆਨ ਸੰਬੰਧੀ ਗਿਆਨ-ਵਧਾਊ ਪੁਸਤਕਾਂ, ਦਰਸ਼ਨ ਦੇ ਅਨੇਕਾਂ ਸਕੂਲਾਂ ਬਾਰੇ ਗਿਆਨ ਤੇ ਵਿਵੇਕ ਰਚਨਾਵਾਂ, ਵਿਗਿਆਨਿਕ ਢੰਗ ਦੀ ਜੀਵਨੀ, ਸਾਹਿਤ ਦੇ ਇਤਿਹਾਸ ਸੰਬੰਧੀ ਨਿਰਪੱਖ ਪੁਸਤਕਾਂ, ਬੱਚਿਆਂ ਦਾ ਸਾਹਿਤ, ਵਿਗਿਆਨਕ ਗਲਪ ਆਦਿਕ। ਇਹ ਖੱਪੇ ਏਡੇ ਵਡੇ ਹਨ ਕਿ ਜੇ ਅਸੀਂ ਸਾਰੇ ਹੀ ਸਿਰ ਸੁਟ ਕੇ ਜੁਟ ਜਾਈਏ ਤਾਂ ਵੀ ਪੰਜਾਹ ਸਾਲਾਂ ਵਿਚ ਪੰਜਾਬੀ ਸਾਹਿਤ ਤੇ ਭਾਸ਼ਾ ਦਾ ਮੂੰਹ ਮੱਥਾ ਸਵਾਰ ਸਕਾਂਗੇ।

ਪੰਜਾਬੀ ਭਾਸ਼ਾ ਅਤੇ ਸਾਹਿਤ ਦੀਆਂ ਪਰੀਖਿਆਵਾਂ ਦੇ ਪਠ-ਕ੍ਰਮ(ਕੋਰਸਾਂ)ਵਿਚ ਨਵੀਂ-ਸ਼ੈਲੀ ਤੇ ਨਵੇਂ ਸਾਹਿਤਕਾਰਾਂ ਨੂੰ ਕੋਈ ਥਾਂ ਨਹੀਂ ਦਿਤੀ ਜਾਂਦੀ। ਇਕ ਲੇਖਕ ਦੀ ਉਹੀ ਕਵਿਤਾ ਅਠਵੀਂ ਸ਼੍ਰੇਣੀ ਤੋਂ ਲੈਕੇ ਐਮ. ਏ. ਤਕ ਲਗਾਈ ਜਾਂਦੀ ਹੈ। ਨਾਵਲ, ਕਹਾਣੀਆਂ ਨਾਟਕ ਬਾਰ ਬਾਰ ਉਹੋ ਹੀ ਲਗਾਏ ਜਾਂਦੇ ਹਨ; ਜਿਸ ਕਾਰਣ ਅਜ ਦਾ ਐਮ. ਏ. (ਪੰਜਾਬੀ) ਪਾਸ ਕੀਤਾ ਵਿਦਿਆਰਥੀ ਆਧੁਨਿਕ ਪੰਜਾਬੀ ਸਾਹਿਤ ਬਾਰੇ ਕੁਝ ਨਹੀਂ ਜਾਣਦਾ, ਕੁਝ ਕੁ ਵਿਦਿਆਰਥੀ ਹੁੰਦੇ ਹਨ ਜੋ ਆਪਣੀ ਮਰਜ਼ੀ ਨਾਲ ਇਧਰੋਂ ਉਧਰੋਂ

ਪੜ੍ਹ ਪੜ੍ਹਾ ਕੇ ਆਪਣਾ ਨਿਜੀ ਗਿਆਨ ਵਧਾ ਲੈਂਦੇ ਹਨ ਵਰਨਾ ਉਨ੍ਹਾਂ ਨੂੰ ਆਧੁਨਿਕਤਾ ਦੇ ਸੰਕਲਪ, ਪ੍ਰਯੋਗਵਾਦ, ਅਸਤਿਤ੍ਵਵਾਦ, ਪ੍ਰਗਤੀਵਾਦ, ਸੁਤੰਤਰ ਚਿੰਤਨ ਦੀਆਂ ਸੀਮਾਵਾਂ, ਨਵੀਂਆਂ ਰੁਚੀਆਂ ਜਾਂ ਪ੍ਰਵਿਰਤੀਆਂ ਬਾਰੇ ਜੇ ਕੁਝ ਪੁਛਿਆ ਜਾਵੇ ਤਾਂ ਉਹ ਬਿਲਕੁਲ ਕੁਝ ਨਹੀਂ ਦਸ ਸਕਦੇ। ਇਸ ਲਈ ਇਨ੍ਹਾਂ ਪਾਠ-ਕ੍ਰਮਾਂ ਵਿਚ ਨਵੇਂ ਪਾਠ, ਯੋਰਪੀ ਪੁਸਤਕਾਂ ਨੂੰ ਵੇਖ ਕੇ ਆਪਣੇ ਅਨੁਕੂਲ ਢਾਲ ਕੇ ਬਣਾਉਣੇ ਚਾਹੀਦੇ ਹਨ ਤੇ ਹਰ ਪ੍ਰਕਾਰ ਦੇ ਪਖ-ਪਾਤ ਤੋਂ ਮੁਕਤ ਹੋਣਾ ਜ਼ਰੂਰੀ ਹੈ।

ਭਾਸ਼ਾ ਦੇ ਆਧਾਰ ਤੇ ਪੰਜਾਬ ਦਾ ਇਹ ਪੁਨਰ-ਗਠਨ, ਪੰਜਾਬੀ ਭਾਸ਼ਾ ਲਈ ਇਕ ਵਡਾ ਖੇਤ੍ਰਿਕ ਘਾਟਾ ਹੈ। ਪੁਨਰ-ਗਠਨ ਸਮੇਂ ਫ਼ਿਰਕੂ ਲੀਹਾਂ 'ਤੇ ਜੋ ਫੈਸਲੇ ਹੋਏ ਹਨ, ਉਨ੍ਹਾਂ ਸਬੰਧੀ ਅਗਲੀ ਪੀੜ੍ਹੀ ਦਾ ਪੰਜਾਬੀ, ਸਾਨੂੰ ਮੁਆਫ ਨਹੀਂ ਕਰ ਸਕੇਗਾ। ਕਾਂਗੜਾ ਤੇ ਕੁੱਲੂ ਵਰਗੇ ਮਿੱਠੀ ਪੰਜਾਬੀ ਬੋਲਦੇ ਇਲਾਕਿਆਂ ਦਾ ਸਾਥੋਂ ਵੱਖ ਹੋਣਾ ਅਸੀਂ ਭੁੱਲ ਨਹੀਂ ਸਕਾਂਗੇ। ਹੁਣੇ ਹੁਣੇ ਬਣੇ ਹਰਿਆਣਾ ਦੇ ਕਰਨਾਲ ਅਤੇ ਅੰਬਾਲਾ ਦੇ ਵਡੇਰੇ ਭਾਗ ਦੀ ਭਾਸ਼ਾ ਪੰਜਾਬੀ ਹੈ, ਸਾਰਾ ਚੰਡੀਗੜ੍ਹ ਪੰਜਾਬੀ ਲੋਕਾਂ ਨਾਲ ਗਹਿਮਾ ਗਹਿਮ ਹੈ, ਪਰ ਪਤਾ ਨਹੀਂ ਕੀ ਸੋਚ ਕੇ ਜ਼ਬਾਨ ਵਿਚ ਏਡਾ ਵਡਾ ਘਾਟਾ ਪਰਵਾਨ ਕੀਤਾ ਗਿਆ ਹੈ? ਸ਼ਿਮਲਾ ਤੇ ਡਲਹੌਜ਼ੀ ਪੰਜਾਬੀ ਲੋਕਾਂ ਨਾਲ ਹੀ ਆਬਾਦ ਹੋਏ ਸਨ, ਅਜ ਉਹ ਸਾਥੋਂ ਇੰਜ ਵਿਛੋੜ ਦਿਤੇ ਗਏ ਸਨ ਜਿਵੇਂ ਕੋਈ ਅਣ-ਲੋੜੀਂਦਾ ਅੰਗ ਹੋਣ।

ਇਸੇ ਤਰ੍ਹਾਂ ਦੀ ਅਵਸਥਾ ਦਿੱਲੀ ਵਿਚ ਹੈ। ਇਸ ਕੇਂਦਰੀ ਸ਼ਹਿਰ ਦੀ 35 ਲਖ ਦੀ ਵਸੋਂ ਵਿਚੋਂ 25 ਕੁ ਲਖ ਲੋਕ ਪੰਜਾਬੀ ਹਨ ਤੇ ਬੜੇ ਮਾਣ ਨਾਲ ਪੰਜਾਬੀ ਬੋਲਦੇ ਹਨ, ਬਾਕੀ ਦੀ ਕੁਲ 10 ਲਖ ਆਬਾਦੀ ਹਿੰਦੀ, ਉਰਦੂ, ਬੰਗਲਾ ਤੇ ਹੋਰ ਕਈ ਪ੍ਰਾਂਤਿਕ ਭਾਸ਼ਾਵਾਂ ਬੋਲਦੀ ਹੈ, ਫਿਰ ਵੀ ਇਥੇ ਪੰਜਾਬੀ ਭਾਸ਼ਾ ਨੂੰ ਤੀਸਰਾ ਦਰਜਾ ਦਿਤਾ ਗਿਆ ਹੈ। ਪਿਛੇ ਜਿਹੇ ਜਨਸੰਘ, ਦਿੱਲੀ ਨੇ ਪੰਜਾਬੀ ਦਾ ਗਲਾ ਘੁੱਟਣ ਦੇ ਯਤਨ ਕੀਤੇ ਹਨ ਤੇ ਦਿੱਲੀ ਦੀ ਮੁਸਲਿਮ ਘਟ-ਗਿਣਤੀ ਪੰਜਾਬੀ ਨੂੰ ਪਹਿਲੀ ਭਾਸ਼ਾ ਬਣਾਉਣ ਲਈ ਸੋਚਾਂ ਸੋਚਦੀ ਹੈ, (ਪਰ ਕਰ ਕੁਝ ਨਹੀਂ ਸਕਦੀ।) ਪ੍ਰਸਿਧ ਸਾਹਿਤਕਾਰ ਸ੍ਰੀ ਸੱਜਾਦ ਜ਼ਹੀਰ ਨੇ ਇਕ ਵਾਰ ਮੈਨੂੰ ਆਪ ਆਖਿਆ, 'ਆਪ ਲੋਕ ਇਤਨੀ ਬੜੀ ਗਿਣਤੀ ਮੇਂ ਦੇਹਲੀ ਮੇਂ ਰਹਿਤੇ ਹੈਂ ਪਰ ਪੰਜਾਬੀ ਕੋ **First Language** ਬਣਾਣੇ ਕੇ ਲੀਏ ਕੁਛ ਨਹੀਂ ਕਰਤੇ।" ਸੱਜਾਦ ਜੀ ਵਰਗੇ ਨਿਰਪਖ ਲੇਖਕ ਦੀ ਇਹ ਰਾਇ ਬੜਾ ਮੁੱਲ ਰਖਦੀ ਹੈ। ਇਸ ਤਰ੍ਹਾਂ ਉਥੇ ਵੀ ਇਹ ਸਵਾਲ ਫ਼ਿਰਕੂ ਸੋਚਣੀ ਦਾ ਸ਼ਿਕਾਰ ਬਣ ਰਿਹਾ ਹੈ। ਇਥੇ ਪੰਜਾਬੀ ਨੂੰ ਹਕਾਰਤ ਦੀ ਨਿਗਾਹ ਨਾਲ ਵੇਖਣ ਵਾਲੇ ਲੋਕਾਂ ਦੀ ਗਿਣਤੀ ਕਾਫ਼ੀ ਹੈ। ਪਤਾ ਨਹੀਂ ਉਹ ਦਿਨ ਕਦੋਂ ਆਵੇਗਾ ਜਦੋਂ ਅਸੀਂ ਸਾਰੇ ਸਾਂਸਕ੍ਰਿਤਿਕ ਲੀਹਾਂ 'ਤੇ ਸੋਚਣਾ ਸ਼ੁਰੂ ਕਰਾਂਗੇ।

ਪੰਜਾਬ ਸਰਕਾਰ ਨੇ ਪੰਜਾਬੀ ਨੂੰ ਰਾਜ-ਭਾਸ਼ਾ ਬਣਾ ਕੇ ਜਿਸ ਦ੍ਰਿੜ੍ਹਤਾ ਦਾ ਸਬੂਤ ਦਿਤਾ ਹੈ, ਉਸ ਤੋਂ ਆਸ ਬਝਦੀ ਹੈ ਕਿ ਪੰਜਾਬੀ ਨੂੰ ਇਸ ਦਾ ਯੋਗ ਸਥਾਨ ਮਿਲ ਜਾਵੇਗਾ। ਪਰ ਜੇ ਸਿਰਫ਼ ਕਾਗ਼ਜ਼ੀ ਕਾਰਵਾਈ ਰਹੀ ਤਾਂ ਪੰਜਾਬੀ ਲੋਕਾਂ ਨੂੰ ਇਸ ਦੇ ਵਿਕਾਸ ਲਈ ਇਕ ਹੋਰ ਹੰਭਲਾ ਮਾਰਨਾ ਪਵੇਗਾ।

[ਇਹ ਪੇਪਰ 5 ਨਵੰਬਰ, 1967 ਨੂੰ ਗੁਰਦਾਸਪੁਰ ਦੇ ਸਾਹਿਤ-ਸਮਾਗਮ ਵਿਚ ਪੜ੍ਹਿਆ ਗਿਆ।]

# ਪੰਜਾਬੀ ਤੇ ਹੋਰ ਭਾਸ਼ਾਵਾਂ

ਅਰਥਾਤ

## ਪੰਜਾਬੀ ਉਤੇ ਦੂਜੀਆਂ ਭਾਸ਼ਾਵਾਂ ਦਾ ਪ੍ਰਭਾਵ*

ਅਸੀਂ ਜਦੋਂ ਆਪਣੀਆਂ ਪਰੀਖਿਆ ਖਾਤਰ ਭਾਸ਼ਾ ਵਿਗਿਆਨ ਪੜ੍ਹਨਾ ਸ਼ੁਰੂ ਕੀਤਾ ਤਾਂ "ਰੱਬ" ਸ਼ਬਦ ਦੇ ਅਰਬੀ ਹੋਣ ਬਾਰੇ ਬਹੁਤ ਹੈਰਾਨੀ ਹੋਈ—ਸਾਡੀ ਪੰਜਾਬੀ ਜ਼ਿੰਦਗੀ ਵਿਚ ਇਹ ਸ਼ਬਦ ਇੰਨਾ ਡੂੰਘਾ ਧੱਸ ਚੁੱਕਾ ਹੈ ਕਿ ਇਸ ਨੂੰ ਗ਼ੈਰ ਸਮਝ ਕੇ ਆਪਣੇ ਸਭਿਆਚਾਰ ਤੋਂ ਅਲੱਗ ਸਮਝਣਾ ਬਹੁਤ ਮੁਸ਼ਕਲ ਹੈ। ਇਹੋ ਜਿਹੇ ਬਦੇਸ਼ੀ ਤੇ ਗੁਆਂਢੀ ਸ਼ਬਦ, ਹਜ਼ਾਰਾਂ ਦੀ ਗਿਣਤੀ ਵਿਚ ਮਿਲਦੇ ਹਨ, ਹਰ ਜ਼ਬਾਨ ਇਹ ਪ੍ਰਭਾਵ ਕਬੂਲ ਕਰਦੀ ਹੈ, ਖਾਸ ਕਰਕੇ ਸੀਮਾ-ਪ੍ਰਾਂਤੀ ਭਾਸ਼ਾਵਾਂ ਉਤੇ ਇਹ ਪ੍ਰਭਾਵ ਵਧੇਰੇ ਪੈਂਦਾ ਹੈ, ਪੰਜਾਬੀ ਉਨ੍ਹਾਂ ਵਿਚੋਂ ਇਕ ਆਖੀ ਜਾ ਸਕਦੀ ਹੈ।

---

*ਇਹ ਅਧਿਆਇ ਲਿਖਣ ਲਈ ਹੇਠ ਲਿਖੀਆਂ ਪੁਸਤਕਾਂ ਤੋਂ ਸਹਾਇਤਾ ਲਈ ਗਈ ਹੈ :

1. ਭਾਸ਼ਾ ਵਿਗਿਆਨ, ਡਾ. ਦੇਵਦਤ ਕੌਸ਼ਕ
2. ਪੰਜਾਬੀ ਅਤੇ ਹੋਰ ਭਾਸ਼ਾਵਾਂ—ਭਾਸ਼ਾ ਵਿਭਾਗ, ਪਟਿਆਲਾ
3. ਪਾਲੀ ਤੇ ਪੰਜਾਬੀ—ਡਾ. ਰ. ਲ. ਆਹੂਜਾ
4. ਭਾਖਾ ਸੰਜਮ—ਅਪ੍ਰੈਲ, 1969, ਪੰਜਾਬੀ ਯੂਨੀਵਰਸਟੀ, ਪਟਿਆਲਾ
5. ਪੰਜਾਬੀ ਅਤੇ ਉਰਦੂ ਦਾ ਭਾਸ਼ਾਈ ਸੰਬੰਧ, ਡਾ. ਕਾਲਾ ਸਿੰਘ ਬੇਦੀ, ਪੰਜਾਬੀ ਦੁਨੀਆ, ਪਟਿਆਲਾ

ਭਾਸ਼ਾਵਾਂ ਵਿਚ ਇਹ ਆਦਾਨ ਪ੍ਰਦਾਨ ਹੁੰਦਾ ਰਹਿੰਦਾ ਹੈ—ਇਸ ਤਰ੍ਹਾਂ ਭਾਸ਼ਾ ਵਿਚ ਬਹੁਤ ਵੱਡਾ ਪਰਿਵਰਤਣ ਨਜ਼ਰ ਆਉਣ ਲਗ ਜਾਂਦਾ ਹੈ, ਇਹ ਪਰਿਵਰਤਣ ਫਿਰ ਵਿਰਸਾ ਬਣ ਜਾਂਦਾ ਹੈ ਅਤੇ ਸੰਸਕ੍ਰਿਤੀ ਦਾ ਅਟੁੱਟ ਅੰਗ ਬਣ ਜਾਂਦਾ ਹੈ।

ਪੰਜਾਬ, ਆਰੀਆ ਆਗਮਨ ਤੋਂ ਪਹਿਲਾਂ ਵੀ ਭਾਸ਼ਾ ਤੇ ਲਿਪੀ ਦੀ ਅਮੀਰੀ ਨਾਲ ਮਾਲਾ ਮਾਲ ਸੀ, ਪਰ ਵਰਤਮਾਨ ਪੰਜਾਬੀ ਦੀਆਂ ਜੜ੍ਹਾਂ ਆਰੀਆ ਕਾਲ ਦੇ ਪ੍ਰਾਰੰਭ-ਕਾਲ ਨਾਲ ਜੁੜੀਆਂ ਹੋਣੀਆਂ ਹਨ। ਸਾਡੀ ਮੂਲ ਧਰਤੀ ਆਰੀਆ ਭਾਸ਼ਾ-ਪਰਿਵਾਰ ਹੈ, ਉਸ ਉਤੇ ਸਮੇਂ ਸਮੇਂ ਵੱਖ ਵੱਖ ਜ਼ਬਾਨਾਂ ਦੇ ਪ੍ਰਭਾਵ ਪਏ ਹਨ। ਆਰੀਆ ਇਕ ਗਰੁੱਪ ਵਿਚ ਨਹੀਂ ਆਏ, ਪਹਿਲੇ ਜਥੇ ਤੋਂ ਬਾਅਦ ਦੂਜਾ ਜੱਥਾ ਤੇ ਫਿਰ ਇਕਾ-ਦੁਕਾ ਛੋਟੇ ਛੋਟੇ ਗਰੋਹ ਵੀ ਆਉਂਦੇ ਰਹੇ। ਭਾਰਤ ਵਲ ਧਰਤੀ-ਮਾਰਗ ਦੀ ਪਹਿਲੀ ਖੋਜ ਇਨ੍ਹਾਂ ਆਰੀਆਂ ਨੇ ਹੀ ਕੀਤੀ ਸੀ, ਸਿਕੰਦਰ ਨੇ ਵੀ ਉਹੀ ਪੈੜਾਂ ਆਪਣੇ ਪਾਸਿਉਂ ਲੱਭੀਆਂ, ਫਿਰ 'ਸੋਨੇ ਦੀ ਚਿੜੀ' ਦੇ ਖੰਭ ਖੋਹਣ ਲਈ ਸੈਂਕੜੇ ਹਮਲਾਵਰ ਤੇ ਕਈ ਜਾਤੀਆਂ ਲਗਾਤਾਰ ਆਉਂਦੀਆਂ ਗਈਆਂ—ਅਰਬੀ, ਫ਼ਾਰਸੀ, ਤੁਰਕੀ, ਹੂਨ ਭਾਸ਼ਾ, ਕੁਸ਼ਨ ਜਾਤੀ ਦੇ ਸ਼ਬਦ, ਤਾਤਾਰੀ, ਮੰਗੋਲ, ਆਵਾਣਕਾਰੀ, ਸੂਫ਼ੀ ਸੰਪ੍ਰਦਾ ਦੇ ਵਿਸ਼ੇਸ਼ ਸ਼ਬਦ, ਪਸ਼ਤੋ ਅਤੇ ਇਸ ਤੋਂ ਉਪਰੰਤ ਯੂਰਪੀਨੀ ਭਾਸ਼ਾਵਾਂ ਵਿਚੋਂ ਅੰਗਰੇਜ਼ੀ, ਫ਼ਰਾਂਸੀਸੀ ਤੇ ਪੁਰਤਗਾਲੀ ਸ਼ਬਦ ਪ੍ਰਵੇਸ਼ ਕਰਦੇ ਗਏ—ਅੱਜ ਇਹ ਸਾਡਾ ਅਖੁੱਟ ਖ਼ਜ਼ਾਨਾ ਹਨ।

ਭਾਸ਼ਾ ਉਤੇ ਅਨੇਕਾਂ ਪ੍ਰਭਾਵ ਪੈਂਦੇ ਹਨ। ਭੂਗੋਲਿਕ ਤਬਦੀਲੀਆਂ ਤੇ ਇਤਿਹਾਸਕ ਜੋੜ-ਤੋੜ ਬੜਾ ਡੂੰਘਾ ਪ੍ਰਭਾਵ ਪਾਉਂਦੇ ਹਨ। ਮਿਸਾਲ ਦੇ ਤੌਰ ਤੇ ਅਰਬਾਂ ਦੇ ਹਮਲਿਆਂ ਕਾਰਣ ਪੰਜਾਬ ਬਾਕੀ ਭਾਰਤ ਨਾਲੋਂ ਟੁੱਟ ਗਿਆ ਤੇ ਇਹ ਇਲਾਕਾ (ਸਿੰਧ ਸਮੇਤ) ਅਰਬਾਂ ਤੇ ਅਫ਼ਗਾਨਾਂ ਦਾ ਸੂਬਾ ਬਣ ਗਿਆ, ਜਿਸ ਕਾਰਣ ਲਹਿੰਦੇ ਪੰਜਾਬ ਦੀ ਬੋਲੀ ਨਿਰੋਲ ਆਰੀਆਈ ਪਰਿਵਾਰ ਨਾਲੋਂ ਵਖ ਹੋ ਕੇ ਦਰਦ ਭਾਸ਼ਾ ਪਰਿਵਾਰ ਨਾਲ ਵਧੇਰੇ ਜੁੜ ਗਈ ਅਤੇ ਇਕ ਸਮਾਂ ਅਜਿਹਾ ਆਇਆ ਕਿ ਗ੍ਰੀਅਰਸਨ ਵਰਗੇ ਸਰਵੇਖਣਕਾਰ (ਭਾਸ਼ਾ ਵਿਗਿਆਨੀ ਨਹੀਂ) ਨੇ ਲਹਿੰਦੀ ਪੰਜਾਬੀ ਨੂੰ ਸੁਤੰਤਰ ਭਾਸ਼ਾ ਮੰਨ ਲਿਆ। ਫਿਰ ਦੋ-ਤਿੰਨ ਸੌ ਸਾਲਾਂ ਬਾਅਦ ਮਾਝੇ ਵਿਚ ਸਾਸਕ੍ਰਿਤਿਕ ਕੇਂਦਰ ਬਣ ਗਿਆ ਤਾਂ ਸਮੁੱਚੇ ਪੰਜਾਬ ਨੇ ਇਸ ਖਿਤੇ ਦੀ ਬੋਲੀ ਨੂੰ ਠੇਠ ਤੇ ਕੇਂਦਰੀ ਮੰਨ ਲਿਆ। ਇਕ ਹੋਰ ਉਦਾਹਰਣ ਹੈ, ਪਹਾੜੀ ਪੰਜਾਬੀ ਸਦੀਆਂ ਤੋਂ ਚਲੀ ਆਉਂਦੀ ਸੀ, ਪਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਜਦੋਂ ਕਾਂਗੜੇ ਤੇ ਕਬਜ਼ਾ ਹੋ ਗਿਆ ਤਾਂ ਇਸ ਖਿੱਤੇ ਨੂੰ ਪੰਜਾਬ ਦਾ ਪਹਾੜੀ ਇਲਾਕਾ ਹੋਣ ਦਾ ਮਾਣ ਮਿਲਿਆ—ਪਹਾੜੀ ਕਦੀ ਵੀ ਸਾਥੋਂ ਅਲੱਗ ਨਹੀਂ ਸਨ, ਨਵੀਂ ਭਾਸ਼ਾ-ਵੰਡ ਨੇ ਇਸ ਖਿੱਤੇ ਨੂੰ ਅਲੱਗ ਕਰ ਦਿਤਾ ਹੈ ਪਰ ਬੋਲੀ ਨਹੀਂ ਵੰਡੀ ਗਈ, ਪਹਾੜੀ ਗੀਤਾਂ ਵਿਚੋਂ ਪੰਜਾਬੀ ਗੂੰਜਦੀ ਹੈ, ਪਰ ਸਦੀਆਂ ਬਾਅਦ ਇਹ ਬੋਲੀ ਹਿੰਦੀ ਸਾਮਰਾਜੀਆਂ ਦੇ ਗ਼ਲਬੇ ਹੇਠ ਆ ਜਾਵੇਗੀ ਅਤੇ ਸੁਤੰਤਰ ਪਹਾੜੀ ਭਾਸ਼ਾ ਦੇ ਵਿਦਵਾਨ ਇਸ ਵਿਚੋਂ ਪੰਜਾਬੀ ਪ੍ਰਭਾਵ ਲਭਣਗੇ।

ਸਿਕੰਦਰ ਨੇ ਜਦ ਹਮਲਾ ਕੀਤਾ ਤਾਂ ਅਨੇਕਾਂ ਪ੍ਰਭਾਵ ਕਬੂਲੇ ਗਏ, ਭਾਸ਼ਾ ਪ੍ਰਭਾਵ ਦੇ ਨਮੂਨੇ ਅਗੇ ਜਾ ਕੇ ਦਿਆਂਗੇ ਪਰ ਪੰਜਾਬੀਆਂ ਨੇ ਬੀਰ-ਰਸੀ ਕਾਵਿ ਦੀ ਪਰੰਪਰਾ ਯੂਨਾਨੀਆਂ ਤੋਂ ਲਈ। "ਵਾਰ", Ode ਵਿਚੋਂ ਵਿਕਸਿਤ ਹੋਇਆ ਸਾਡਾ ਸਭ ਤੋਂ ਸੁਤੰਤਰ ਤੇ ਉੱਤਮ ਕਾਵਿ ਰੂਪ ਹੈ। ਪ੍ਰਸਥਿਤੀਆਂ ਹਮੇਸ਼ਾ ਯੁੱਧ ਵਾਲੀਆਂ ਰਹੀਆਂ, ਹੁਣ ਵੀ ਅਸੀਂ ਸੀਮਾ 'ਤੇ ਵਸਦੇ ਹਾਂ, ਦੋ ਵਡੇ ਯੁੱਧ ਕਰ ਚੁਕੇ ਹਾਂ, ਸਾਡੇ ਸ਼ਬਦ-ਨਿਧਾਨ ਵਿਚ ਬੀਰ-ਰਸੀ ਸ਼ਬਦਾਂ ਦਾ ਕਾਰਣ ਸਿਕੰਦਰ ਦਾ ਆਕ੍ਰਮਣ ਹੈ। ਇਸ ਤਰ੍ਹਾਂ ਅੱਜ ਤੱਕ ਦਾ ਸਾਰਾ ਇਤਿਹਾਸ ਇਸ ਤੱਥ ਦਾ ਪ੍ਰਮਾਣ ਹੈ।

ਨਿਕਟਵਰਤੀ ਪ੍ਰਾਂਤਾਂ ਵਿਚ ਜਦ ਵੱਡੀਆਂ ਘਟਨਾਵਾਂ ਵਾਪਰਦੀਆਂ ਹਨ ਜਾਂ ਕੋਈ ਧਰਤ-ਵਿਜਈ ਸਿਧਾਂਤਾਚਾਰੀਆ ਜਨਮ ਲੈਂਦਾ ਹੈ ਅਤੇ ਸਾਰੇ ਮੁਲਕ ਦੀ ਸੋਚ ਨੂੰ ਬਦਲ ਦੇਂਦਾ ਹੈ, ਉਦੋਂ ਹਰ ਜ਼ਬਾਨ ਅਸਰ ਕਬੂਲਦੀ ਹੈ। ਮਹਾਤਮਾ ਬੁੱਧ ਦੇ ਮਹਾਨ ਸਿਧਾਂਤ ਨੇ ਸਾਰੀ ਦੁਨੀਆਂ ਨੂੰ ਕੀਲ ਲਿਆ—ਪਹਿਲਾ ਪ੍ਰਭਾਵ ਉੱਤਰੀ ਭਾਰਤ ਉਤੇ ਪਿਆ। ਉਸ ਮਹਾਂ ਪੁਰਸ਼ ਨੇ ਆਪਣਾ ਸਾਰਾ ਪ੍ਰਚਾਰ ਉਸ ਸਮੇਂ ਦੀ ਲੋਕ-ਬੋਲੀ, ਪਾਲੀ, ਵਿਚ ਕੀਤਾ। ਪਾਲੀ ਸੰਸਕ੍ਰਿਤ ਦੇ ਮੁਕਾਬਲੇ 'ਤੇ ਬਹੁ-ਵਿਕਸਿਤ ਅਤੇ ਸਾਂਸਕ੍ਰਿਤਿਕ ਭਾਸ਼ਾ ਬਣ ਗਈ, ਅਤੇ ਜਦੋਂ ਪੰਜਾਬੀ ਦੀ ਪੂਰਵਕ ਪ੍ਰਾਕ੍ਰਿਤ ਸ਼ੌਰਸੈਣੀ (ਮਾਗਧੀ) ਆਪਣਾ ਸਰੂਪ ਨਿਖਾਰ ਰਹੀ ਸੀ ਤਾਂ ਪਾਲੀ ਦਾ ਡੂੰਘਾ ਪ੍ਰਭਾਵ ਕਬੂਲਿਆ ਗਿਆ।

ਇਸ ਪ੍ਰਭਾਵ ਸੰਬੰਧੀ ਡਾ. ਰੋਸ਼ਨ ਲਾਲ ਆਹੂਜਾ ਨੇ ਇਕ ਖੋਜ ਪੱਤਰ ਭਾਸ਼ਾ ਵਿਭਾਗ ਲਈ ਲਿਖਿਆ ਸੀ, ਉਸ ਵਿਚੋਂ ਕੁਝ ਅੰਸ਼ (ਪੰਨਵਾਦ ਸਾਹਿਤ) ਇਥੇ ਦੇ ਰਿਹਾ ਹਾਂ :

ਕਹਿੰਦੇ ਹਨ ਕਿ "ਮਿਲਿੰਦਾ ਪਨਹਾ" ਦੀ ਰਚਨਾ 150 ਪੂਰਵ ਈਸਵੀ ਤੋਂ 500 ਪਸ਼ਚਾਤ ਦੇ ਵਿਚਕਾਰ ਹੋਈ। ਇਸ ਦੀ ਚੀਨੀ ਵਿਚ ਅਨੁਵਾਦ (317-420 ਈਸਵੀ) ਦੇ ਵਿਚਕਾਰ ਹੋਇਆ। ਚੀਨੀ ਅਨੁਵਾਦ ਵਿਚ ਸਤ ਦੀ ਥਾਂ ਤੇ ਤਿੰਨ ਅਧਿਆਇ ਹਨ। ਸਾਹਿਤਿਕ ਅਤੇ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਇਹ ਅਮੁੱਲ ਰਚਨਾ ਹੈ। ਪੰਜਵੀਂ ਸਦੀ ਵਿਚ ਬੁਧ ਘੋਸ਼ ਨੇ ਇਸ ਨੂੰ ਪ੍ਰਮਾਣੀਕ ਰਚਨਾ ਮੰਨਿਆ। ਇਹ ਪਾਲੀ ਵਾਰਤਕ ਦਾ ਵਧੀਆ ਨਮੂਨਾ ਹੈ।

ਮਹਾਰਾਜ ਮਿਲਿੰਦਾ ਤੇ ਨਾਗਸੇਨ ਦੀ ਵਾਰਤਾਲਾਪ ਪਾਲੀ ਜਾਂ ਸੰਸਕ੍ਰਿਤ ਵਿਚ ਹੋ ਸਕਦੀ ਹੈ। ਸੰਸਕ੍ਰਿਤ ਤੋਂ ਵਧ ਕੇ ਅਨੁਮਾਨ ਪਾਲੀ ਵਿਚ ਕੀਤਾ ਜਾ ਸਕਦਾ ਹੈ ਕਿਉਂ ਜੋ ਮਨਾਂਦਰ ਕਾਬੁਲ ਦੇ ਇਲਾਕੇ ਦਾ ਸੀ। ਇਸ ਲਈ ਸੰਸਕ੍ਰਿਤ ਤੋਂ ਵਧ ਕੇ ਪਾਲੀ ਵਿਚ ਉਸ ਦੀ ਯੋਗਿਤਾ ਅਧਿਕ ਹੋ ਸਕਦੀ ਹੈ। ਇਸ ਸੰਮਵਾਦ ਦੀ ਚਰਚਾ ਬਹੁਤ ਫੈਲੀ ਹੋਈ ਹੋਵੇਗੀ। ਅਤੇ ਜਿਨ੍ਹਾਂ ਵਿਚਾਰਾਂ ਰਾਹੀਂ ਮਹਾਰਾਜ ਦਾ ਧਰਮ ਪਰਿਵਰਤਨ ਹੋਇਆ ਉਨ੍ਹਾਂ ਦੇ ਪ੍ਰਚਾਰ ਲਈ ਪਾਲੀ ਮਾਧਿਅਮ ਅਧਿਕ ਉਪਯੋਗੀ ਹੋ ਸਕਦੀ ਸੀ। ਇਸ ਲਈ ਅਨੁਮਾਨ ਹੈ ਕਿ ਇਹਦੀ ਰਚਨਾ ਪਹਿਲਾਂ ਪੰਜਾਬ ਵਿਚ ਪਾਲੀ ਵਿਚ ਹੋਈ ਫੇਰ ਇਸ ਨੂੰ ਤਿੰਨ ਤੋਂ ਵਧ ਕੇ

ਸਤ ਅਧਿਆਇਆਂ ਵਿਚ ਕਿਸੇ ਹੋਰ ਨੇ ਨਾਗਸੇਨ ਦੇ ਬਾਅਦ ਕਰ ਦਿੱਤਾ ਹੋਣੈ। ਇਸ ਤੋਂ ਇਲਾਵਾ ਵੇਸਤ ਤੇ ਸੁਮੇਧ ਦੀਆਂ ਕਹਾਣੀਆਂ ਤਾਂ ਬਹੁਤ ਹੀ ਪ੍ਰਸਿਧ ਹਨ। ਇਨ੍ਹਾਂ ਵਿਚੋਂ ਕੁਝ ਕੁ ਕਹਾਣੀਆਂ ਦੇ ਦ੍ਰਿਸ਼ ਤੇ ਪਾਤਰ ਪੰਜਾਬੀ ਹਨ। ਐਚ. ਟੀ. ਫ੍ਰਾਂਸਿਸ ਤੇ ਈ. ਜੇ. ਥਾਮਸ ਦੇ ਜਾਤਕ ਸੰਗ੍ਰਹਿ ਵਿਚ 542 ਵਿਚੋਂ ਵਿਚੋਂ 114 ਹਨ। ਪੰਧਰਾ ਵਿਚ ਟੈਕਸਿਲਾ ਦਾ ਉਲੇਖ ਆਂਦਾ ਹੈ ਅਤੇ ਇਕ ਰਾਜ ਸਿਵੀ ਦੀ ਕਹਾਣੀ ਪੰਜਾਬ ਨਾਲ ਸੰਬੰਧ ਰਖਦੀ ਹੈ। ਸਿਵਾਇ ਬਨਾਰਸ ਦੇ ਇਤਨੀ ਬਾਰ ਉਲੇਖ ਕਿਸੇ ਹੋਰ ਥਾਂ ਦਾ ਨਹੀਂ ਆਂਦਾ। ਪਾਲੀ ਦੀ ਤੀਜੀ ਰਚਨਾ ਜੋ ਪੰਜਾਬ ਨਾਲ ਸੰਬੰਧ ਰਖਦੀ ਹੈ ਉਹ ਥੇਰੀ ਗਾਥਾ ਹੈ ਜੋ 522 ਪਾਲੀ ਛੰਦਾਂ ਦਾ ਸੰਗ੍ਰਿਹ ਹੈ। ਇਸ ਵਿਚ ਬੁਧ ਭਿਖੂਣੀਆਂ ਦੀਆਂ 73 ਕਵਿਤਾਵਾਂ ਹਨ ਜਿਸ ਤਰ੍ਹਾਂ ਕਿ 107 ਕਵਿਤਾਵਾਂ ਥੇਰ ਗਾਥਾ ਦੇ, 1,276 ਛੰਦਾਂ ਵਿਚ ਹਨ। ਇਹ ਖ਼ੁਦਾ ਕਾ ਨਿਕਾਇਆ ਦੇ ਪੰਦਰ੍ਹਾਂ ਵਿਚੋਂ ਦੋ ਅੰਗ ਹਨ। ਇਨ੍ਹਾਂ ਭਿਖੂਣੀਆਂ ਵਿਚੋਂ ਦੋ ਪੰਜਾਬਣਾਂ ਸਿਆਲਕੋਟ ਦੀਆਂ ਹਨ। ਇਕ ਥੇਮਾ ਰਾਜ ਕੰਨਿਆ ਬਿੰਬਸਾਰ ਦੀ ਰਾਣੀ ਸੀ। ਦੂਜੀ ਭੱਦਰਾ ਕਾਪਿਲਾਇਨ ਬਰਾਹਮਣ ਦੀ ਲੜਕੀ ਸੀ ਅਤੇ ਮਹਾ ਕਸ਼ਿਅਪ ਦੀ ਵਹੁਟੀ—ਦੋਵੇਂ ਬਾਲ ਕਟਾ ਕੇ ਬੁਧ ਧਰਮੀ ਹੋ ਗਈਆਂ।

ਪੰਜਾਬ ਦੀ ਵੈਦਿਕ ਸਾਹਿਤਿਕ ਪਰੰਪਰਾ ਦਾ ਮੁਢ ਰਿਗ ਵੇਦ ਦੀ ਰਚਨਾ ਤੋਂ ਹੋਇਆ ਕਿਹਾ ਜਾਂਦਾ ਹੈ। ਇਹ ਰਚਨਾ 1200-1000 ਪੂਰਵ ਈਸਵੀ ਵਿਚ ਹੋਈ ਜਾਪਦੀ ਹੈ।

ਪਾਣਨੀ (500-400 ਪੂਰਵ ਈਸਵੀ) ਨੇ ਆਪਣੇ ਸਮੇਂ ਦੀ ਲੋਕਿਕ ਸੰਸਕ੍ਰਿਤ ਦੀ ਜੋ ਉਦੀਚੀ ਨਾਂ ਨਾਲ ਪ੍ਰਸਿਧ ਸੀ, ਵਿਆਕਰਨ ਲਿਖੀ। ਉਹ ਸ਼ਾਲਾਤੂਰ ਗ੍ਰਾਮ ਦਾ ਨਿਵਾਸੀ ਸੀ, ਜੋ ਕਾਬੁਲ ਤੇ ਸਿੰਧ ਨਦੀਆਂ ਦੇ ਸੰਗਮ ਦੇ ਪਾਸ ਸੀ। ਉਸ ਨੇ ਉਚੇਰੀ ਵਿਦਿਆ ਤਕਸ਼ਿਲਾ (ਟੈਕਸਲਾ) ਵਿਚ ਪਾਈ ਅਤੇ ਪਾਟਲੀ ਪੁਤਰ ਤੋਂ, ਜੋ ਉਨ੍ਹਾਂ ਦਿਨਾਂ ਵਿਚ ਸਾਸਤ੍ਰਕਾਰਾਂ ਦੀ ਪਰੀਖਿਆ ਦਾ ਕੇਂਦਰ ਬਣ ਗਿਆ ਸੀ, ਆਪਣੀ ਵਿਆਕਰਣ ਅਸ਼ਟਾ-ਧਿਆਈ ਪਾਸ ਕਰਾਈ। ਨੰਦ ਵੰਸ਼ ਦਾ ਸਮਰਾਟ ਨੰਦ ਉਸ ਦਾ ਇਸ ਰਚਨਾ ਦੇ ਕਾਰਨ ਪ੍ਰਤੀਪਾਲਕ ਹੋ ਗਿਆ ਅਤੇ ਆਪਣੀ ਰਾਜ ਸਭਾ ਵਿਚ ਇਸ ਸੰਸਕ੍ਰਿਤ ਦੀ ਅਦੁਤੀ ਰਚਨਾ ਨੂੰ ਪ੍ਰਵਾਨ ਕੀਤਾ। ਪਾਣਨੀ ਦਾ ਪ੍ਰਦੇਸ਼ ਸ਼ੁਧ ਸੰਸਕ੍ਰਿਤ ਦਾ ਕੇਂਦਰ ਮੰਨਿਆ ਗਿਆ।

ਪੰਜਾਬ ਵਿਚ ਇਸ ਤਰ੍ਹਾਂ ਦੋ ਪ੍ਰਮਾਣਿਕ ਸਾਹਿਤਿਕ ਪਰੰਪਰਾਵਾਂ ਚਲਦੀਆਂ ਰਹੀਆਂ। ਇਕ ਸੰਸਕ੍ਰਿਤ ਦੀ ਤੇ ਦੂਜੀ ਪਾਲੀ ਦੀ। ਪਾਲੀ ਆਮ ਜਨਤਾ ਦੇ ਵਧੇਰੇ ਨੇੜੇ ਸੀ। ਬੋਧੀਆਂ ਨੇ ਆਪਣੇ ਮਠ ਬਣਾਏ। ਆਮ ਲੋਕਾਂ ਨਾਲ ਸੰਪਰਕ ਬਣਾਈ ਰਖਿਆ। ਉਨ੍ਹਾਂ ਲਈ ਪਾਠਸ਼ਾਲਾ ਖੋਲ੍ਹੀਆਂ। ਇਸ ਤਰ੍ਹਾਂ ਪਾਲੀ ਦਾ ਪ੍ਰਚਾਰ ਸਿਖਿਆ ਰਾਹੀਂ ਬਹੁਤ ਹੋਇਆ। ਕਿਹਾ ਜਾਂਦਾ ਹੈ ਕਿ ਟੈਕਸਿਲਾ ਵਿਚ ਸਿਖਿਆ ਦੇ, ਸੰਸਕ੍ਰਿਤ ਤੇ ਪਾਲੀ, ਦੋ ਮਾਧਿਅਮ ਸਨ। ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਵਿਚਕਾਰਲੇ

ਤੱਲ ਤੇ ਪਾਲੀ ਦਾ ਪ੍ਰਚਾਰ ਕਾਫ਼ੀ ਵਧ ਗਿਆ। ਅਰਥਾਤ ਕੇਵਲ ਬ੍ਰਾਹਮਣ ਹੀ ਵਿਦਿਆਰਥੀ ਨਹੀਂ ਸਨ ਦੂਜੀਆਂ ਸ਼੍ਰੇਣੀਆਂ ਦੇ ਲੋਕ ਜੋ ਬੁਧ ਧਰਮ ਨਾਲ ਸ਼ਰਧਾ ਰਖਦੇ ਸਨ, ਪਾਲੀ ਦੇ ਵਿਦਵਾਨ ਹੁੰਦੇ ਸਨ । ਇਨ੍ਹਾਂ ਪਾਲੀ ਦੇ ਵਿਦਵਾਨਾ ਤੇ ਵਿਦਿ- ਆਰਥੀਆਂ ਰਾਹੀਂ ਜਿਸ ਤਰ੍ਹਾਂ ਬੁਧ ਧਰਮ ਦੇ ਪ੍ਰਚਾਰਕਾਂ ਤੇ ਭਿਖੂਆਂ ਰਾਹੀਂ ਨਵੇਂ ਸ਼ਬਦਾਂ ਦਾ ਭੰਡਾਰ ਆਮ ਲੋਕਾਂ ਦੀ ਸ਼ਬਦਾਵਲੀ ਵਿਚ ਹੌਲੇ ਹੌਲੇ ਪ੍ਰਵੇਸ਼ ਕਰ ਆਇਆ ਜਿਸ ਤਰ੍ਹਾਂ ਕਿ ਪਾਣੀ ਜ਼ਮੀਨ ਦੇ ਇਕ ਉੱਚੇ ਤਲ ਤੋਂ ਦੂਜੇ ਥਲਵੇਂ ਤਲ ਤਕ ਸਰਕ ਜਾਂ ਨਿਤਰ ਆਂਦਾ ਹੈ—ਇਸ ਤਰ੍ਹਾਂ ਵਿਚਾਰ ਤੇ ਵਿਚਾਰਾਂ ਦੇ ਸ਼ਬਦ ਇਕ ਤਲ ਤੋਂ ਦੂਜੇ ਤਲ ਤਕ ਹੌਲੇ ਹੌਲੇ ਅਵਸਥਾ ਦੇ ਅਨੁਸਾਰ ਜਾਂ ਮੌਕੇ ਮੌਕੇ ਤੇ ਨਵਿਆਂ ਸਿੱਕਿਆਂ ਵਾਂਗ ਆਮ ਲੋਕਾਂ ਦੀ ਵਰਤੋਂ ਵਿਚ ਆ ਜਾਂਦੇ ਹਨ। ਇਸ ਤਰ੍ਹਾਂ ਪਾਲੀ ਦੇ ਸ਼ਬਦ ਆਮ ਪੰਜਾਬੀ ਵਿਚ ਦਾਖ਼ਲ ਤੇ ਪ੍ਰਚਲਿਤ ਹੋ ਗਏ; ਕਈ ਸ਼ਬਦ ਤਾਂ ਹੁਣ ਤਕ ਵੀ ਆਮ ਵਰਤੋਂ ਵਿਚ ਮਿਲਦੇ ਹਨ । ਕਈ ਲੁਕੇ ਲੁਕੇ ਭੇਸ ਵਟਾਈ ਮਿਲਦੇ ਹਨ ਅਤੇ ਕਈ ਤਾਂ ਉਰਦੂ ਦੇ ਵਿਆਪਕ ਅਨੁਸ਼ਾਸਨ ਨਾਲ ਮੁਕਾਬਲਾ ਨਾ ਕਰ ਸਕਣ ਦੇ ਕਾਰਣ ਅਣਗਹਿਲੀ ਵਿਚ ਪਿਛੇ ਹਟਾਏ ਗਏ ਅਤੇ ਹੌਲੇ ਹੌਲੇ ਲੋਪ ਹੋ ਗਏ।

ਸੰਸਕ੍ਰਿਤ ਦੇ ਕੁਝ ਤਦਭਵ ਰੂਪ ਸਾਡੇ ਤਕ ਪਾਲੀ ਰਾਹੀਂ ਆਏ :

(ਕ) ਉਦਾਹਰਣ ਦੇ ਤੌਰ ਤੇ ਸੰਸਕ੍ਰਿਤ ਦੇ 'ਸ਼' ਨੂੰ 'ਸ' ਕਸ਼ ਨੂੰ 'ਖ' 'ਸਤ' ਤੇ 'ਸਥ' ਨੂੰ 'ਥ' 'ਰਿ' ਨੂੰ 'ਰ' 'ਦਯ' ਨੂੰ 'ਜ' ਨੂੰ 'ਝ' ਆਦਿ ਦੀਆਂ ਤਬਦੀਲੀਆਂ ਪਾਲੀ ਦੀਆਂ ਪੰਜਾਬੀ ਨੂੰ ਦੇਣ ਹਨ ।

(ਖ) ਦੂਜੇ ਉਦਾਹਰਨ ਦੇ ਤੌਰ ਤੇ ਅਗੇ ਦਿੱਤੇ ਹੋਏ ਕੁਝ ਕੁ ਸ਼ਬਦ ਪਾਲੀ ਰੂਪ ਹਨ ਜੋ ਇਨ ਬਿਨ ਪੰਜਾਬੀ ਵਿਚ ਪ੍ਰਚਲਿਤ ਹਨ। ਇਨ੍ਹਾਂ ਤੋਂ ਛੁਟ ਹੋਰ ਸ੍ਰੇਣੀ ਵੰਡਾਂ ਵਿਚ ਦਿਤੇ ਗਏ ਹਨ ।

(੧) ਅਕ, ਅਧ, ਇੰਦ, ਕਪੂਰ, ਕਨ, ਕੰਮ, ਕਪਾਸ, ਮੱਧ, ਨਿਗੁਣ, ਨਿਰਤ, ਪੁਤ, ਮਿਤ, ਕਤਰ, ਗੋਤ, ਚੰਮ ।

(੨) ਉੱਤਰ, ਪੂਜ, ਭਰ, ਤਤ, ਤੁਮ, ਕੱਛਾ, ਅਟਕ, ਅੱਗ, ਅਗੇ, ਅਘ, ਅੰਜਨ, ਅੰਬ, ਉਲਾਰ, ਉਨ, ਕਤ, ਕੰਤ, ਖੇਲ, ਜਲਨ, ਜਾਤਕ, ਜੇਠਾ, ਜੋਤੀ, ਠਾਣਾ, ਤਾੜੀ, ਤਿਰਛਾ, ਤ੍ਰਿਖਾ, ਤੇਜ, ਤੇਲੀ ।

(੩) ਕੁਸਲ, ਕਲਸ, ਕੇਸ, ਕੋਸ, ਠਾਸ, ਸਾਲਾ, ਸੀਲ, ਸੀਤ, ਸੀਤਲ ।

(੪) ਅਛਰਾ, ਛੁਰੀ, ਮਛੀ, ਮਛਰ, ਵੱਛਾ ।

(੫) ਅਜ, ਪਜ, ਵਜ, ਸਜ, ਗਿਝ, ਬਝ, ਬੁਝ, ਨਿਝਟ, ਸੰਝਾ।

(੬) ਨਠ, ਰੁਠ, ਅੰਗੂਠਾ, ਇੱਠਾ ।

(੭) ਥਣ, ਥੰਭਾ, ਪਲਥ, ਹਥ, ਥਿਤੀ, ਥਾਨ, ਥਪਨ, ਥਲ, ਥਾਲੀ ।

(੮) ਅੱਖ, ਅੱਖਰ, ਪਰੀਖਾ, ਮੋਖ, ਪਖ, ਪੇਖ, ਭਿਖਾ, ਮੱਖ, ਮੱਖਣ, ਰਖ, ਲਖ, ਲਖਣ ।

ਬੁਧ ਧਰਮ ਦੇ ਪ੍ਰਚਾਰਕ ਬਿਹਾਰ ਤੇ ਉੱਤਰ ਪ੍ਰਦੇਸ਼ ਦੇ ਰਹਿਣ ਵਾਲੇ ਸਨ । ਵਿਹ ਉਜੈਨ ਜਾਂ ਗੁਜਰਾਤ ਦੇ ਨਹੀਂ ਸਨ । ਥੇਰੀ ਗਾਥਾ ਤੋਂ ਇਹ ਪਤਾ ਲੱਗਦਾ ਹੈ ਕਿ ਪੰਜਾਬੀਆਂ ਦੇ ਸੰਬੰਧ ਹੋਰ ਪ੍ਰਦੇਸ਼ਾਂ ਨਾਲ ਪ੍ਰਾਚੀਨ ਯੁੱਗਾਂ ਤੋਂ ਚਲਦੇ ਆਏ ਸਨ । ਰਾਮਾਇਣ ਦਸਦੀ ਹੈ ਕਿ ਰਾਜਾ ਦਸ਼ਰਥ ਦੀ ਰਾਣੀ ਕੈਕਈ ਪੰਜਾਬਣ ਸੀ ਅਤੇ ਜਦ ਰਾਮ ਨੂੰ ਉਸ ਨੇ ਬਨਬਾਸ ਦਿਵਾਇਆ ਤਦ ਭਰਤ ਆਪਣੇ ਨਾਨਕੇ ਦਵਾਬੇ ਰਚ ਵਲ ਆਇਆ ਹੋਇਆ ਸੀ । ਉਸ ਨੂੰ ਵਾਪਸ ਲੈ ਆਉਣ ਲਈ ਇਕ ਵਿਸ਼ੇਸ਼ ਰੱਥ ਭੇਜਿਆ ਗਿਆ ਸੀ ਜੋ ਇਕ ਸਪਤਾਹ ਵਿਚ ਜੇਹਲਮ ਜਿਹੇ ਨਗਰ ਪੁਜ ਗਿਆ ਸੀ । ਬੁਧ ਦਾ ਸਮਕਾਲੀ ਮਗਧ ਦੇਸ਼ ਦਾ ਰਾਜਾ ਬਿੰਬੀਸਾਰ ਸੀ । ਉਸ ਦੀ ਇਕ ਅਤੀ ਸੁੰਦਰ ਰਾਣੀ ਪੰਜਾਬਣ ਸੀ ਜਿਸ ਦਾ ਨਾਂ ਖੇਮਾ ਸੀ । ਇਹ ਸਿਆਲਕੋਟ ਦੇ ਰਾਜੇ ਦੀ ਕੁਮਾਰੀ ਸੀ ।

ਬੋਧੀਆਂ ਦੇ ਪੰਜਾਬੀਆਂ ਨਾਲ ਸੰਪਰਕ ਦਾ ਤੀਜਾ ਪਰਿਣਾਮ ਪੈਸ਼ਾਚੀ ਦਾ ਅੰਸ਼ ਹੈ, ਜੋ ਪਾਲੀ ਤੇ ਪੰਜਾਬੀ ਵਿਚ ਪਾਇਆ ਜਾਂਦਾ ਹੈ । ਪੰਜਾਬੀ ਵਿਚ ਕਈ ਅਜੇਹੇ ਸ਼ਬਦ ਹਨ ਜੋ ਪਾਲੀ ਵਿਚ ਤਾਂ ਹਨ ਪਰ ਸੰਸਕ੍ਰਿਤ ਵਿਚ ਨਹੀਂ । ਕੁਝ ਅਜੇਹੇ ਵੀ ਹਨ ਜੋ ਪਾਲੀ ਵਿਚ ਵੀ ਨਹੀਂ ਅਤੇ ਜਿਨ੍ਹਾਂ ਦਾ ਹੋਰ ਬੋਲੀਆਂ ਵਿਚ ਅਜੇ ਤਕ ਕੋਈ ਨਿਸ਼ਾਨ ਨਹੀਂ ਲਭਿਆ । ਅਜਿਹੇ ਸ਼ਬਦ ਅਸਲੀ ਵਸਨੀਕਾਂ ਦੀ ਦੇਣ ਲਗਦੇ ਹਨ । ਚੂੰਕਿ ਬੋਧੀਆਂ ਨੇ ਅਸਲੀ ਵਸਨੀਕਾਂ ਵਿਚ ਵੀ ਆਪਣੇ ਧਰਮ ਦਾ ਪ੍ਰਚਾਰ ਕੀਤਾ ਇਸ ਲਈ ਇਹ ਬੜੀ ਸੁਭਾਵਕ ਗੱਲ ਹੈ ਕਿ ਪੈਸ਼ਾਚੀ ਦੇ ਕੁਝ ਸ਼ਬਦ ਸੰਸਕ੍ਰਿਤ ਵਾਂਗ ਮਾਗਧੀ ਵਿਚ ਆ ਗਏ ਅਤੇ ਮਾਗਧੀ ਜਾਂ ਪਾਲੀ ਦੇ ਪੈਸ਼ਾਚੀ ਵਿਚ ਪ੍ਰਚਲਿਤ ਹੋ ਗਏ । ਜਿਸ ਤਰ੍ਹਾਂ ਕਿ 'ਪਾਨੀ', 'ਪੱਕਾ', 'ਚਟਨੀ', 'ਕਰੀ' (ਕੜ੍ਹੀ) ਆਦਿ ਸ਼ਬਦ ਅੰਗਰੇਜ਼ੀ ਵਿਚ ਪ੍ਰਵੇਸ਼ ਕਰ ਗਏ ਹਨ । ਫੇਰ ਜਦ ਬੋਧੀਆਂ ਨੇ ਆਮ ਜਨਤਾ ਦੇ ਬੱਚਿਆਂ ਨੂੰ ਆਪਣੇ ਵਿਹਾਰਾਂ ਵਿਚ ਪੜ੍ਹਾਉਣਾ ਸਵੀਕਾਰ ਕਰ ਲੀਤਾ ਅਤੇ ਕਈਆਂ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਵਾਇਆ । ਇਸ ਤਰ੍ਹਾਂ ਨਵਾਂ ਪੰਜਾਬੀਆਂ ਦਾ ਪੂਰ ਪਾਲੀ ਪੜ੍ਹਨ ਲਗ ਪਿਆ । ਇਨ੍ਹਾਂ ਦੀ ਬੋਲੀ ਵਿਚ ਪਾਲੀ ਦੇ ਸ਼ਬਦ ਆ ਗਏ ਅਤੇ ਉਨ੍ਹਾਂ ਦੀ ਰਾਹੀਂ ਇਹ ਸ਼ਬਦ ਉਸ ਤਲ ਦੇ ਲੋਕਾਂ ਵਿਚ ਫੈਲ ਗਏ ।

ਇਹ ਪੰਨਾ 57 ਹੈ

## ਪਾਲੀ ਤੇ ਪੰਜਾਬੀ

| ਪਾਲੀ | ਪੰਜਾਬੀ | ਪਾਲੀ | ਪੰਜਾਬੀ |
|---|---|---|---|
| ਅੰਗਨ | ਆਂਗਨ | ਪੰਜਰ | ਪਿੰਜਰਾ |
| ਅਛ | ਅੱਛਾ | ਭੁਸ | ਭੂਸਾ |
| ਅੰਡ | ਆਂਡਾ | ਫਾਲ | ਫਾਲਾ |
| ਅੰਧ | ਅੰਧਾ | ਬ੍ਰਹਮ | ਬ੍ਰਹਮਾ |
| ਆਵਾਸ | ਆਵਾਸਾ | ਭੰਡ | ਭਾਂਡਾ |
| ਉਪਾਸਨ | ਉਪਾਸਨਾ | ਮਤ | ਮਤ, ਮੱਤਾ |
| ਕਰੁਣਾ | ਕਰੁਣਾ | ਮੰਦ | ਮੰਦਾ |
| ਕਾਣ | ਕਾਣ, ਕਾਣਾ | ਮਨਸ | (ਭਲਾ) ਮਾਨਸ, ਮਨਸਾ |
| ਕਹਅਾਂ | ਕਹਾਂ (ਉ) | ਮਮਤ | ਮਮਤਾ |
| ਕੂਪ | ਕੁੱਪਾ | ਨਖ | ਨਾਖੁਨ |
| ਖੀਲ | ਕਿੱਲਾ | ਨਾਦ | ਨਾਗ |
| ਘਨ | ਘਣਾ | ਮਾਤੁਲ | ਮਾਮਾ |
| ਛਕ | ਛੱਕਾ | ਮਾਨੁਸ | ਮਾਨੁਸਾ |
| ਤੱਤ | ਤੱਤਾ | ਮਾਸ | ਮਾਸਾ |
| ਤਕਲ | ਤਕਲਾ | ਯਾਨਕ | ਯੱਕਾ |
| ਦੰਡ | ਡੰਡਾ | ਰਧਿਤ | ਰਿੱਧਾ |
| ਦੱਤ | ਦੱਤਾ, ਦਿਤਾ | ਰੁਨ | ਰੁੰਨਾ |
| ਧੋਤ | ਧੋਤਾ | ਲੇਪ | ਲੇਪਾ |
| ਨੰਗ | ਨੰਗਾ | ਲੋਲ | ਲੋਲਾ |
| ਪੂਰ | ਪੂਰਾ | ਲੋਹ | ਲੋਹਾ |
| ਪੰਜਲਿ | ਪੰਜਾ | ਲੰਬ | ਲੰਬਾ |
| ਪੱਕ | ਪੱਕਾ | ਵੰਦਨ | ਵੰਦਨਾ |
| ਪਟੰਗ | ਪਤੰਗਾ | ਵੰਸ਼ | ਬਾਂਸ |
| ਪਨ | ਪੱਨਾ | ਬੁਢ | ਬੁਢਾ |
| ਪਟਕ | ਪਟਕਾ | ਸੂਰ | ਸੂਰਾ |
| ਪਰ | ਪਰਾਇਆ | ਥਲ | ਥੱਲਾ |
| ਪਰਿਵਾਸ | ਭਰਵਾਸਾ | ਸੀਸ | ਸੀਸਾ |

| ਪਾਲ਼ੀ | ਪੰਜਾਬੀ | ਪਾਲ਼ੀ | ਪੰਜਾਬੀ |
|---|---|---|---|
| ਸੁਤ | ਸੁੱਤਾ | ਪਸਾਰਣ | ਪਸਰਣ |
| ਹਾਸ | ਹਾਸਾ | ਭਾਂਡ | ਭੰਡ |
| ਸੁਮਨਾ | ਸੁਮਨ | ਮਾਲਾ | ਮਾਲ |
| ਨਵ | ਨਵਾਂ | ਨਾਸਾ | ਨਾਸ |
| ਅੰਬ | ਅੰਬ | ਲਾਖਾ | ਲਾਖ |
| ਉੱਤਰ | ਉੱਤਰ | ਵਿਸਾਖਾ | ਵਿਸਾਖ (ਬਿਸਾਖ) |
| ਆਰੋਗ | ਅਰੋਗ | ਸੰਤ | ਸੰਤ |
| ਕਦਾ, ਤਦਾ, ਯਦਾ | ਕਦ, ਤਦ, ਜਦ | ਯਾਗ | ਯਗ |
| ਕੰਤ | ਕੰਤ | ਸਿਲਾ | ਸਿਲ |
| ਕਸ਼ਮੀਰ | ਕਸ਼ਮੀਰ | ਸਾਮਾਕ | ਸਾਂਵਕ |
| ਛਾਯਾ | ਛਾਂ | ਸਾਣ | ਸਣ |
| ਜਪ | ਜੱਪ | ਸਨਾ | ਸਨ |
| ਜੰਘ | ਜੰਘ | ਨੀਲ | ਨੀਲ |
| ਧਾਰਾ | ਧਾਰ | ਨੰਗਲ | ਨੰਗਲ (ਨਗਲਾ) |
| ਪਾਤਾਲ਼ | ਪਤਾਲ | ਅਗਿ | ਅਗ |
| ਪੀੜਾ | ਪੀੜ | ਅੰਜਨ | ਅੰਜਨ |

ਪਾਲ਼ੀ ਵਿਚ ਸੰਸਕ੍ਰਿਤ ਦਾ ਨਾ 'श' ਹੈ ਨਾ 'ष'। ਇਸ ਵਿਚ ਕੇਵਲ 'ਸ' ਹੈ ਇਸ ਕਾਰਣ ਸੰਸਕ੍ਰਿਤ ਦੇ ਕਈ ਸ਼ਬਦ ਪਾਲ਼ੀ 'श' ਜਾਂ 'ष' ਬਿਨਾਂ ਹਨ। ਅਤੇ ਇਸੇ 'ਸ' ਰੂਪ ਵਿਚ ਪੰਜਾਬੀ ਵਿਚ ਉਹ ਆ ਗਏ ਹਨ। 'ਸ਼' ਵਾਲੇ ਵੀ ਸੰਸਕ੍ਰਿਤ ਦੇ ਪ੍ਰਭਾਵ ਨਾਲ ਚਾਲੂ ਹਨ :

| ਪਾਲ਼ੀ | ਪੰਜਾਬੀ | ਪਾਲ਼ੀ | ਪੰਜਾਬੀ |
|---|---|---|---|
| ਆਦੇਸ | ਆਦੇਸ | ਕੇਸ | ਕੇਸ |
| ਉਪਦੇਸ | ਉਪਦੇਸ | ਦੇਸ | ਦੇਸ |
| ਕਾਸਿ | ਕਾਂਸੀ (ਕਾਸ਼ੀ) | ਦੰਸ | ਦੰਸ (ਦੰਸ਼) |
| ਕੁਸਲ | ਕੁਸਲ | ਨਸਨ | ਨਸਣ (ਨਠਣ) |
| ਕਲਸ | ਕਲਸ | ਨਾਸ | ਨਾਸ |

| ਪਾਲੀ | ਪੰਜਾਬੀ | ਪਾਲੀ | ਪੰਜਾਬੀ |
|---|---|---|---|
| ਨਿਰਦੇਸ | ਨਿਰਦੇਸ | ਸਸੂ | ਸਸ |
| ਨਿਰਾਸ | ਨਿਰਾਸ | ਸਾਮਾਕ | ਸਾਂਵਕ |
| ਪਸੂ | ਪਸੂ | ਨਿਸਾ | ਨਿਸ਼ਾ) |
| ਪੋਸ | ਪੋਸ | ਲੇਪਨ | ਲੇਪਣ |
| ਭਾਸਾ | ਭਾਸਾ | ਲਿਖਨ | ਲਿਖਣ |
| ਸਰ | ਸਰ (ਕੰਡਾ) | ਕੰਪਨਿ | ਕੰਬਣ |
| ਸਿਰਿ | ਸਿਰੀ | ਘਨ | ਘਣਾ, ਘਨਾ (ੳੂ) |
| ਸਰੀਰ | ਸਰੀਰ | ਲਗਤਿ | ਲਗਣ |
| ਸਲੋਕ | ਸਲੋਕ (ਸ਼ਲੋਕ) | ਘਨ | ਘਣਾਂ |
| ਸਾਲਾ | (ਧਰਮ) ਸਾਲਾ | ਥਨ | ਥਣ |
| ਸੰਤਿ | ਸੰਤੀ | ਨਵਕ | ਨਿਆਣਾਂ |
| ਸਿਵ | ਸਿਵ (ਸ਼ਿਵ) | ਦੋਨ | ਡੋਣਾ |
| ਸਿਖਰ | ਸਿਖਰ | ਵਧਨ | ਵਧਣ |
| ਸ਼ਿਸ਼ਟ | ਸ਼ਿਸ਼, ਸਿਖ | ਪਧਾਨ | ਪਧਾਣ |
| ਸੀਤ | ਸੀਤ | ਧੋਣ | ਧੋਣਾ, ਧੋਪਣਾ |
| ਸੀਤਲ | ਸੀਤਲ | ਨਨੰਦਾ | ਨਨਾਣ |
| ਸੁਚਿ | ਸੁਚ | ਨਿੰਦਤਿ, ਨਿੰਦਨ | ਨਿੰਦਣ |
| ਸਸਿਨ | ਸਸੀ | ਨਸਨ | ਨਸਣ |
| ਸੁਧ, ਸੋਧ | ਸੁਧ (ਸ਼ੁਧ) | ਮਾਣਨ | ਮਾਣਨ |
| ਸੋਭਾ | ਸੋਭਾ | ਸਮਾਨਨਾ | ਸਮਾਨਣਾ |
| ਸ਼ੰਕਾ | ਸੰਕਾ | ਮਨਨਾ | ਮਨਣਾ |
| ਰੋਸ | ਰੋਸ | ਤਾਨ | ਤਾਣ |
| ਵਸ | ਵਸ | ਜਪਨ | ਜਪਣ |
| ਵਿਨਾਸ | ਵਿਣਾਸ | ਸਪਿਨਿ | ਸਪਣੀ |
| ਵਿਸ | ਵਿਸ | ਪੁਛਨ | ਪੁਛਣ |
| ਵੇਸ | ਵੇਸ | ਬੁਝਤਿ, ਬੁਝਨ | ਬੁਝਣ |
| ਸਰਣ | ਸਰਣ (ਸ਼ਰਨ) | ਰਟਤਿ | ਰਟਣ |
| ਸਣ | ਸਣ | ਰੁਨ, ਰੋਣ | ਰੁਨ, ਰੋਣਾ |
| ਸੁਸਿ | ਸੁਸ | ਵਟਨਾ | ਵਟਣਾ |

| ਪਾਲੀ | ਪੰਜਾਬੀ | ਪਾਲੀ | ਪੰਜਾਬੀ |
|---|---|---|---|
| ਵਿਨਾਂਤ | ਬੁਣਨਾ | ਹਾਸਨੀਯਾ | ਹਸਾਣਾ ਹਸਾਉਣਾ |
| ਜਲਨ | ਜਲਣ | ਸਣ | ਸਣ) |
| ਵਿਨਾਸ | ਵਿਣਾਸ | ਹਨੁ | ਹਣੂ |

ਸੰਸਕ੍ਰਿਤ ਦੇ ਕਈਆਂ ਸ਼ਬਦਾਂ ਵਿਚ ਕਿਸੇ ਅੱਖਰ ਦੇ ਉਪਰ 'ਰ' ਆਉਂਦਾ ਹੈ, ਜਿਸ ਨਾਲ ਮਿਲ ਕੇ ਇਹ ਸੰਯੁਕਤ ਅੱਖਰ ਬਣਦਾ ਹੈ । ਪਾਲੀ ਤੇ ਪੰਜਾਬੀ ਵਿਚ ਇਸ ਦਾ ਲੋਪ ਹੋ ਜਾਂਦਾ ਹੈ ਅਤੇ ਥਲਵਾਂ ਅੱਖਰ ਅਕਸਰ ਦੁਗਣਾ ਹੋ ਜਾਂਦਾ ਹੈ । ਇਸ ਪ੍ਰਕ੍ਰਿਆ ਨੂੰ (Association) ਕਹਿੰਦੇ ਹਨ ।

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਅਰਕ | ਅੱਕ | ਅਕ |
| ਅਰਘ | ਅਘ | ਅਘ |
| ਅਰਧ | ਅੱਧ | ਅੱਧ |
| ਉਰਣ | ਉੱਨ | ਉੱਨ |
| ਕਰਕਾ | ਕੱਕਾ | ਕੱਕਾ |
| ਕਰਪੂਰ | ਕਪੂਰ | ਕਪੂਰ |
| ਕਰਣ | ਕੰਨ | ਕੰਨ |
| ਕਰਮ | ਕੰਮ | ਕੰਮ |
| ਚਰਮਨ | ਚੰਮ | ਚੰਮ |
| ਕਰਮਕਾਰ | ਕਮਾਰ | ਕੁਮ੍ਹਾਰ |
| ਵਰਤਿ | ਵੱਟਿ | ਵਟ |
| ਕਰਪਾਸ | ਕਪਾਸ | ਕਪਾਹ |
| ਸਾਰਥ | ਸਥ | ਸਾਥ |
| ਸਰਪ | ਸਪ | ਸੱਪ |
| ਸਰਵ | ਸਬ, ਸੱਭ | ਸੱਭ (ਸਬ-ਉ) |
| ਸ਼ੀਰਸ਼ | ਸੀਸ | ਸੀਸ, ਸਿਰ |
| ਨਿਰਗਤ | ਨਿਗਤ | ਨਿਗਤ |
| ਗਰਭ | ਗਭ, ਗਨਿਭਿ | ਗੱਭਣ |
| ਨਿਰਗੁਣ | ਨਿਗੁਣ | ਨਿਗੁਣਾ |
| ਕੁਰਕੁਰ | ਕੁਕੁਰ | ਕਰ, ਕੁਰ ਕੁਰੰਗਾ |

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਕੂਰਮ | ਕੁੰਮ | ਕੱਛੂ (ਕੁੰਮਾ) |
| ਮਰਮਨ | ਮੰਮ | ਮੰਮਾ |
| ਮੁਹੂਰਤ | ਮੁਹੂਤ | ਮਹੂਰਤ |
| ਨਿਰਮਾਣ | ਨਿਮਾਨ | ਨਿਮਾਣਾ |
| ਤ੍ਰਿਣ | ਤਿਨ | ਤਿਨਕਾ |
| ਪਰਣ | ਪਨ | ਪੰਨਾ |
| ਵਰਤਿ | ਵਟਿ | ਬਤੀ |
| ਵਰਣ | ਵੱਨ | ਵਨ (ਸੁਵਨਾ) |
| ਸਵਰਣ | ਸੁਵਨ | ਸੁਵੱਨਾ |
| ਸ਼ਰਕਰਾ | ਸਖਰਾ | ਸਕਰੇੜ, ਰੋੜੀ |
| ਸਰਜਯਤਿ | ਸਜੇਤਿ | ਸਜ |

ਪਾਲੀ ਵਿਚ ਸੰਸਕ੍ਰਿਤ ਦੇ ਸੰਯੁਕਤ ਸ਼ਟ ਨੂੰ 'ਠ' ਹੋ ਜਾਂਦਾ ਹੈ। ਪੰਜਾਬੀ ਵਿਚ ਇਹ ਪਾਲੀ ਤੋਂ ਤਬਦੀਲੀ ਆ ਗਈ :

| ਅੰਗੁਸ਼ਟ | ਅੰਗੁਠਾ | ਅੰਗੂਠਾ |
|---|---|---|
| ਅਸ਼ਟ | ਅਠ | ਅਠ |
| ਅਸ਼ਟਕ | ਅਠਕ, ਅਠਸਠ | ਅਠਸਠੁ, ਅੱਠਾਠ |
| ਓਤਯ, ਓਤਯਨ | ਉਠਾਣ | ਉੱਠ |
| ਕਾਸ਼ਟ | ਕਠ | ਕਾਠੀ |
| ਕੌਸ਼ਟ | ਕੋਠ | ਕੱਠਾ |
| ਤੁਸ਼ਟ | ਤੁਠ | ਤੁਠਾ |
| ਦੁਸ਼ਟ | ਦੁਠ | ਦੁਸ਼ਟ |
| ਦ੍ਰਸ਼ਟ | ਦਿਠਾ | ਦਿੱਠਾ, ਡਿੱਠਾ |
| ਦ੍ਰਸ਼ਟਿ | ਦਿਠਿ | ਦੀਦ |
| ਨਸ਼ਠ | ਨਠੁ | ਨੱਠ |
| ਨਿਕ੍ਰਿਸ਼ਟ | ਨਿਕਠ | ਨਿਕੱਠੂ |
| ਪਿਸ਼ਟ | ਪਿੱਠ | ਪੀਠਾ |
| ਪ੍ਰਸ਼ਟ | ਪਿੱਠ | ਪਿਠ |
| ਪੁਸ਼ਟ | ਪੁਠ | ਪੁਠ |

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਮੰਜਿਸ਼ਠਾ | ਮਜੇਠਾ | ਮੰਜੀਠਾ |
| ਮੁਸ਼ਟਿ | ਮੁਠਿ | ਮੁਠੀ, ਮੁਠ |
| ਯਸ਼ਟਿ | ਯੱਠੀ | ਲਾਠੀ |
| ਸ਼ਡੰਸ਼ | ਛਨ | ਛੱਟਾ, ਛੇਵਾਂ |
| ਸਥਾਨ | ਠਾਣ | ਠਾਣਾ |
| ਸਸ਼ਟਿ | ਸਠਿ | ਸੱਠੀ, ਸੱਠ |
| ਸੰਤੁਸ਼ਟ | ਸੰਤੁਠ | ਤੁੱਠਾ, ਸੰਤੋਖੀ |
| ਰਾਸ਼ਟ੍ਰ | ਰਠ | ਰਾਠ |
| ਦੁਸ਼ਟ | ਦੁਠ | ਦੁਠ |

ਸੰਸਕ੍ਰਿਤ ਦੇ ਸੰਯੁਕਤ 'ਕ਼', 'ਕਸ਼' ਨੂੰ ਪਾਲੀ ਤੇ ਪੰਜਾਬੀ ਵਿਚ 'ਖ' ਹੋ ਜਾਂਦਾ ਹੈ। ਦੋ ਕੁ ਉਦਾਹਰਣਾਂ ਵਿਚ 'ਕ' ਹੋ ਜਾਂਦਾ ਹੈ ਅਤੇ ਤਿੰਨ ਕੁ ਵਿਚ 'ਛ' ਵੀ। ਹੋਰ ਤਿੰਨ ਕੁ ਉਦਾਹਰਣਾਂ ਵਿਚ 'ਖ' ਨੂੰ ਖਿਆ ਹੋ ਜਾਂਦਾ ਹੈ ਕਿ ਉਸ 'ਖ' ਦੀ ਆਵਾਜ਼ ਰਤਾ ਕਠੋਰ ਤੇ ਰੁਖੀ ਹੈ :

| | | |
|---|---|---|
| ਅਕਸ਼, ਅਕਸ਼ਿ | ਅਖ, ਅਖਿ | ਅਖ, ਅੱਖਾ |
| ਅਕਸ਼ਰ | ਅਖਰ | ਅਖਰ |
| ਕਸ਼ਾਰ | ਖਾਰ | ਖਾਰ, ਖਾਰੀ |
| ਕਸ਼ੀਰ | ਖੀਰ | ਖੀਰ |
| ਕਸ਼ੀਣ | ਖੀਣ | ਖੀਣੂ |
| ਕਸ਼ੇਮ | ਖੇਮ | ਖੇਮ |
| ਕਸ਼ੱਵੇਲ | ਖੇਲ | ਖੇਡ |
| ਕਸ਼ੇਤ੍ਰ | ਖੇਤ | ਖੇਤ |
| ਤਿਕਸ਼ | ਤਿਖ | ਤਿੱਖਾ |
| ਦਕਸ਼ਿਣ | ਦਖਿਣ | ਦੱਖਣ |
| ਨਕਸ਼ਤ੍ਰ | ਨਖਤ | ਨਖੱਤਰ, ਨਛੱਤਰ |
| ਪੁਸ਼ਕਰ | ਪੋਖਰ | ਪੋਖਰ (ਦਾਸ) |
| ਪਕਸ਼ | ਪਖ | ਪਖ ਪਾਸਾ |
| ਭਕਸ਼ | ਭਖ | ਭੁੱਖ |
| ਭਿਕਸ਼ੂ | ਭਿੱਖੂ | ਭਿਖੂ (ਭਿਕਸ਼ੂ) |

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਭਿਕਸ਼ | ਭਿੱਖਾ | ਭਿਖ |
| ਮੋਕਸ਼ | ਮੋਖ | ਮੋਖ |
| ਮਕਸ਼ | ਮਖ | ਮੱਖ |
| ਮ੍ਰਕਸਣ | ਮੱਖਣ | ਮਖਣ |
| ਮਕਸ਼ਿਕਾ | ਮਖਿਕਾ | ਮਖੀ |
| ਰਕਸ਼ | ਰਖ<br>ਰਖਕ } | ਰਖ<br>ਰਾਖਾ } |
| ਲਕਸ਼ | ਲੱਖ | ਲੱਖ |
| ਲਕਸ਼ਣ | ਲਖਣ | ਲਛਣ |
| ਲਾਕਸ਼ਾ | ਲਾਖਾ | ਲਾਖ |
| ਲਿਕਸ਼ਾ | ਲਿਖਾ | ਲੀਖ |
| ਲਕਸ਼ਮਣ | ਲਖਣ | ਲਛਮਣ |
| ਲਕਸ਼ਮੀ | ਲਖੀ | ਲਖੀ (ਲਛਮੀ) |
| ਵ੍ਰਕਸ਼ | ਰੁਖ | ਰੁਖ |
| ਵਿਸ਼ੇ | ਵਿਖੇ | ਵਿਖੇ |
| ਪ੍ਰੀਕਸ਼ਾ | ਪਰੀਖਾ | ਪਰੀਖਿਆ |
| ਭ੍ਰਿਕਸ਼ | ਭਿਖਾ | ਭਿਖਿਆ |
| ਸ਼ਿਕਸ਼ਾ | ਸਿਖਾ | ਸਿਖਿਆ |
| ਸ਼ੁਸ਼ਕ | ਸੁਖ | ਸੁੱਕਾ |
| ਨਿਸ਼ਕ੍ਰਮਣ | ਨਿੱਖਮਨ | ਨਿਕੰਮਾਂ |
| ਸੂਕਸ਼ਮ | ਸੁਖਮ | ਸੂਖਮ, ਸੂਛਮ |
| ਸਾਕਸ਼ੀ, ਸਾਕਸ਼ਿਨ | ਸਖਿ | ਸਾਖੀ |

ਸੰਸਕ੍ਰਿਤ ਦੇ ਸੰਜੁਕਤ 'ਤਯ', 'ਸ਼ਚ' ਤੇ 'ਤਸ' ਪਾਲੀ ਵਿਚ 'ਛ' ਹੋ ਜਾਂਦੇ ਹਨ :

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਨ੍ਰਤਯ | ਨਚ | ਨਚ |
| ਨ੍ਰਤਯਨ | ਨਚਨ | ਨਚਣ |
| ਨ੍ਰਤਯਕ | ਨਚਕ | ਨਾਚਾ |
| ਨਿਤਯ | ਨਿਚ | ਨਿਤ |
| ਸਤਯ | ਸਚ<br>ਸਚਨਾਮ<br>ਸਚਵਾਦਿਨ } | ਸਚ<br>ਸਤਿਨਾਮ<br>ਸਤਵਾਨ<br>ਸਤਵਾਦੀ } |

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਅਪਸਰਾ | ਅਛਰਾ | ਅਛਰਾ |
| ਕਕਸ਼ | ਕਛਾ | ਕੱਛਾ |
| ਕਸ਼ੁਰਿਕਾ | ਛੁਰਿਕਾ | ਛੁਰੀ |
| ਤ੍ਯਚ | ਤਿਰਛ | ਤਿਰਛਾ |
| ਪਸ਼ਚਾਤ | ਪਛਾਤੋ | ਪਛਾਦ |
| ਪਸ਼ਚਾ | ਪੱਛਾ | ਪਿਛਾ, ਪੇਛਾ |
| | ਪਛਾਯਾ | ਪਛਾਵਾ |
| | ਪਛੀ | ਪਛੀ |
| ਮਤਸਯ | ਮਛ | (ਮੁਗਰ) ਮੱਛ, ਮੱਛੀ |
| ਮਤਸਰ | ਮੱਛਰ | ਮੱਛਰ |
| ਮਾਤ੍-ਸਵਅਸਾ | ਮਾਆਤੁਛਾ | ਮਾਮੀ |
| ਮਾਜਸਰਿ | ਮਛੇਰਾ, ਮਛਰਯਾ | ਮਛੇਰਾ |
| ਵਤਸ | ਵੱਛ | ਵੱਛਾ |
| ਵ੍ਰਕਸ਼ | ਵੱਛ | ਬਿਰਛ |
| ਸ਼ਕਟ | ਸਕਟ | ਛਕੜਾ |
| ਸ਼ਟਕ | ਛੱਕ | ਛਕਾ |

ਸੰਸਕ੍ਰਿਤ ਦੇ ਸੰਯੁਕਤ ਸ਼ਬਦਾਂ ਵਿਚ ਜਿਥੇ 'ਦਯ' ਇਕੱਠੇ ਆਣ ਤਾਂ ਪਾਲੀ ਤੇ ਪੰਜਾਬੀ ਵਿਚ 'ਦਯ' ਨੂੰ 'ਜ' ਹੋ ਜਾਂਦਾ ਹੈ। ਅਤੇ ਅੱਧਾ 'ਦ', 'ਜ' ਨਾਲ ਲਗ ਜਾਂਦਾ ਹੈ, ਜਿਸ ਕਰਕੇ 'ਜ' ਤੇ ਕਦੇ ਕਦੇ ਅੱਧਕ ਪੈ ਜਾਂਦਾ ਹੈ :

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਅਦਯ | ਅੱਜ | ਅੱਜ |
| ਖਾਦਯ | ਖਾਦਾ | ਖਾਜਾ |
| ਮਦਯ | ਮਦਯ | ਮੱਜਾ |
| ਵਾਦਯ | ਵਜ | ਵਜ, ਵਾਜਾ |
| ਵਿਦਯਾ | ਵਿੱਜਾ | ਵਿਦਿਆ |
| ਵੈਦਯ | ਵੇਜ | ਵੈਦ (ਵੇਜ) |
| ਅਯੁਧਯਾ | ਅਜੁੱਧਯਾ | ਅਜੁੱਧਿਆ |
| ਦਾਯਾਜ | ਦਾਯਜ | ਦਾਜ |

| | | |
|---|---|---|
| ਦ੍ਯੂਤ | ਜੂਤ | ਜੂਆ |
| ਭਿਦ੍ਯਤੇ | ਭਿਜਤਿ,ਭਿਜਨ,ਭਿੰਦਨ | ਭਜਣ, (ਭਨਣ) |
| ਭਿਦ੍ਯਤੇ | ਭਿੱਨਾ | ਭਿੱਜਾ |
| ਸਦ੍ਯਤ | ਸਜ | ਸੱਜਾ |
| ਵਿਦ੍ਯੁਤ | ਵਿਜੁਤਾ, ਵਿਜੁਲਤਾ | ਬਿਜਲੀ |

ਜਿਸ ਤਰ੍ਹਾਂ 'ਦੱਯ'-'ਜ' ਵਿਚ ਬਦਲ ਜਾਂਦਾ ਹੈ, ਇਸੇ ਤਰ੍ਹਾਂ 'ਧਯ'-'ਝ' ਵਿਚ ਬਦਲ ਜਾਂਦਾ ਹੈ, ਜਦ ਕਿ ਸੰਸਕ੍ਰਿਤ ਦੇ ਸਬਦਾਂ ਨੂੰ ਪਾਲੀ ਜਾਂ ਪੰਜਾਬੀ ਵਿਚ ਅਪਣਾਇਆ ਗਿਆ ਹੈ।

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਬੁਧ੍ਯੇਤ, ਬੁਧ੍ਯ | ਬੁਝਤਿ, ਬੁਛਿ | ਬੂਝ |
| ਬੰਧ੍ਯਤਿ | ਬੁਝ | ਬਝ (ਬੰਨ੍ਹ) |
| ਸੰਧ੍ਯਾ | ਸੰਝਾ | ਸੰਝ |
| ਯੁਧ੍ਯ | ਯੁਝ | ਜੂਝ |
| ਮੰਚ | ਮਚ | ਮੰਜਾ |
| ਵੰਚਿਤ | ... | ਵਾਂਝਾ |
| ਗ੍ਰਧ੍ਯ | ਗਿਝ | ਗਿਝ, ਗਿਲਝ, ਗਿਧ |
| ਗ੍ਰਧਰ | ਗਿਝਾ | ਗਲਿਧਰ |
| ਨਿਬ੍ਯਾਪਤ | ਨਿਝਣ | ਨਿਜਿਠ |

ਸੰਸਕ੍ਰਿਤ ਦੇ 'ਸ੍ਵ' ਸੰਯੁਕਤ 'ਵ' ਦਾ ਲੋਪ ਹੋ ਜਾਂਦਾ ਹੈ ਅਤੇ ਅਗਲਾ ਵਿਅੰਜਨ ਜ਼ੋਰ ਪੈਣ ਦੇ ਕਾਰਨ ਦੁਗਣਾ ਹੋ ਜਾਂਦਾ ਹੈ।

| ਸੰਸਕ੍ਰਿਤ | ਪਾਲੀ | ਪੰਜਾਬੀ |
|---|---|---|
| ਸ੍ਵਿਨ | ਸਿੱਨ | ਸਿੱਨਾ |
| ਸ੍ਵਪਨ | ਸਿਪਿਨ, ਸੋਂਪ | ਸੁਪਨਾ |
| ਸੁਵਰਣ | ਸੋਨ | ਸੋਨਾ |
| ਸ੍ਵਰਣ | ਸੁਵਨ | ਸੁਵੱਨਾ |
| ਸ੍ਮ੍ਰਤਿ | ਸੋਖਿ | ਸੁਰਸਤੀ |
| ਸ੍ਵਰਗ | ਸੱਗ | ਸੁਰਗ |
| ਸ੍ਵਰ | ਸਰ | ਸੁਰ |

| ਸ੍ਵਰਣ | ਸੋਨ | ਸੋਨਾ |
|---|---|---|
| ਸ੍ਵਾਂਵਿਧ | ਸਾਵ | ਸੌਂਹ |
| ਸ੍ਵਾਦੁ | ਸਾਦੂ | ਸਵਾਧ |
| ਸ੍ਵਾਸ | ਸਾਸ | ਸਾਹ |
| ਸ੍ਵੇਤ | ਸੇਤ | ਸਫ਼ੇਦ (ਚਿੱਟਾ) |
| ਸ੍ਵੇਸ਼ਠਿਮ | ਸੇਠਿਨ | ਸੇਠੀ |
| ਦ੍ਵੀਪ | ਦੀਪ | ਦੁਆਬਾ |

## ਪੰਜਾਬੀ ਭਾਸ਼ਾ ਉੱਤੇ ਅਰਬੀ ਫ਼ਾਰਸੀ ਦਾ ਪ੍ਰਭਾਵ

ਸਾਡੀ ਜ਼ਬਾਨ ਉੱਤੇ ਅਰਬੀ-ਫ਼ਾਰਸੀ ਦਾ ਡੂੰਘਾ ਪ੍ਰਭਾਵ ਹੈ, ਖ਼ਾਸ ਕਰਕੇ ਫ਼ਾਰਸੀ ਤਾਂ ਸਾਡੀ ਜ਼ਿੰਦਗੀ ਦੇ ਕਣ ਕਣ ਵਿਚ ਸਮਾ ਚੁਕੀ ਹੈ। ਮੁਸਲਮਾਨਾਂ ਨੇ ਈਰਾਨ ਉੱਤੇ ਜਿੱਤ ਹਾਸਲ ਕੀਤੀ ਤੇ ਈਰਾਨ ਦੀ ਟਕਸਾਲੀ ਭਾਸ਼ਾ ਪਹਿਲਵੀ, ਫ਼ਾਰਸੀ ਦੇ ਤੌਰ ਤੇ ਪ੍ਰਸਿੱਧ ਹੋਈ, ਇਹ ਭਾਸ਼ਾ ਕਾਫ਼ੀ ਪ੍ਰਾਚੀਨ ਹੈ। ਇਸ ਦੇ ਪੁਰਾਣੇ ਅੰਸ਼ ਨੌਵੀਂ ਸਦੀ ਈਸਵੀ ਤੋਂ ਮਿਲਣੇ ਸ਼ੁਰੂ ਹੋ ਗਏ ਸਨ। ਇਨ੍ਹਾਂ ਸਮਿਆਂ ਦੇ ਨੇੜੇ ਤੇੜੇ ਮੁਸਲਮਾਨਾਂ ਨੇ ਪੰਜਾਬ ਵੱਲ ਮੁੱਖ ਕੀਤਾ ਤੇ ਪੰਜਾਬ ਉੱਤੇ ਵੀ ਜਿੱਤ ਹਾਸਲ ਕੀਤੀ। ਮੁਗਲ ਰਾਜ ਦੀ ਸਥਾਪਨਾ ਦੇ ਨਾਲ ਪੰਜਾਬ ਵਿਚ ਇਸਲਾਮੀ ਸਭਿਅਤਾ ਦਾ ਪ੍ਰਭਾਵ ਵਧਣਾ ਸ਼ੁਰੂ ਹੋ ਗਿਆ।

ਪੰਜਾਬ ਵਿਚ ਇਸਲਾਮੀ ਸਭਿਅਤਾ ਇਕ ਕੱਟੜ ਵਾਤਾਵਰਣ ਦੇ ਰੂਪ ਵਿਚ ਵਿਕਸਿਤ ਹੋਈ ਕਿਉਂਕਿ ਉਹ ਇਕ ਜੇਤੂ ਦੇ ਰੂਪ ਵਿਚ ਭਾਰਤ ਵਿਚ ਦਾਖ਼ਲ ਹੋਈ ਸੀ। ਇਸਲਾਮੀ ਸਭਿਅਤਾ ਧਰਮ ਆਦਿ ਦੇ ਪ੍ਰਚਾਰ ਲਈ ਕਈ ਤਰੀਕੇ ਵਰਤੇ ਗਏ। ਇਕ ਪਾਸੇ ਰਾਜਸੀ ਰੋਅਬ ਤੇ ਨੰਗੀ ਤਲਵਾਰ ਨੇ ਚੰਗਿਆਂ ਚੰਗਿਆਂ ਦੇ ਹੰਕਾਰ ਭੰਨ ਦਿੱਤੇ ਅਤੇ ਦੂਜੇ ਪਾਸੇ ਸੂਫ਼ੀਆਂ ਨੇ ਪ੍ਰੇਮਮਈ ਰਸਤਾ ਅਪਨਾ ਕੇ ਇਸਲਾਮ ਦਾ ਪ੍ਰਭਾਵ ਆਮ ਲੋਕਾਂ ਵਿਚ ਪਹੁੰਚਾ ਦਿੱਤਾ। ਪੰਜਾਬ ਦੇ ਇਤਿਹਾਸ ਵਿਚ ਇਹ ਉਹ ਸਮਾਂ ਹੈ ਜਦੋਂ ਦੱਬੀਆਂ ਜਾਤੀਆਂ ਨੇ ਤਲਵਾਰ ਤੇ ਕਲਮ ਦੋਵੇਂ ਤੇਜ਼ ਕਰ ਲਈਆਂ ਤੇ ਸ਼ੂਦਰ ਜਾਤਾਂ ਨੇ ਇਸਲਾਮ ਨੂੰ ਕਬੂਲ ਕਰਕੇ ਸੁਖ ਦਾ ਸਾਹ ਲਿਆ।

ਪੰਜਾਬ ਵਿਚ 800 ਸਾਲ ਦੇ ਕਰੀਬ ਫ਼ਾਰਸੀ, ਰਾਜ ਭਾਸ਼ਾ ਦੇ ਤੌਰ ਤੇ ਆਪਣਾ ਪ੍ਰਭਾਵ ਪਾਉਂਦੀ ਰਹੀ। ਫ਼ਾਰਸੀ ਤੋਂ ਮਗਰੋਂ ਭਾਵੇਂ ਉਰਦੂ ਨੂੰ ਸਰਕਾਰੀ ਭਾਸ਼ਾ ਬਣਾ ਦਿੱਤਾ ਗਿਆ ਸੀ ਪਰ ਉਰਦੂ ਭਾਸ਼ਾ ਫ਼ਾਰਸੀ-ਪ੍ਰਭਾਵੀ ਭਾਰਤੀ ਭਾਸ਼ਾ ਹੈ। ਇਸ ਲਈ ਇਸ ਸਾਰੇ ਸਮੇਂ ਪੰਜਾਬੀ ਉੱਤੇ ਫ਼ਾਰਸੀ ਉਰਦੂ ਦਾ ਪ੍ਰਭਾਵ ਪੈਂਦਾ ਹੈ।

ਆਮ ਤੌਰ ਤੇ ਪੰਜਾਬੀ ਲਿਖਾਰੀ ਪੰਜਾਬੀ ਵਿਚ ਰਚਨਾ ਕਰਦੇ ਸਮੇਂ ਲਿਪੀ ਫ਼ਾਰਸੀ ਦੀ ਹੀ ਵਰਤਦਾ ਸੀ, ਜਿਸ ਨਾਲ ਫ਼ਾਰਸੀ ਦੀਆਂ ਧੁਨੀਆਂ, ਫ਼ਾਰਸੀ ਦੇ ਕਈ ਸ਼ਬਦ ਸਹਿਜੇ ਹੀ ਪੰਜਾਬੀ ਵਿਚ ਪ੍ਰਵੇਸ਼ ਕਰਦੇ ਰਹੇ।

ਇਨ੍ਹਾਂ ਸਮਿਆਂ ਵਿਚ ਹਰ ਧਰਮ ਦੇ ਲੋਕਾਂ ਲਈ ਜਾਂ ਖਾਸ ਤੌਰ ਤੇ ਦੂਜੇ ਧਰਮਾਂ ਦੇ ਲੋਕਾਂ ਲਈ ਜਿਹੜੇ ਸਰਕਾਰੀ ਕਰਮਚਾਰੀ ਬਣਦੇ ਸਨ ਜਾਂ ਸਰਕਾਰੀ ਨੌਕਰੀ ਆਰੰਭ ਕਰਦੇ ਸਨ ਤਾਂ ਉਨ੍ਹਾਂ ਲਈ ਫ਼ਾਰਸੀ ਭਾਸ਼ਾ ਦਾ ਗਿਆਨ ਹੋਣਾ ਇਕ ਸ਼ਰਤ ਹੁੰਦੀ ਸੀ। ਟੋਡਰ ਮਲ ਨੇ ਹਿੰਦੂਆਂ ਲਈ ਫ਼ਾਰਸੀ ਪੜ੍ਹਨੀ ਜ਼ਰੂਰੀ ਕਰ ਦਿੱਤੀ ਸੀ।

ਫ਼ਾਰਸੀ ਬਹੁਤ ਅਮੀਰ ਭਾਸ਼ਾ ਸੀ। ਇਸ ਦਾ ਸਾਹਿਤ ਬਹੁਤ ਪ੍ਰਫੁੱਲਿਤ ਸੀ। ਖਾਸ ਤੌਰ ਤੇ ਫ਼ਾਰਸੀ ਕਵਿਤਾ ਬਹੁਤ ਮਿੱਠੀ, ਸਰੋਦੀ ਅਤੇ ਹਰਮਨ ਪਿਆਰੀ ਸਮਝੀ ਜਾਂਦੀ ਸੀ। ਇਸ ਲਈ ਇਸ ਦਾ ਪ੍ਰਭਾਵ ਜ਼ਿਆਦਾ ਪਿਆ।

ਹਾਕਮ ਕੌਮ ਦੀ ਸਭਿਅਤਾ ਦੀ ਭਾਸ਼ਾ ਦਾ ਪ੍ਰਭਾਵ, ਅਧੀਨ ਭਾਸ਼ਾਵਾਂ ਤੇ ਹੋਣਾ ਲਾਜ਼ਮੀ ਸੀ।

ਅਰਬੀ ਫ਼ਾਰਸੀ ਦੇ ਪ੍ਰਭਾਵ ਕਾਰਣ ਪੰਜਾਬੀ ਭਾਸ਼ਾ ਵਿਚ ਦੋ ਪ੍ਰਵਿਰਤੀਆਂ ਖਾਸ ਤੌਰ ਤੇ ਉਘੜਵੇਂ ਰੂਪ ਵਿਚ ਵੇਖੀਆਂ ਜਾ ਸਕਦੀਆਂ ਹਨ:

1. ਪੰਜਾਬੀ ਭਾਸ਼ਾ ਵਿਚ ਸੰਸਕ੍ਰਿਤ ਤੇ ਬ੍ਰਿਜ ਦਾ ਪ੍ਰਭਾਵ ਘਟਣਾ ਸ਼ੁਰੂ ਹੋਇਆ।

2. ਸੰਸਕ੍ਰਿਤ ਦੀ ਪ੍ਰਭੁਤਾ ਖਤਮ ਹੋਣ ਨਾਲ ਦੇਸੀ ਤੇ ਲੋਕ ਭਾਸ਼ਾਵਾਂ ਨੂੰ ਉੱਨਤੀ ਕਰਨ ਦਾ ਮੌਕਾ ਮਿਲਿਆ। ਇਸੇ ਲਈ ਕਈ ਵਿਦਵਾਨ ਇਹ ਕਹਿ ਦੇਂਦੇ ਹਨ ਕਿ ਮੁਸਲਮਾਨਾਂ ਦੇ ਆਉਣ ਤੋਂ ਮਗਰੋਂ ਪੰਜਾਬੀ ਦਾ ਆਪਣਾ ਤੇ ਆਧੁਨਿਕ ਰੂਪ ਸ਼ੁਰੂ ਹੋਇਆ ਸੀ।

ਅਰਬੀ ਫ਼ਾਰਸੀ ਦਾ ਪ੍ਰਭਾਵ ਪੰਜਾਬੀ ਭਾਸ਼ਾ ਦੇ ਵੱਖ ਵੱਖ ਅੰਗਾਂ ਉਪਰ ਪਿਆ ਜੋ ਕ੍ਰਮਵਾਰ ਹੇਠ ਲਿਖੇ ਅਨੁਸਾਰ ਹੈ:

1. ਸ਼ਬਦਾਵਲੀ ਦਾ ਪ੍ਰਭਾਵ, 2. ਵਿਆਕਰਣ ਦਾ ਪ੍ਰਭਾਵ, 3. ਸਾਹਿਤ ਦਾ ਪ੍ਰਭਾਵ, 4. ਫ਼ਾਰਸੀ ਲਿਪੀ ਦਾ ਪ੍ਰਭਾਵ, 5. ਕਿੱਸਾਕਾਰੀ ਦਾ ਪ੍ਰਭਾਵ, 6. ਫ਼ਾਰਸੀ ਛੰਦਾ ਬੰਦੀ ਦਾ ਪ੍ਰਭਾਵ, 7. ਪੰਜਾਬੀ ਵਾਰਤਕ ਉਪਰ ਪ੍ਰਭਾਵ।

ਇਨ੍ਹਾਂ ਬਾਰੇ ਸੰਖੇਪ ਵਿਚਾਰ ਹੇਠ ਲਿਖੇ ਅਨੁਸਾਰ ਹੈ:

### 1. ਸ਼ਬਦਾਵਲੀ ਦਾ ਪ੍ਰਭਾਵ

ਸਦੀਆਂ ਦੇ ਸਾਂਝੇ ਜੀਵਨ ਨੇ ਫ਼ਾਰਸੀ ਤੇ ਪੰਜਾਬੀ ਦੀ ਸ਼ਬਦਾਵਲੀ ਵਿਚ ਵੱਡੀ ਸਾਂਝ ਪੈਦਾ ਕਰ ਦਿੱਤੀ। ਨਤੀਜੇ ਵਜੋਂ ਅਰਬੀ ਫ਼ਾਰਸੀ ਦੇ ਹਜ਼ਾਰਾਂ ਸ਼ਬਦ ਪੰਜਾਬੀ ਦੀ ਸ਼ਬਦਾਵਲੀ ਵਿਚ ਰਚ ਮਿਚ ਗਏ। ਪੰਜਾਬੀ ਵਿਚ ਪ੍ਰਵੇਸ਼ ਕਰਨ ਵਾਲੀ ਇਸ ਸ਼ਬਦਾਵਲੀ ਦਾ ਖੇਤਰ ਬਹੁਤ ਵਿਸ਼ਾਲ ਸੀ। ਰਾਜ-ਪ੍ਰਬੰਧ, ਸਿਖਿਆ, ਸਾਹਿਤ

ਅਤੇ ਹਰ ਖੇਤਰ ਦੇ ਤਕਨੀਕੀ ਤੇ ਲੋਕ-ਪ੍ਰਿਯ ਸ਼ਬਦ ਪੰਜਾਬੀ ਭਾਸ਼ਾ ਦੇ ਆਪਣੇ ਬਣ ਗਏ। ਇਸ ਸ਼ਬਦਾਵਲੀ ਦੇ ਕੁਝ ਪ੍ਰਮੁੱਖ ਪੱਖ ਹੇਠ ਲਿਖੇ ਅਨੁਸਾਰ ਹਨ। ਬਹੁਤੀਆਂ ਉਦਾਹਰਣਾਂ ਇਨ੍ਹਾਂ ਨੁਕਤਿਆਂ ਤੋਂ ਉਪਰੰਤ ਦਿੱਤੀਆਂ ਗਈਆਂ ਹਨ।

## (ੳ) ਰਾਜ-ਪ੍ਰਬੰਧ ਨਾਲ ਸੰਬੰਧਿਤ ਸ਼ਬਦ

ਭਾਰਤ ਤੇ ਪੰਜਾਬ ਵਿਚ ਮੁਸਲਮਾਨਾਂ ਦੀ ਵੱਡੀ ਸਲਤਨਤ ਕਾਇਮ ਹੋਈ। ਸਮੁੱਚੇ ਭਾਰਤ ਵਿਚ ਕਿਉਂਕਿ ਕਈ ਭਾਸ਼ਾਵਾਂ ਬੋਲੀਆਂ ਤੇ ਵਰਤੀਆਂ ਜਾਂਦੀਆਂ ਸਨ। ਇਸ ਲਈ ਰਾਜ ਪ੍ਰਬੰਧ ਦੇ ਨਜ਼ਰੀਏ ਤੋਂ ਅਤੇ ਤਾਲਮੇਲ ਪੈਦਾ ਕਰਨ ਲਈ ਫ਼ਾਰਸੀ ਭਾਸ਼ਾ ਨੂੰ ਪ੍ਰਮੁੱਖ ਸਥਾਨ ਦਿੱਤਾ ਗਿਆ। ਉਸ ਸਮੇਂ ਦੀ ਅਦਾਲਤ ਦਾ ਸਾਰਾ ਕਾਰ-ਵਿਹਾਰ ਫ਼ਾਰਸੀ ਹੁੰਦਾ ਸੀ। ਇਸ ਲਈ ਪੰਜਾਬੀ ਵਿਚ ਅਨੇਕਾਂ ਅਦਾਲਤੀ ਤੇ ਪ੍ਰਸ਼ਾਸਕੀ ਸ਼ਬਦ ਪ੍ਰਵੇਸ਼ ਕਰ ਗਏ। ਜਿਵੇਂ : ਸਜ਼ਾ, ਦਫ਼ਤਰ, ਤਸੀਲਦਾਰ, ਦਰਬਾਰ, ਬਾਦਸ਼ਾਹ ਆਦਿ। ਇਥੇ ਕੁਝ ਸ਼ਬਦ ਅਜਿਹੇ ਵੀ ਪ੍ਰਵੇਸ਼ ਕੀਤੇ ਹਨ ਜਿਨ੍ਹਾਂ ਦਾ ਅਸਲ ਮੂਲ ਤਾਂ ਅਰਬੀ ਸੀ ਪਰ ਉਹ ਅਰਬੀ ਤੋਂ ਫ਼ਾਰਸੀ ਵਿਚ ਆਏ ਤੇ ਫ਼ਾਰਸੀ ਤੋਂ ਪੰਜਾਬੀ ਵਿਚ, ਵਕੀਲ, ਤਲਾਕ, ਮੁਤਬੰਨਾ, ਤਾਜ, ਅਸਤੀਫ਼ਾ, ਕਾਨੂਨ, ਵਜ਼ੀਰ ਆਦਿ।

## (ਅ) ਸਿਖਿਆ, ਸਾਹਿਤ, ਭੂਗੋਲ ਤੇ ਸੈਨਾ ਨਾਲ ਸੰਬੰਧਿਤ ਸ਼ਬਦ

ਜਿਵੇਂ ਨਹਿਰ, ਜ਼ਮੀਨ, ਪੰਜਾਬ, ਬਰਫ਼, ਹਵਾ, ਗ਼ਜ਼ਲ, ਬੈਂਤ, ਮੁਹਾਵਰਾ, ਸਿਪਾਹੀ, ਨੇਜ਼ਾ, ਹਮਲਾ, ਫ਼ੌਜ, ਬੰਦੂਕ, ਇਲਮ, ਸੂਬਦਾਰ ਆਦਿ।

(ੲ) ਮੁਸਲਮਾਨਾਂ ਦੇ ਆਮਦ ਨਾਲ ਪੰਜਾਬ ਵਿਚ ਕਈ ਨਵੀਆਂ ਸਨਅਤਾਂ ਵੀ ਆਈਆਂ। ਇਨ੍ਹਾਂ ਸਨਅਤਾਂ ਨਾਲ ਸੰਬੰਧਿਤ ਸ਼ਬਦਾਵਲੀ ਵੀ ਪੰਜਾਬੀ ਬੋਲਚਾਲ ਵਿਚ ਸ਼ਾਮਲ ਹੋ ਗਈ। ਜਿਵੇਂ ਪਸ਼ਮੀਨਾ ਸਾਜ਼ੀ, ਕਾਲੀਨ ਸਾਜ਼ੀ, ਬਾਗ਼ਬਾਨੀ, ਦਾਰੂਸਾਜ਼ੀ, ਕਸ਼ੀਦਾਕਾਰੀ।

(ਸ) ਇਸਲਾਮੀ ਮਤ ਅਤੇ ਹਿਕਮਤ ਨੇ ਵੀ ਪੰਜਾਬੀ ਲੋਕਾਂ ਨੂੰ ਕਾਫ਼ੀ ਪ੍ਰਭਾਵਿਤ ਕੀਤਾ। ਨਤੀਜੇ ਵਜੋਂ ਮਜ਼ਹਬ ਤੇ ਹਿਕਮਤ ਨਾਲ ਜੁੜੀ ਸ਼ਬਦਾਵਲੀ ਨੂੰ ਪੰਜਾਬੀ ਲੋਕਾਂ ਨੇ ਵੀ ਵਰਤਣਾ ਸ਼ੁਰੂ ਕਰ ਦਿੱਤਾ। ਜਿਵੇਂ ਖ਼ੁਦਾ, ਪੈਗੰਬਰ, ਫ਼ਕੀਰ, ਅੱਲਾ, ਮਸੀਤ, ਮੋਮਨ। ਹਿਕਮਤ ਨਾਲ ਸੰਬੰਧਿਤ ਸ਼ਬਦ ਹਨ : ਸੁਰਮਾ, ਬੀਮਾਰ, ਹਕੀਮ, ਜ਼ੁਕਾਮ, ਹੈਜ਼ਾ, ਮਰਜ਼ ਤੇ ਕਬਜ਼ ਆਦਿਕ।

(ਹ) ਖਾਣ ਪੀਣ ਅਤੇ ਪਹਿਨਣ ਨਾਲ ਸੰਬੰਧਿਤ ਵਸਤਾਂ ਦੀ ਸ਼ਬਦਾਵਲੀ ਵੀ ਪੰਜਾਬੀ ਜਨ-ਜੀਵਨ ਵਿਚ ਪ੍ਰਵੇਸ਼ ਕਰ ਗਈ। ਜਿਵੇਂ ਅੰਗੂਰ, ਆਲੂਚਾ, ਸੇਬ, ਹੁੱਕਾ, ਖ਼ੁਰਮਾਨੀ, ਆਲੂਬੁਖਾਰਾ ਆਦਿ। ਪਹਿਨਣ ਸੰਬੰਧੀ ਕੁਝ ਸ਼ਬਦ ਹਨ : ਗੁਲੂਬੰਦ, ਸਲਵਾਰ, ਸ਼ੀਸ਼ਾ, ਗੁਰਗਾਬੀ, ਖੀਸਾ, ਮਖ਼ਮਲ, ਐਨਕ, ਕਮੀਜ਼ ਆਦਿ।

ਇਸ ਤੋਂ ਇਲਾਵਾ ਕੁਝ ਹੋਰ ਫੁਟਕਲ ਸ਼ਬਦ ਇਮਾਰਤ ਅਤੇ ਮੁਰੰਮਤ ਨਾਲ

ਸੰਬੰਧਿਤ ਹਨ। ਜਿਵੇਂ ਇਮਾਰਤ, ਕੁਰਸੀ, ਮੇਜ਼, ਮਕਾਨ, ਅਹਾਤਾ, ਹਵੇਲੀ, ਤਬੇਲਾ, ਦਰਜ਼ੀ, ਸਰਾਫ਼, ਬਜਾਜ਼, ਫ਼ਸਲ, ਤੋਤਾ ਆਦਿ।

## 2. ਵਿਆਕਰਣ ਉਤੇ ਪ੍ਰਭਾਵ :

ਫ਼ਾਰਸੀ ਦੀ ਵਿਆਕਰਣ ਦਾ ਪ੍ਰਭਾਵ ਪੰਜਾਬੀ ਵਿਆਕਰਣ ਦੇ ਕੁਝ ਪੱਖਾਂ ਉਤੇ ਹੇਠ ਲਿਖੇ ਅਨੁਸਾਰ ਵੇਖਿਆ ਜਾ ਸਕਦਾ ਹੈ :

(ੳ) ਅਰਬੀ ਫ਼ਾਰਸੀ ਦੇ ਕੁਝ ਵਿਸ਼ੇਸ਼ਣ ਪੰਜਾਬੀ ਭਾਸ਼ਾ ਵਿਚ ਅਪਣਾ ਲਏ ਗਏ।

(ਅ) ਫ਼ਾਰਸੀ ਭਾਸ਼ਾ ਵਿਚ ਅਗੇਤਰ ਤੇ ਪਿਛੇਤਰ ਲਾਕੇ ਵੱਡੀ ਗਿਣਤੀ ਵਿਚ ਸ਼ਬਦਾਂ ਦਾ ਨਿਰਮਾਣ ਕਾਰਜ ਚਲਦਾ ਹੁੰਦਾ ਸੀ। ਫ਼ਾਰਸੀ ਦੇ ਇਨ੍ਹਾਂ ਅਗੇਤਰਾਂ ਤੇ ਪਿਛੇਤਰਾਂ ਦਾ ਪ੍ਰਭਾਵ ਪੰਜਾਬੀ ਦੇ ਸ਼ਬਦਾਂ ਉਪਰ ਵੀ ਪਿਆ।

(ੲ) ਫ਼ਾਰਸੀ ਵਿਚ ਸਮਾਸ ਬਣਾਉਣ ਦੀ ਰੁਚੀ ਬਹੁਤ ਪ੍ਰਚੱਲਿਤ ਸੀ। ਇਨ੍ਹਾਂ ਸਮਾਸਾਂ ਦਾ ਪ੍ਰਭਾਵ ਪੰਜਾਬੀ ਭਾਸ਼ਾ ਉਪਰ ਖਾਸ ਤੌਰ ਤੇ ਪਿਆ ਨਤੀਜ਼ੇ ਵਜੋਂ ਕਈ ਸਮਾਸ ਹੂ-ਬ-ਹੂ ਰੂਪ ਵਿਚ ਅਪਨਾ ਲਏ ਗਏ ਅਤੇ ਕਈ ਬਣਨੇ ਸ਼ੁਰੂ ਹੋਏ। ਜਿਵੇਂ ਤੰਗਦਿਲ, ਖੁਸ਼ਬੂ, ਹਿਸਾਬ-ਕਿਤਾਬ ਆਦਿ।

ਕੁਝ ਸਮਾਸ ਪੰਜਾਬੀ ਤੇ ਅਰਬੀ ਦੇ ਸ਼ਬਦਾਂ ਨੂੰ ਮਿਲਾ ਕੇ ਬਣਾਏ ਗਏ। ਜਿਵੇਂ ਅਜਾਇਬ-ਘਰ, ਕਮ-ਸਮਝ ਆਦਿ।

## (ਸ) ਫ਼ਾਰਸੀ ਦੇ ਵਾਕੰਸ਼ ਅਤੇ ਮੁਹਾਵਰੇ :

ਫ਼ਾਰਸੀ ਦੇ ਵਾਕੰਸ਼ਾਂ ਅਤੇ ਮੁਹਾਵਰਿਆਂ ਨੇ ਪੰਜਾਬੀ ਭਾਸ਼ਾ 'ਤੇ ਚੋਖਾ ਪ੍ਰਭਾਵ ਪਾਇਆ। ਸਿੱਟੇ ਵਜੋਂ ਅਰਬੀ ਫ਼ਾਰਸੀ ਦੇ ਕਈ ਵਾਕੰਸ਼ ਪੰਜਾਬੀ ਵਿਚ ਰਚਮਿਚ ਗਏ। ਜਿਵੇਂ ਦਿਨ-ਬ-ਦਿਨ, ਖਾਹ-ਮ-ਖਾਹ, ਦਵਾਦਾਰੂ, ਲੂਣ-ਹਰਾਮ ਕਰਨਾ ਆਦਿ।

(ਹ) ਫ਼ਾਰਸੀ ਭਾਸ਼ਾ ਦੀਆਂ ਕਈ ਕਿਰਿਆਵਾਂ ਤੇ ਨਾਵਾਂ ਨਾਲ ਕੁਝ ਸ਼ਬਦ ਜੋੜ ਕੇ ਬਣਾਈਆਂ ਕਿਰਿਆਵਾਂ ਵੀ ਪੰਜਾਬੀ ਵਿਚ ਪ੍ਰਚੱਲਿਤ ਹੋ ਗਈਆਂ। ਕੁਝ ਸਾਧਾਰਣ ਕਿਰਿਆਵਾਂ—ਫ਼ੁਰਮਾਉਣਾ, ਬਖਸ਼ਨਾ, ਰੰਗਨਾ, ਖੁਤਰਨਾ, ਸਬਰ ਕਰਨਾ, ਜ਼ਿਕਰ ਕਰਨਾ, ਰਾਜ਼ੀ ਹੋਣਾ, ਬਰਬਾਦ ਹੋਣਾ ਆਦਿ।

## (ਕ) ਭਾਵ-ਵਾਚੀ ਸ਼ਬਦ :

ਫ਼ਾਰਸੀ ਭਾਸ਼ਾ ਵਿਚ ਭਾਵਵਾਚੀ ਸ਼ਬਦਾਂ ਦੀ ਬਹੁਤ ਵੱਡੀ ਗਿਣਤੀ ਮਿਲਦੀ ਹੈ। ਉਥੇ ਬਿਹਾਰੀ ਪ੍ਰਤਯ ਵਜੋਂ ਲਗ਼ਾ ਕੇ ਬਹੁ ਭਾਵਵਾਚੀ ਸ਼ਬਦ ਬਣਾ ਲਏ ਜਾਂਦੇ ਹਨ। ਫ਼ਾਰਸੀ ਦੀ ਇਸ ਰੁਚੀ ਨੂੰ ਪੰਜਾਬੀ ਭਾਸ਼ਾ ਨੇ ਵੀ ਕਬੂਲ ਕੀਤਾ ਤੇ ਬਿਹਾਰੀ ਪ੍ਰਤਯ ਵਾਲੇ ਬੇਸ਼ੁਮਾਰ ਭਾਵਵਾਚੀ ਸ਼ਬਦ ਪੰਜਾਬੀ ਨੇ ਅਪਨਾ ਲਏ। ਜਿਵੇਂ ਉਦਾਸੀ, ਚੋਰੀ, ਦੋਸਤੀ, ਸਫ਼ਾਈ, ਖ਼ੁਦਾਈ, ਮਸਤੀ।

## 2 ਸਾਹਿਤ ਦਾ ਪ੍ਰਭਾਵ :

ਫ਼ਾਰਸੀ ਸਾਹਿਤ ਦਾ ਪ੍ਰਭਾਵ ਪੂਰਵ ਨਾਨਕ ਕਾਲ ਦੇ ਕਈ ਸਾਹਿਤਕਾਰਾਂ, ਕਵੀਆਂ

ਉਤੇ ਵੇਖਿਆ ਜਾ ਸਕਦਾ ਹੈ। ਜਿਵੇਂ ਗੋਰਖ ਨਾਥ, ਚਰਪਟ ਨਾਥ, ਚਾਂਦ ਬਰਦਾਈ ਦੀ ਕਵਿਤਾ ਉਪਰ ਅਰਬੀ ਫ਼ਾਰਸੀ ਦਾ ਪ੍ਰਭਾਵ ਦ੍ਰਿਸ਼ਟੀਗੋਚਰ ਹੁੰਦਾ ਹੈ । ਇਸ ਤੋਂ ਮਗਰੋਂ ਗੁਰੂ ਕਾਲ ਵਿਚ ਕਾਫ਼ੀ ਸ਼ਬਦਾਵਲੀ ਅਰਬੀ ਫ਼ਾਰਸੀ ਦੇ ਸੋਮਿਆਂ ਤੋਂ ਲੈ ਕੇ ਵਰਤੀ ਗਈ ਹੈ ਤੇ ਉਸ ਤੋਂ ਮਗਰੋਂ ਸ਼ਾਹ ਹੁਸੈਨ, ਬੁਲ੍ਹਾ ਆਦਿ ਵਰਗੇ ਸੂਫੀਆਂ, ਵਾਰਿਸ, ਹਾਸ਼ਮ ਵਰਗੇ ਕਿੱਸਾਕਾਰਾਂ ਉਪਰ ਅਰਬੀ ਫ਼ਾਰਸੀ ਸ਼ੈਲੀ ਦਾ ਡੂੰਘਾ ਪ੍ਰਭਾਵ ਹੈ। ਮੁਕਬਲ, ਵਾਰਿਸ ਤੇ ਹਾਸ਼ਮ ਦੇ ਮੰਗਲਾ-ਚਰਣ ਬਹੁਤ ਪ੍ਰਚੱਲਿਤ ਹੋਏ ਹਨ।

### 4. ਫ਼ਾਰਸੀ ਲਿਪੀ

ਭਾਸ਼ਾ ਦੇ ਨਾਲ ਨਾਲ ਫ਼ਾਰਸੀ ਲਿਪੀ ਆਪਣਾ ਵੱਖਰਾ ਪ੍ਰਭਾਵ ਪਾਉਂਦੀ ਰਹੀ ਹੈ। ਲਿਪੀ ਦੇ ਪ੍ਰਭਾਵ ਦਾ ਇਕ ਕਾਰਣ ਇਹ ਵੀ ਸੀ ਕਿ ਬਹੁਤ ਦੇਰ ਤੱਕ ਪੰਜਾਬੀ ਭਾਸ਼ਾ ਨੂੰ ਫ਼ਾਰਸੀ ਅੱਖਰਾਂ ਵਿਚ ਲਿਖਿਆ ਜਾਂਦਾ ਰਿਹਾ। ਨਤੀਜਾ ਇਹ ਹੋਇਆ ਕਿ ਅਨੇਕਾਂ ਫ਼ਾਰਸੀ ਧੁਨੀਆਂ ਪੰਜਾਬੀ ਵਿਚ ਪ੍ਰਵੇਸ਼ ਕਰ ਗਈਆਂ। ਜਿਵੇਂ : ਖ਼, ਸ਼, ਜ਼, ਫ਼ ਆਦਿ। ਇਨ੍ਹਾਂ ਫ਼ਾਰਸੀ ਧੁਨੀਆਂ ਨੂੰ ਪ੍ਰਗਟਾਉਣ ਲਈ ਪੰਜਾਬੀ ਦੀ ਆਪਣੀ ਲਿੱਪੀ ਗੁਰਮੁਖੀ ਵਿਚ ਐ ਦੇ ਹੇਠਾਂ ਬਿੰਦੀ ਲਾਕੇ ਨਵੇਂ ਧੁਨੀ ਚਿੰਨ੍ਹ ਬਣਾਉਣੇ ਪਏ। ਇਸ ਤਰ੍ਹਾਂ ਗੁਰਮੁਖ ਦੇ ਇਹ ਚਿੰਨ ਫ਼ਾਰਸੀ ਲਿੱਪੀ ਦੇ ਪ੍ਰਭਾਵ ਹੇਠ ਘੜੇ ਗਏ।

ਫ਼ਾਰਸੀ ਵਿਚ ਸੀਹਰਫੀ ਦੇ ਅਨੁਸਾਰ ਅੱਖਰਾਂ ਦੇ ਕ੍ਰਮ ਵਿਚ ਸਾਹਿਤ ਦੀ ਰਚਨਾ ਕੀਤੀ ਜਾਂਦੀ ਹੈ। ਪੰਜਾਬੀ ਵਿਚ ਇਸ ਅੱਖਰ ਕ੍ਰਮ ਦੀ ਰਚਨਾ ਦੇ ਦੋ ਪ੍ਰਭਾਵ ਸਪਸ਼ਟ ਤੌਰ ਤੇ ਪਏ। ਪਹਿਲਾ ਪ੍ਰਭਾਵ ਤਾਂ ਇਹ ਸੀ ਕਿ ਫ਼ਾਰਸੀ ਲਿਪੀ ਦੇ ਚਿੰਨ੍ਹਾਂ ਨੂੰ ਹੂ-ਬ-ਹੂ ਆਧਾਰ ਬਣਾ ਕੇ ਪੰਜਾਬੀ ਭਾਸ਼ਾ ਵਿਚ ਵੀ ਸੀਹਰਫੀਆਂ ਲਿਖੀਆਂ ਤੇ ਦੂਜਾ ਪ੍ਰਭਾਵ ਇਹ ਪਿਆ ਕਿ ਗੁਰਮੁਖੀ ਦੀ ਵਰਣਮਾਲਾ ਨੂੰ ਆਧਾਰ ਬਣਾ ਕੇ ਵੀ ਕਾਵਿ ਰਚਨਾ ਦੀ ਲੀਹ ਤੋਰੀ।

### 5. ਫ਼ਾਰਸੀ ਕਿੱਸਾਕਾਰੀ

ਫ਼ਾਰਸੀ ਕਿੱਸਾਕਾਰੀ ਦਾ ਪੰਜਾਬੀ ਕਿੱਸਾਕਾਰੀ ਉਤੇ ਡੂੰਘਾ ਪ੍ਰਭਾਵ ਪਿਆ। ਹਾਲਾਂਕਿ ਇਸ ਨੂੰ ਨਿਰੋਲ ਫ਼ਾਰਸੀ ਨਹੀਂ ਆਖਿਆ ਜਾ ਸਕਦਾ ਕਿਉਂਕਿ ਸਾਡੇ ਦੇਸ਼ ਵਿਚ ਆਖਿਆਨ ਤੇ ਪ੍ਰੇਮਾਖਿਆਨ ਪਹਿਲਾਂ ਹੀ ਪ੍ਰਚੱਲਿਤ ਸਨ। ਪਰ ਸਤਾਰਵੀਂ ਅਠਾਰਵੀਂ ਸਦੀ ਦੇ ਕਿੱਸਿਆਂ ਉਤੇ ਫ਼ਾਰਸੀ ਸ਼ੈਲੀ ਦਾ ਪ੍ਰਭਾਵ ਪ੍ਰਗਟ ਹੈ। ਫ਼ਾਰਸੀ ਕਿੱਸਿਆਂ ਤੇ ਪੰਜਾਬੀ ਵਿਚ ਹੋਏ ਅਨੁਵਾਦਾਂ ਜਾਂ ਫ਼ਾਰਸੀ ਕਿੱਸਾ ਸ਼ੈਲੀ ਨੂੰ ਆਧਾਰ ਬਣਾ ਕੇ ਉਨ੍ਹਾਂ ਦੀ ਸ਼ੈਲੀ ਵਿਚ ਰਚਨਾ ਕਰਨ ਨਾਲ ਪਿਆ ਹੈ। ਪਹਿਲੇ ਪ੍ਰਭਾਵ ਹੇਠ ਕਵੀਆਂ ਨੇ ਆਪਣੀ ਲਿਖਣ ਸ਼ੈਲੀ ਨੂੰ ਅਰਬੀ ਫ਼ਾਰਸੀ ਕਿੱਸਿਆਂ ਦੇ ਮੁਤਾਬਿਕ ਰੱਖਿਆ। ਨਤੀਜੇ ਵਜੋਂ ਫ਼ਾਰਸੀ ਮਸਨਵੀਆਂ ਤੋਂ ਪ੍ਰਭਾਵਿਤ ਹੋਕੇ ਪੰਜਾਬੀ ਕਿੱਸਿਆਂ ਦੇ ਆਰੰਭ ਵਿਚ ਹੀ ਰੱਬ ਦੀ ਸਿਫਤ, ਮੁਹੰਮਦ ਸਾਹਿਬ ਦੀ ਉਪਮਾ ਤੇ ਸਥਾਨਕ ਰਾਜਾ ਮਿੱਤਰ ਆਦਿ ਦਾ ਉਲੇਖ

ਹੋਣ ਲੱਗਾ। ਦਮੋਦਰ, ਹਾਫਿਜ਼, ਬਰਖੁਰਦਾਰ ਅਤੇ ਅਹਿਮਦ ਵਰਗੇ ਕਿੱਸਾਕਾਰਾਂ ਵਿਚ ਇਹ ਪ੍ਰਭਾਵ ਵੇਖਿਆ ਜਾ ਸਕਦਾ ਹੈ। ਦੂਜੇ ਪ੍ਰਭਾਵ ਹੇਠ ਅਰਬੀ ਫ਼ਾਰਸੀ ਸੋਮਿਆਂ ਤੋਂ ਕੋਈ ਕਹਾਣੀ ਲੈ ਕੇ ਜਾਂ ਉਹ ਪ੍ਰੀਤ ਕਹਾਣੀਆਂ; ਜੋ ਪੰਜਾਬ ਤੋਂ ਬਾਹਰ ਵਾਪਰੀਆਂ ਸਨ, ਆਧਾਰ ਬਣਾ ਕੇ ਪੰਜਾਬੀ ਵਿਚ ਕਿੱਸੇ ਲਿਖੇ ਗਏ। ਇਨ੍ਹਾਂ ਕਿੱਸਿਆਂ ਦੀ ਬੋਲੀ ਵਾਰਤਾਲਾਪ, ਚਰਿਤ੍ਰ ਚਿਤ੍ਰਣ, ਨਾਟਕੀ ਮੌਕਿਆਂ ਆਦਿਕ ਵਿਚ ਫ਼ਾਰਸੀ ਸ਼ਬਦਾਂ ਦਾ ਆਉਣਾ ਕੁਦਰਤੀ ਸੀ।

ਫ਼ਾਰਸੀ ਸੋਮਿਆਂ ਤੋਂ ਕਈ ਮਸ਼ਹੂਰ ਕਿੱਸੇ ਪੰਜਾਬੀ ਵਿਚ ਪ੍ਰਸਿੱਧ ਹੋਏ। ਜਿਵੇਂ ਸ਼ੀਰੀ ਫ਼ਰਹਾਦ, ਯੂਸਫ਼ ਜ਼ੁਲੈਖਾਂ, ਸੈਫ਼ਲ ਮਲੂਕ, ਹਾਤਮਤਾਈ, ਨੂਰ-ਬੀਬੀ, ਚਾਂਦ-ਬੀਬੀ, ਬਹਿਰਾਮ ਗੋਰ, ਹਾਜੀ ਬਾਬਾ, ਬਦੀਅਉਲ ਜਮਾਲ ਆਦਿਕ।

ਪੰਜਾਬੀ ਕਿੱਸਿਆਂ ਵਿਚ ਫ਼ਾਰਸੀ ਕਿੱਸਿਆਂ ਦੇ ਪ੍ਰਭਾਵ ਕਾਰਨ ਇਸਲਾਮ ਧਰਮ ਤੇ ਸੂਫ਼ੀ ਸਿਧਾਤਾਂ ਦਾ ਪ੍ਰਭਾਵ ਵੀ ਸ਼ਾਮਲ ਹੋਇਆ।

ਸੋਲ੍ਹਵੀਂ ਸਦੀ ਤੋਂ ਪਹਿਲਾਂ ਫ਼ਾਰਸੀ ਅਰਬੀ ਦੇ ਨਿਰੋਲ ਛੰਦ ਤਾਂ ਪੰਜਾਬੀ ਕਵਿਤਾ ਵਿਚ ਨਹੀਂ ਮਿਲਦੇ ਪਰ ਸਤਾਰ੍ਹਵੀਂ ਸਦੀ ਦੇ ਪੰਜਾਬੀ ਕਿੱਸਿਆਂ ਵਿਚ ਫ਼ਾਰਸੀ ਮਸਨਵੀ ਦਾ ਪ੍ਰਭਾਵ ਕਾਫ਼ੀ ਵੇਖਿਆ ਜਾ ਸਕਦਾ ਹੈ। ਬੈਂਤ ਦਾ ਬੇਸ਼ਕ ਪੁਰਾਣਾ ਰੂਪ 'ਝੂਲਣਾ' ਸਾਡੇ ਵਿਚ ਵਿਦਮਾਨ ਸੀ ਪਰ ਫ਼ਾਰਸੀ ਦਾ ਦੋ-ਸਤਰਾ ਛੰਦ ਪੰਜਾਬੀ ਵਿਚ ਬੈਂਤ ਬਣਿਆਂ, ਇਸ ਤੋਂ ਮੁਨਕਰ ਨਹੀਂ ਹੋ ਸਕਦੇ।

8. ਫ਼ਾਰਸੀ ਵਾਰਤਕ

ਪੰਜਾਬੀ ਦੀ ਮੁੱਢਲੀ ਵਾਰਤਕ ਵਿਚ ਵਾਕਾਂ ਦੀ ਬਣਤਰ ਅਰਬੀ ਪੁਸਤਕਾਂ ਦੇ ਹਿੰਦੀ ਉਲਥਿਆਂ ਨਾਲ ਮਿਲਦੀ ਜੁਲਦੀ ਹੈ। ਇਨ੍ਹਾਂ ਵਿਚ ਵਾਕੰਸ਼ਾਂ ਦਾ ਕ੍ਰਮ ਵੀ ਅਰਬੀ ਦੀ ਵਿਆਕਰਣ ਦੇ ਨੇੜੇ ਹੈ। ਇਹ ਪ੍ਰਭਾਵ ਕਾਫ਼ੀ ਦੇਰ ਤੱਕ ਚਲਦਾ ਰਿਹਾ। ਨਤੀਜੇ ਵਜੋਂ ਆਧੁਨਿਕ ਸਮੇਂ ਵਿਚ ਵੀ ਪੰਜਾਬੀ ਦੇ ਕਈ ਲਿਖਾਰੀਆਂ ਉਪਰ ਅਰਬੀ ਫ਼ਾਰਸੀ ਦੀ ਸ਼ਬਦਾਵਲੀ, ਵਾਕੰਸ਼ਾਂ, ਉਪਮਾਵਾਂ ਦਾ ਡੂੰਘਾ ਪ੍ਰਭਾਵ ਹੈ। ਪੰਜਾਬੀ ਪਤਰਕਾਰੀ 'ਤੇ ਵੀ ਫ਼ਾਰਸੀ ਵਾਰਤਕ ਦਾ ਬਹੁਤ ਡੂੰਘਾ ਪ੍ਰਭਾਵ ਪਿਆ। ਪਰ ਮਗਰੋਂ ਹਿੰਦੀ ਸੰਸਕ੍ਰਿਤ ਦਾ ਜ਼ੋਰ ਵਧਣ ਨਾਲ ਪੰਜਾਬੀ ਫ਼ਾਰਸੀ ਪ੍ਰਭਾਵਾਂ ਤੋਂ ਹੌਲੀ ਹੌਲੀ ਦੂਰ ਹੋਣੀ ਸ਼ੁਰੂ ਹੋ ਗਈ ਪਰ ਅਜੇ ਵੀ ਪੁਰਾਣੀ ਪੀੜ੍ਹੀ ਦੇ ਵਿਦਵਾਨਾਂ ਦੀਆਂ ਪੰਜਾਬੀ ਵਾਰਤਕ ਰਚਨਾਵਾਂ ਵਿਚ ਫ਼ਾਰਸੀ ਦਾ ਪ੍ਰਭਾਵ ਕਿਸੇ ਨਾ ਕਿਸੇ ਤਰ੍ਹਾਂ ਕਾਇਮ ਹੈ। ਅਜ ਕਲ ਸਾਡੀ ਵਾਰਤਕ ਦਾ ਤਰਜ਼-ਬਿਆਂ ਅੰਗਰੇਜ਼ੀ ਵਰਗਾ ਹੋ ਗਿਆ ਹੈ। ਵਾਕਾਂ ਦੇ ਵਾਕ ਅੰਗਰੇਜ਼ੀ ਮੁਹਾਵਰੇ ਵਾਲੇ ਸਨ।

ਇਸ ਤਰ੍ਹਾਂ ਪੰਜਾਬੀ ਭਾਸ਼ਾ ਬਹੁਤ ਸਮੇਂ ਤੱਕ ਅਰਬੀ ਫ਼ਾਰਸੀ ਭਾਸ਼ਾ ਦੇ ਮਿਲੇ ਜੁਲੇ ਪ੍ਰਭਾਵ ਨੂੰ ਗ੍ਰਹਿਣ ਕਰਦੀ ਰਹੀ, ਇਹ ਪ੍ਰਭਾਵ ਕੁਝ ਭੂਗੋਲਿਕ ਤੇ ਇਤਿਹਾਸਕ,

ਰਾਜਨੀਤਕ ਕਾਰਣਾਂ ਕਰਕੇ ਖਤਮ ਕਰਨ ਦਾ ਯਤਨ ਤਾਂ ਕੀਤਾ ਗਿਆ ਸੀ, ਪਰ ਸਾਡੀ ਰੂਹ ਵਿਚ ਧੱਸੇ ਹੇਠ ਲਿਖੇ ਸ਼ਬਦ ਕਿਵੇਂ ਮਿਟਣਗੇ :

## ਰਾਜ-ਪ੍ਰਬੰਧ ਦੇ ਸ਼ਬਦ

### ਫ਼ਾਰਸੀ ਸ਼ਬਦ

| | | | |
|---|---|---|---|
| ਆਮਦਨ | ਤਖ਼ਤ | ਖ਼ਜ਼ਾਨਚੀ | ਦੀਵਾਨੀ |
| ਸਜ਼ਾ | ਦਫ਼ਤਰ | ਤਸੀਲਦਾਰ | ਨਜ਼ਰਬੰਦ |
| ਸ਼ਹਿਨਸ਼ਾਹ | ਸ਼ਾਹ | ਸਰਮਾਯਾਦਾਰੀ | ਫ਼ੌਜਦਾਰੀ |
| ਸੂਬਾ | ਦਰਬਾਰ | ਤਖ਼ਤ | ਬਾਦਸ਼ਾਹ |

### ਅਰਬੀ ਸ਼ਬਦ

| | | | |
|---|---|---|---|
| ਅਦਲ | ਕੁਰਕ | ਹਕੂਮਤ | ਫ਼ੈਸਲਾ |
| ਅਦਾਲਤ | ਕੈਦ | ਹਾਕਮ | ਮਨਜ਼ੂਰ |
| ਅਮੀਰ | ਕੈਦਾ | ਹੁਕਮ | ਰੁਖ਼ਸਤ |
| ਅਰਜ਼ੀ | ਖ਼ਜ਼ਾਨਾ | ਕਾਨੂਨ | ਵਕੀਲ |
| ਇਸਤੀਫ਼ਾ | ਖ਼ਾਰਜ | ਤਲਾਕ | ਤਾਜ |
| ਇਜਰਾ | ਜਿਰਾ | ਦਾਵਾ | ਫ਼ਾਰਖ਼ਤੀ |
| ਇਨਸਾਫ਼ | ਜ਼ਿਲਾ | ਮਸੂਲ | ਮਹਿਕਮਾ |
| ਇੰਤਜ਼ਾਮ | ਤਸੀਲ | ਮਾਮਲਾ | ਮੁਤਬੰਨਾ |
| ਸਬੂਤ | ਤਰੱਕੀ | ਰੁਤਬਾ | ਵਸੀਕਾ |
| ਸਿੱਕਾ | ਦਾਖ਼ਲ | ਵਜ਼ੀਰ | |

## ਸੈਨਾ ਅਤੇ ਯੁੱਧ ਸੰਬੰਧੀ ਸ਼ਬਦ

### ਫ਼ਾਰਸੀ ਸ਼ਬਦ

| | | | |
|---|---|---|---|
| ਸਿਪਾਹੀ | ਤੀਰ | ਮੋਰਚਾ | ਗੁਲੇਲ |
| ਸੂਬੇਦਾਰ | ਰਿਸਾਲਾ | ਸਰਦਾਰ | ਨੇਜ਼ਾ |
| ਜੰਗ | ਸਵਾਰ | ਕਮਾਣ | |

### ਅਰਬੀ ਸ਼ਬਦ

| | | | |
|---|---|---|---|
| ਸੁਲ੍ਹਾ | ਖੰਦਕ | ਕਿਲਾ | ਬੰਦੂਕ |
| ਹਮਲਾ | ਫ਼ੌਜ | | |

ਹਵਾਲਦਾਰ, ਜਮਾਦਾਰ, ਫੌਜਦਾਰ—ਇਨ੍ਹਾਂ ਦੇ ਪਹਿਲੇ ਅੰਗ ਜ਼ਮਾ ਤੇ ਹਵਾ, ਅਰਬੀ ਦੇ ਹਨ ਅਤੇ ਦਾਰ ਫ਼ਾਰਸੀ ਦਾ ਹੈ।

## ਸਿਖਿਆ, ਸਾਹਿਤ, ਗਣਿਤ ਅਤੇ ਭੂਗੋਲ-ਇਤਿਹਾਸ ਨਾਲ ਸੰਬੰਧਿਤ ਸ਼ਬਦ

**ਫ਼ਾਰਸੀ ਸ਼ਬਦ**

| | | |
|---|---|---|
| ਉਸਤਾਦ | ਅਸਮਾਨ | ਸ਼ਾਗਿਰਦ |
| ਸਾਲ | ਕਿਨਾਰਾ | ਕਾਗ਼ਜ਼ |
| ਗ਼ਜ਼ਲ | ਜ਼ਮੀਨ | ਜਰੀਬ |
| ਦਰਿਆ | ਦੋਆਬਾ | ਦੂਰਬੀਨ |
| ਨਹਿਰ | ਪੰਜਾਬ | ਬਰਫ਼ |

**ਅਰਬੀ ਸ਼ਬਦ**

| | | |
|---|---|---|
| ਆਲਮ | ਇਮਤਿਹਾਨ | ਇਲਮ |
| ਸਤਰ | ਸਫ਼ਾ | ਸਵਾਲ |
| ਸ਼ੇਰ | ਸ਼ਾਇਰ | ਸਿਫ਼ਰ |
| | ਹਿਸਾਬ | ਹਿਸਾਬ-ਕਿਤਾਬ |
| ਹਵਾ | ਹਕੈਤ | ਹਰਫ਼ |
| ਕੁਦਰਤ | ਕਿਤਾਬ | ਕਲਮ |
| ਤਵਾਰੀਖ | ਜਵਾਬ | ਤਰਜਮਾ |
| ਨਕਸ਼ਾ | ਤੂਫ਼ਾਨ | ਦਵਾਤ |
| ਨਜੂਮੀ | ਨਜ਼ਮ | ਨਜੂਮ |
| ਮਦਰਸਾ | ਫ਼ਿਕਰਾ | ਬੈਂਤ |
| ਮੁਨਸ਼ੀ | ਮਿਸਰ | ਮੁਹਾਵਰਾ |
| ਯੂਨਾਨ | ਮੁਲਕ | ਮੌਸਮ |
| | ਵਜ਼ੀਫ਼ਾ | |

ਸਰਹੱਦ ਅਤੇ ਆਬੋ-ਹਵਾ ਵਿਚ ਫ਼ਾਰਸੀ ਅਤੇ ਅਰਬੀ ਸ਼ਬਦ ਮਿਲੇ ਹੋਏ ਹਨ।

ਇਸਲਾਮ-ਸੰਬੰਧੀ ਪ੍ਰਚਲਿਤ ਸ਼ਬਦ ਹੇਠ ਲਿਖੇ ਅਨੁਸਾਰ ਹਨ :

**ਫ਼ਾਰਸੀ ਸ਼ਬਦ**

| | | |
|---|---|---|
| ਖ਼ੁਦਾ | ਗੁਨਾਹ | ਦਰਗਾਹ |

| | | |
|---|---|---|
| ਦਰਵੇਸ਼ | ਦੋਜ਼ਖ਼ | ਨਮਾਜ਼ |
| ਪੈਗੰਬਰ | ਪੀਰ | ਫ਼ਰਿਸ਼ਤਾ |
| ਬਹਿਸ਼ਤ | ਬੰਦਗੀ | ਬਾਂਗ |

### ਅਰਬੀ ਸ਼ਬਦ

| | | |
|---|---|---|
| ਅਮਾਨ | ਅਮਾਮ | ਅੱਲਾ |
| ਇਸਲਾਮ | ਈਦ | ਸਵਾਬ |
| ਹੱਜ | ਹਰਾਮ | ਕਬਰ |
| ਕਾਜ਼ੀ | ਕੁਰਾਨ | ਖ਼ੈਰ |
| ਯਕੀਨ | ਤੌਬਾ | ਦੀਨ |
| ਦੁਆ | ਫ਼ਕੀਰ | ਮਸੀਤ |
| ਮਜ਼ਹਬ | ਮੁੱਲਾਂ | |
| ਰੱਬ | ਹਲਾਲ | ਮੋਮਨ |

ਕੁਰਬਾਨੀ ਅਰਬੀ ਕੁਰਬਾ ਤੋਂ ਹੈ ਪਰ ਫ਼ਾਰਸੀ ਵਿਚ ਕੁਰਬਾਨੀ ਬਣ ਗਿਆ ਹੈ ;

## ਯੂਨਾਨੀ ਹਿਕਮਤ ਦੇ ਸ਼ਬਦ

### ਫ਼ਾਰਸੀ ਸ਼ਬਦ

| | | |
|---|---|---|
| ਆਰਾਮ | ਆਤਸ਼ਕ | ਸਰਦੀ |
| ਸੁਰਮਾ | ਗਰਮੀ | ਦਮਾ |
| ਦਾਰੂ | ਨਸਵਾਰ | ਰੇਸ਼ਾ |
| ਪੇਸ਼ਾਬ | ਪਖਾਨਾ | ਬਾਦੀ |
| ਬੀਮਾਰ | ਬੀਮਾਰੀ | ਸਰਦੀ |

### ਅਰਬੀ ਸ਼ਬਦ

| | | |
|---|---|---|
| ਅਰਕ | ਇਲਾਜ | ਐਨਕ |
| ਸ਼ਰਬਤ | ਸਿਲ੍ਹ | |
| ਹਕੀਮ | ਹੈਜ਼ਾ | ਕਰੂਰਾ |
| ਹਿਕਮਤ | ਤਵਾਸੀਰ | ਦਿਮਾਗ |
| ਜ਼ੁਕਾਮ | ਦਿੱਕ | ਨਾਸੂਰ |
| ਦਵਾ | ਨੁਸਖਾ | ਬਲਗਮ |
| ਨਜ਼ਲਾ | ਬੁਖ਼ਾਰ | ਮਾਲੀਖੋਲੀਆ |
| | ਬਵਾਸੀਰ | ਲਕਵਾ |

ਸ਼ਫ਼ਾ-ਖਾਨਾ ਅਤੇ ਗੁਲਕੰਦ ਦੋਗਲੇ ਸ਼ਬਦ ਹਨ। ਇਨ੍ਹਾਂ ਦਾ ਪਹਿਲਾ ਅੰਗ ਫ਼ਾਰਸੀ ਦਾ ਹੈ ਅਤੇ ਦੂਜਾ ਅਰਬੀ ਦਾ।

## ਖਾਣ-ਪੀਣ ਦੇ ਸ਼ਬਦ

### ਫ਼ਾਰਸੀ ਸ਼ਬਦ

| | | |
|---|---|---|
| ਅੰਗੂਰ | ਅਚਾਰ | ਅਨਾਰ |
| ਅਲੂਚਾ | ਅੰਜੀਰ | ਆਲੂ |
| ਸ਼ਕਰ-ਪਾਰਾ | ਸ਼ਤੂਤ | ਆਲੂ ਬੁਖਾਰਾ |
| ਸਬਜ਼ੀ | ਸਮੋਸਾ | ਸ਼ਲਗਮ |
| ਕੱਦੂ | ਕਾਸ਼ਣੀ | ਸੇ, ਸੇਉ |
| ਖਰਬੂਜ਼ਾ (ਵੱਡਾ ਫਲ) | ਖ਼ੁਮਾਨੀ | ਕਿਸਮਿਸ |
| ਚਾਸ਼ਣੀ | ਨਾਰੰਗੀ | ਗਾਜਰ |
| ਪਿਸਤਾ | ਪੂਦਨਾ | ਪਿਆਜ਼ |
| ਬਾਦਾਮ | ਬਰਫ਼ | ਪੋਸਤ |

### ਅਰਬੀ ਸ਼ਬਦ

| | | |
|---|---|---|
| ਸ਼ਰਾਬ | ਹਲਵਾ | ਬਰਫ਼ੀ |
| ਖ਼ਮੀਰ | ਥੋਮ | ਹੁੱਕਾ |

ਕੁਲਫ਼ੀ ਬਾਬਤ ਠੀਕ ਨਹੀਂ ਕਿਹਾ ਜਾ ਸਕਦਾ ਕਿ ਅਰਬੀ ਦਾ ਸ਼ਬਦ ਹੈ ਜਾਂ ਫ਼ਾਰਸੀ ਦਾ। ਪਰ ਇਸ ਦਾ ਧਾਤੂ ਹੈ 'ਕੁਫਲ' ਅਰਥਾਤ ਜਿੰਦਰਾ, ਕੁਫਲੀ ਤੋਂ ਵਿਗੜ ਕੇ ਕੁਲਫ਼ੀ ਬਣਿਆ ਹੈ।

## ਗਹਿਣੇ-ਕਪੜੇ, ਹਾਰ ਸ਼ਿੰਗਾਰ ਆਦਿ ਦੇ ਸ਼ਬਦ

### ਫ਼ਾਰਸੀ ਸ਼ਬਦ

| | | |
|---|---|---|
| ਸਲਵਾਰ | ਸ਼ੀਸ਼ਾ | ਸੁਰਖ਼ੀ |
| ਸੁਰਮਾ | ਕਿਮਖ਼ਾਬ | ਖੀਸਾ |
| ਗੁਲੂਬੰਦ | ਜਾਮਾ | ਗੁਰਗਾਬੀ |
| ਪੁਸ਼ਾਕ | ਬਾਜੂਬੰਦ | ਪਾਜਾਮਾ |
| ਮਲਮਲ | | ਮਖ਼ਮਲ |

### ਅਰਬੀ ਸ਼ਬਦ

| | | |
|---|---|---|
| ਅਤਰ | ਅਤਲਸ | ਐਨਕ |

| | | |
|---|---|---|
| ਸਬੂਣ | ਹਲਵਾਨ | ਕਮੀਜ਼ |
| ਜੇਬ | ਵਸਮਾ | |

## ਇਮਾਰਤ ਸਾਜ਼ੀ ਦੇ ਸ਼ਬਦ

### ਫ਼ਾਰਸੀ ਸ਼ਬਦ

| | | |
|---|---|---|
| ਸ਼ਤੀਰ | ਚੌਬੱਚਾ | ਚਰਖਾ |
| ਗ਼ਲੀਚਾ | | ਦਰ |
| ਤਖਤ-ਪੋਸ਼ | ਤਖ਼ਤਾ | ਦੀਵਾਰ |
| ਦਰਵਾਜ਼ਾ | ਦਲਾਣ | ਰੋਸ਼ਨਦਾਨ |
| ਮੇਜ਼ | ਮੇਜ਼-ਪੋਸ਼ | |

### ਅਰਬੀ ਸ਼ਬਦ

| | | |
|---|---|---|
| ਅਸਬਾਬ | ਅਹਾਤਾ, ਇਹਾਤਾ | ਮੰਜ਼ਿਲ |
| ਇਮਾਰਤ | ਸੀਖ | ਹਵੇਲੀ |
| ਕੁਰਸੀ | ਤੰਦੂਰ | ਤਵੇਲਾ |
| ਤਾਕ, ਤਾਕੀ, | ਫ਼ਰਸ਼ | ਬੁਰਜ |
| ਮਕਾਨ | | ਮਰੰਮਤ |
| ਮਹਿਲ | | |

## ਕੰਮ ਧੰਦੇ

### ਫ਼ਾਰਸੀ ਸ਼ਬਦ

| | | |
|---|---|---|
| ਦਰਜ਼ੀ | ਦੁਕਾਨਦਾਰ | ਨਾਨਬਾਈ |
| ਬਾਜ਼ੀਗਰ | ਰਫੂਗਰ | |

### ਅਰਬੀ ਸ਼ਬਦ

| | | |
|---|---|---|
| ਅਤਾਰ | ਸਰਾਫ਼ | ਬਜ਼ਾਜ |

## ਸਾਜ਼ ਅਤੇ ਰਾਗ

### ਫ਼ਾਰਸੀ ਸ਼ਬਦ

| | | |
|---|---|---|
| ਡੱਫ | ਸਤਾਰ | ਸਾਜ਼ |
| ਨਗਾਰਾ | ਤਰਾਨਾ | ਦਮਾਮਾ |

### ਅਰਬੀ ਸ਼ਬਦ

| | | |
|---|---|---|
| ਤਸਵੀਰ | ਤਬਲਾ | ਰਬਾਬ |

ਪੰ. ਤਮੂਰਾ ਅ. ਦਾ ਦੂਜਾ ਰੂਪ ਹੈ ਅਤੇ ਅ. ਅਸਲ ਵਿਚ ਫ਼ਾਰਸੀ ਦੀ ਹੀ ਨਵੀਂ ਸ਼ਕਲ ਹੈ। ਪੰ. ਨੌਬਰ ਅਤੇ ਪੰ. ਨਗਾਰਾ—ਇਹ ਵੀ ਅਤੇ ਦੇ ਦੂਜੇ ਰੂਪ ਹਨ, ਪਰ ਇਨ੍ਹਾਂ ਦੀ ਬਾਬਤ ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਅਰਬੀ ਦੇ ਸ਼ਬਦ ਹਨ ਜਾਂ ਫ਼ਾਰਸੀ ਦੇ।

## ਖੇਤੀ ਅਤੇ ਬਾਗ਼ਵਾਨੀ

**ਫ਼ਾਰਸੀ ਸ਼ਬਦ**

ਗੁਲਦਸਤਾ ਜ਼ਮੀਨ ਜ਼ਿਮੀਂਦਾਰ
ਪਿਓਂਦ ਬਾਗ ਬਗੀਚਾ
ਬਾਗ਼ਬਾਨ

**ਫ਼ਾਰਸੀ ਸ਼ਬਦ**

ਸਾਮੀ ਫ਼ਸਲ

## ਖੇਡਾਂ

ਖੇਡਾਂ ਵਿਚੋਂ 'ਸ਼ਤਰੰਜ' ਸ਼ਬਦ ਅਰਬੀ ਦਾ ਹੈ, ਪਰ ਅਸਲ ਵਿਚ ਇਹ ਸਾਡੇ ਸੰ॰ ਚਤੁਰੰਗ ਦਾ ਹੀ ਦੂਜਾ ਰੂਪ ਹੈ। ਸੈਨਾ ਦੇ ਚਾਰ ਅੰਗ ਹੁੰਦੇ ਹਨ। ਪਹਿਲਾਂ ਸਾਡਾ ਸ਼ਬਦ ਈਰਾਨ ਅਤੇ ਅਰਬ ਦੇਸ਼ਾਂ ਵਿਚ ਗਿਆ। ਉਹੋ ਰੂਪ ਵਟਾ ਕੇ ਮੁੜ ਸਾਡੇ ਦੇਸ਼ ਆ ਗਿਆ ਅਤੇ ਨਾਲ ਕੁਝ ਹੋਰ ਸਾਥੀ ਵੀ ਲਿਆਇਆ; ਜਿਵੇਂ ਪੰ. ਮਾਤ ਸ਼ਹਿ ਆਦਿਕ।

**ਫ਼ਾਰਸੀ ਸ਼ਬਦ**

ਕੁਸ਼ਤੀ ਨੇਜ਼ਾ-ਬਾਜ਼ੀ ਫ਼ੀਲ
ਬਾਜ਼ੀ ਲੰਗਾ ਲੰਗ (ਡੋਰੀਆ)

**ਅਰਬੀ ਸ਼ਬਦ**

ਤਾਸ਼ ਮਾਤ

## ਪਸ਼ੂ ਪੰਛੀ

**ਫ਼ਾਰਸੀ ਸ਼ਬਦ**

ਸ਼ੁਤਰ ਮੁਰਗ ਸ਼ੇਰ ਕਬੂਤਰ
ਤੋਤਾ ਦੁੰਬਾ ਬੁਲਬੁਲ
ਮੁਰਗ ਮੁਰਗਾਬੀ

## ਸਰੀਰ ਦੇ ਅੰਗ

**ਫ਼ਾਰਸੀ ਸ਼ਬਦ**

| | | |
|---|---|---|
| ਸੀਨਾ | ਕਮਰ | ਗਰਦਨ |
| ਗੁਰਦਾ | ਜ਼ਬਾਨ | ਜਿਗਰ |
| ਦਿਲ | | |

**ਅਰਬੀ ਸ਼ਬਦ**

| | | |
|---|---|---|
| ਤਿਲੀ | ਬਗ਼ਲ | ਮੋਹਦਾ |

## ਵਿਸ਼ੇਸ਼ਣ

**ਫ਼ਾਰਸੀ ਸ਼ਬਦ**

| | | |
|---|---|---|
| ਅਸਮਾਨੀ | ਅੰਗੂਰੀ | ਫੀਸਵੀ |
| ਸਬਜ਼ | ਸਿਆਹ | ਸੁਰਖ |
| ਸੁਰਮਈ | ਦਲੇਰ | ਖ਼ਾਕੀ |
| ਗੁਲਾਬੀ | ਬਾਜ | ਪਿਆਜ਼ੀ |
| ਬਦਾਮੀ | ਆਮ | ਕਿਰਮਚੀ |
| ਅੱਬਲ | ਸਾਬਤ | ਮਮੂਲੀ |
| ਫਲਾਣਾ | ਮਸ਼ਹੂਰ | |

ਨੋਟ : ਉਪਰੋਕਤ ਸ਼ਬਦ ਸੂਚੀ ਲਈ ਡਾ. ਦੁਨੀ ਚੰਦ ਜੀ ਦੇ ਲੇਖ ਵਿਚੋਂ ਸਹਾਇਤਾ ਲਈ ਗਈ ਹੈ।

ਪ੍ਰਿੰ ਸੰਤ ਸਿੰਘ ਸੇਖੋਂ ਨੇ ਆਪਣੀ ਪੁਸਤਕ "ਪੰਜਾਬੀ ਬੋਲੀ ਦਾ ਇਤਿਹਾਸ" (ਪੰਨਾ 243-250) ਵਿਚ ਇਸ ਪ੍ਰਭਾਵ ਬਾਰੇ ਹੇਠ ਲਿਖਿਆ ਖੋਜ-ਭਰਪੂਰ ਤਬਸਰਾ ਦਿਤਾ ਹੈ, ਜੋ ਹੂ-ਬ-ਹੂ ਦੇ ਰਹੇ ਹਾਂ :

ਸ਼ੇਖ਼ ਫ਼ਰੀਦ ਦੀ ਇਸ ਬਾਣੀ ਦੇ ਕੁੱਲ ਸ਼ਬਦ ਦੋ ਹਜ਼ਾਰ ਦੇ ਕਰੀਬ ਹਨ ਤੇ ਇਹਨਾਂ ਵਿੱਚ ਫ਼ਾਰਸੀ ਅਰਬੀ ਦੇ ਸ਼ਬਦਾਂ ਦੀ (ਤਸਸਮ ਜਾਂ ਤਦਵਵ ਰੂਪ ਵਿੱਚ) ਗਿਣਤੀ ਦੋ ਸੌ ਦੇ ਕਰੀਬ ਹੈ, ਜੋ ਹੇਠਾਂ ਦਿੱਤੀ ਜਾਂਦੀ ਹੈ :

ਮਲਕ, ਪੁਲਸਰਾਤ, ਦਰ, ਦਰਵੇਸੀ, ਦੁਨੀਆ, ਅਕਲ, ਲਤੀਫ, ਗਿਰੀਵਾਨ, ਮਰਗ, ਦੂਰ, ਸ਼ਕਰ, ਸ਼ਾਖ, ਸ਼ੈਤਾਨ, ਖਾਕ, ਰੱਬ, ਕੂਜੜਾ, (ਕੂਜਾ), ਅਲਹ, ਮੈਲੀ, ਰੂਹ ਨਿਵਾਤ (ਨਬਾਤ), ਤਰਸਾ, ਲੋਫ, ਸਾਹਿਬ, ਸੁਲਤਾਨ, ਦਰਵਾਜੇ, ਹਾਲ, ਪਹਰ, ਸਜਾ, ਸ਼ੇਖ, ਅਤੀਮ (ਯਤੀਮ), ਸਉਦਾ, ਗੋਰ, ਮੇਖ, ਸ਼ੇਖ, ਮਸਾਇਖ, ਕਾਗਦ (ਕਾਗਜ਼), ਅਮਲ, ਮੁਸੱਲਾ, ਸੂਫ, ਦਿਲ, ਤਨ, ਮਤ,

ਸ਼ਰਮਿੰਦਾ, ਦਰਬਾਰ, ਚਾਕਰੀ, ਗੁਨਹ (ਗੁਨਾਹ), ਮਾਮਲੇ, (ਮੁਆਮਲੇ), ਅਜਰਾਈਲ, ਫਰੇਸ਼ਤਾ (ਫਰਿਸ਼ਤਾ), ਬੇਨਿਵਾਜ (ਬੇ-ਨਮਾਜ਼), ਵਖਤ (ਵਕਤ), ਮਸੀਤ (ਮਸਜਿਦ), ਉਜੂ (ਵਜ਼ੂ), ਸਾਜ਼, ਸੁਬਹ, ਗੁਜਾਰ, ਮੈਦਾਨ, ਦੋਜ਼ਕ (ਦੋਜ਼ਖ), ਜਾਨੀ, ਗੁੱਸਾ, ਬਾਗ, ਨਉਬਤ, ਰਜ਼ਾ, ਉਮਰ, ਬੰਦਾ, ਸਰਪਰ, ਮਹਲ, ਬੰਦਗੀ, ਮਉਤ, ਦਰਿਆ, ਪਰਵਾਹ, ਦਰਗਾਹ, ਓਗਾਹ (ਗਵਾਹ), ਬਾਜ਼, ਕੋਰ, ਸਬਰ, ਨੀਹਣ (ਨਿਸ਼ਾਨ), ਖ਼ਾਲਕ, ਖ਼ਤਾ, ਸਾਬਰੀ, ਨਜ਼ੀਕ (ਨਜ਼ਦੀਕ), ਖ਼ੁਦਾ, ਤਨੂਰ, (ਸਲੋਕ)।

ਮੁਹੱਬਤ, ਇਸ਼ਕ, ਰੰਗ, ਦੀਦਾਰ, ਪਰਵਦਗਾਰ (ਪਰਵਰਦਗਾਰ), ਪਨਹ (ਪਨਾਹ), ਬਖ਼ਸੰਦ (ਬਖ਼ਸ਼ਿੰਦਹ), ਖ਼ੈਰ, ਮੁਰੀਦ, ਹਯਾਤੀ, ਜ਼ਿਮੀ, ਅਸਮਾਨ। (ਆਸਾ)

ਸਾਹਿਬ, ਬੇਲੀ, ਅਲਹੁ, ਤਨ। (ਸੂਹੀ)।

ਗੁਰੂ ਨਾਨਕ ਦੀ ਬਾਣੀ ਵਿੱਚ ਵੀ ਅਰਬੀ ਫ਼ਾਰਸੀ ਸ਼ਬਦ ਆਉਣੇ ਸੁਭਾਵਕ ਸਨ, ਕਿਉਂਕਿ ਉਸ ਸਮੇਂ ਤਕ ਤਾਂ ਪੰਜਾਬ ਉੱਤੇ ਮੁਸਲਮਾਨ ਰਾਜ ਕੋਈ ਪੰਜ ਸੌ ਵਰ੍ਹੇ ਪੁਰਾਣਾ ਹੋ ਚੁਕਾ ਸੀ ਤੇ ਗੁਰੂ ਨਾਨਕ ਜੰਮ-ਪਲ ਵੀ ਲਹਿੰਦੇ ਪੰਜਾਬ ਦੇ ਸਨ। ਪਰ ਉਹਨਾਂ ਕਾਰਣਾਂ ਦੇ ਅਧੀਨ ਹੀ, ਜਿਨ੍ਹਾਂ ਦਾ ਵਰਣਨ ਸ਼ੇਖ ਫ਼ਰੀਦ ਦੀ ਰਚਨਾ ਦੇ ਸੰਬੰਧ ਵਿੱਚ ਆ ਚੁਕਾ ਹੈ, ਗੁਰੂ ਨਾਨਕ ਦੀ ਬਾਣੀ ਵਿੱਚ ਵੀ ਅਰਬੀ-ਫ਼ਾਰਸੀ ਸ਼ਬਦ ਕੋਈ ਇਤਨੇ ਵਧੇਰੇ ਨਹੀਂ। ਜਪੁ ਜੀ ਦੇ ਤਕਰੀਬਨ 2100 ਸ਼ਬਦ ਹਨ ਤੇ ਇਹਨਾਂ ਵਿੱਚ ਕੋਈ 54 ਸ਼ਬਦ ਅਰਬੀ ਫ਼ਾਰਸੀ ਦੇ ਹਨ, ਇਹਨਾਂ ਵਿੱਚ ਕਈ ਅਜਿਹੇ ਸ਼ਬਦ ਹਨ ਜੋ ਇਕ ਵਾਰੀ ਤੋਂ ਵੱਧ ਕਈ ਕਈ ਵਾਰ ਆਏ ਹਨ ਜਿਸ ਕਾਰਣ ਅਰਬੀ ਫ਼ਾਰਸੀ ਸ਼ਬਦਾਂ ਦੀ ਕੁੱਲ ਗਿਣਤੀ 1400 ਹੋ ਜਾਂਦੀ ਹੈ। ਜਪੁ ਜੀ ਵਿੱਚ ਆਏ ਅਰਬੀ-ਫ਼ਾਰਸੀ ਸ਼ਬਦ ਇਹ ਹਨ :

ਹੁਕਮ, ਰਜ਼ਾ, ਬਖਸ਼ੀਸ਼, ਨੀਸਾਣ (ਨਿਸ਼ਾਨ), ਸਾਜ਼, ਤਨ, ਦੂਰ, ਹਾਦਰ (ਹਾਜਿਰ), ਹਦੂਰ (ਹਜ਼ੂਰ), ਰਾਹ, ਬੇਪਰਵਾਹ, ਜਵਾਹਰ, ਨਦਰ (ਨਜ਼ਰ), ਪੀਰ, ਸ਼ੇਖ, ਪਾਤਸ਼ਾਹ (ਪਾਦਸ਼ਾਹ), ਕਾਗਦ (ਕਾਗਜ਼), ਕਲਮ, ਦਰਗਹ (ਦਰਗਾਹ), ਦਰ, ਸੁਮਾਰ, ਜ਼ੋਰ, ਰੰਗ, ਕਲਾਮ, ਦਰੀਆਉ (ਦਰਿਆ), ਕੁਦਰਤ, ਕਾਰ, ਮਲਾਮਤ, ਹਰਾਮਖ਼ੋਰ, ਫਰਮਾ, ਪਲੀਤੀ (ਪਲੀਦ), ਵਖਤ (ਵਕਤ), ਕਾਦੀ (ਕਾਜ਼ੀ), ਕੁਰਾਣ (ਕੁਰਾਨ), ਕਤੇਬ (ਕਿਤਾਬ), ਅਸਲ, ਸ਼ਾਹ, ਸੁਲਤਾਨ, ਗਿਰਹ, ਸਿਫਤ, ਕਰਮ, ਤਮਾ, ਬੇਕਾਰ, ਬੰਦ, ਖ਼ਲਾਸੀ, ਬਖ਼ਜ਼, ਦੀਬਾਣ (ਦੀਵਾਨ), ਫ਼ਰਮਾਣ (ਨ), ਜਿਨਸ, ਸ਼ਰਮ, ਜਮਾਤ, ਮਾਲ, ਮਨਸੂਰ।

ਇਹਨਾਂ ਸ਼ਬਦਾਂ ਵਿੱਚ ਜ਼ੋਰ ਤੇ ਹੁਕਮ, ਸਭ ਤੋਂ ਵੱਧ ਵਾਰੀ ਆਏ ਹਨ ਕਿਉਂਕਿ ਇਹ ਕੁਝ ਪਉੜੀਆਂ ਵਿੱਚ ਇੱਕ ਇੱਕ ਤੁਕ ਵਿੱਚ ਦੋ ਦੋ ਵਾਰੀ ਆਏ

ਆਏ ਹਨ। 'ਦਰ' ਤਿੰਨ ਵਾਰੀ ਆਇਆ ਹੈ, 'ਨਦਰ' ਕਈ ਵਾਰੀ ਆਇਆ ਹੈ ਤੇ ਇਸ ਤਰ੍ਹਾਂ ਕੁਦਰਤ, ਕਰਮ, ਕਾਰ, ਸਲਾਮਤ, ਪਾਤਸ਼ਾਹ, ਆਦਿ ਸ਼ਬਦ ਕਈ ਵਾਰੀ ਆਏ ਹਨ।

'ਸੁਣਿ ਵਡਾ ਆਖੈ ਸਭ ਕੋਇ' ਵਾਲੇ ਛੰਦ ਵਿੱਚ ਕੁੱਲ ਸ਼ਬਦ 92 ਹਨ ਤੇ ਇਹਨਾਂ ਵਿੱਚ ਅਰਬੀ ਫ਼ਾਰਸੀ ਦੇ ਕੇਵਲ 4 ਸ਼ਬਦ, ਕੀਮਤ, ਕਰਮ, ਸਿਫਤੀ, ਚਾਰਾ, ਆਏ ਹਨ। ਇਹਨਾਂ ਵਿੱਚ 'ਕੀਮਤ' ਤਿੰਨ ਵਾਰੀ ਆਇਆ ਹੈ, ਅਰਥਾਤ-ਅਰਬੀ ਫ਼ਾਰਸੀ ਸ਼ਬਦਾਂ ਦੀ ਕੁਲ ਗਿਣਤੀ 6 ਹੈ, ਜੋ ਜਪੁ ਜੀ ਵਾਲਾ ਅਨੁਪਾਤ ਹੀ ਹੈ। 'ਜੇ ਘਰਿ ਕੀਰਤਿ ਆਖੀਐ' ਵਾਲੇ ਛੰਦ ਦੇ ਸੱਤਰ ਸ਼ਬਦਾਂ ਵਿੱਚ ਕੇਵਲ ਦੋ 'ਸ਼ੁਮਾਰ' ਤੇ 'ਸਾਹਿਬ', ਫ਼ਾਰਸੀ ਦੇ ਹਨ।

ਦੂਜੇ ਗੁਰੂਆਂ ਦੀ ਬਾਣੀ ਵਿੱਚ ਵੀ ਅਰਬੀ ਫਾਰਸੀ ਦੇ ਸ਼ਬਦ ਕੁਝ ਇਸੇ ਅਨੁਪਾਤ ਵਿੱਚ ਹਨ। ਗੁਰੂ ਅਮਰਦਾਸ ਦੀ ਰਚਨਾ 'ਆਨੰਦ' ਦੇ ਕੋਈ 1600 ਸ਼ਬਦ ਹਨ। ਇਹਨਾਂ ਵਿੱਚ ਕੁਲ 14 ਸ਼ਬਦ ਅਰਬੀ ਫ਼ਾਰਸੀ ਦੇ ਆਏ ਹਨ : ਪਰੀ, ਸਾਹਿਬ, ਸਿਫ਼ਤ, ਉਰਬਾਣ (ਨ), ਵੇਚਾਰੀ (ਬੇ), ਬਾਬਾ, ਹੁਕਮ, ਨਦਰ (ਨਜ਼ਰ), ਕਰਮ, ਰੰਗ, ਰਵਾਣੀ (ਨੀ), ਅਮਰ, ਖਸਮ, ਬਖਸ਼ੇ। ਇਹਨਾਂ ਵਿੱਚੋਂ 'ਹੁਕਮ' ਪੰਜ ਵਾਰੀ, 'ਸਾਹਿਬ' 'ਵੇਚਾਰੀ' ਤੇ 'ਨਦਰ' ਹਰ ਇਕ ਤਿੰਨ ਵਾਰੀ, ਤੇ 'ਕੁਰਬਾਣ' ਦੋ ਵਾਰੀ ਆਇਆ ਹੈ। ਗੁਰੂ ਰਾਮਦਾਸ ਦੀ ਵਡਹੰਸ ਦੀ ਵਾਰ ਦੇ ਕੁੱਲ ਸ਼ਬਦ (ਮਹਲਾ 3 ਦੇ ਸ਼ਲੋਕਾਂ ਤੋਂ ਬਿਨਾਂ) 1000 ਦੇ ਕਰੀਬ ਹਨ। ਇਹਨਾਂ ਵਿੱਚ ਕੇਵਲ ਸੱਤ ਸਬਦ ਅਰਬੀ ਫ਼ਾਰਸੀ ਦੇ ਹਨ : ਦਰਗਾਹ (ਗਾਹ) ਸ਼ਾਬਾਸ਼, ਰੰਗ, ਦੀਬਾਨ (ਦੀਵਾਨ), ਤਲਖ਼ੀ (ਤਲਖੀ), ਮਸਲਤ, ਕਾਰਕੁਨੀ। ਇਹਨਾਂ ਵਿੱਚੋਂ 'ਦੀਬਾਨ' ਪੰਜ ਵਾਰੀ ਆਇਆ ਹੈ ਤੇ 'ਦਰਗਹ' ਦੋ ਵਾਰੀ।

ਗੁਰੂ ਅਜਰਨ ਦੇਵ ਦੇ 'ਬਾਰਾ ਮਾਹ' ਦੇ ਵੀ ਕੁਲ ਸ਼ਬਦ ਹਜ਼ਾਰ ਤੋਂ ਕੁਝ ਵਧੀਕ ਹਨ। ਇਹਨਾਂ ਵਿੱਚ ਇਹ 26 ਸ਼ਬਦ ਅਰਬੀ ਫ਼ਾਰਸੀ ਦੇ ਹਨ : ਸ਼ਾਖ, ਖ਼ਾਮ, ਦਾਮਣ (ਦਾਮਨ), ਰੰਗ, ਦਰਗਹ (ਗਾਹ), ਖਲਾਸ, ਅਰਦਾਸ (ਅਰਜ਼ਦਾਸ਼ਤ), ਤਨ, ਕਰਮ ਸਿਆਹ, ਪਾ, ਸਾਹਿਬ, ਬੰਦੀ, ਜਵੇਹਰ (ਜਵਾਹਰ), ਲਾਲ, ਦਰ, ਸ਼ਰਮ, ਬਖਸ਼ੇ, ਵੇਪਰਵਾਹ (ਬੇ), ਗੁਮਾਨ, ਜਹਾਨ, ਕੁਰਬਾਨ, ਮਿਹਰਵਾਨ (-ਬਾਨ), ਜਾ, ਤਮਾ, ਨਦਰ (ਨਜ਼ਰ)। ਇਹਨਾਂ ਵਿਚੋਂ 'ਰੰਗ' ਤਿੰਨ ਵਾਰੀ ਆਇਆ ਹੈ, ਤੇ 'ਤਨ', 'ਸਾਹਿਬ', 'ਦਰ', ਦੋ ਦੋ ਵਾਰੀ। 'ਰੰਗ' ਤੋਂ ਦੇਸੀ ਵਿਧੀ ਨਾਲ ਬਣਿਆ ਵਿਸ਼ੇਸ਼ਣ ਰੰਗੀਲਾ ਵੀ ਆਇਆ ਹੈ।

ਭਾਈ ਗੁਰਦਾਸ ਦੀ ਪੰਜਵੀਂ ਵਾਰ ਦੇ ਕੁਲ ਸ਼ਬਦ 1100 ਦੇ ਲਗ-ਪਗ ਹਨ। ਇਸ ਵਾਰ ਵਿੱਚ ਅਰਬੀ ਫ਼ਾਰਸੀ ਸ਼ਬਦ ਸਭ ਤੋਂ ਵਧੀਕ 60 ਆਏ ਹਨ, ਤੇ ਉਹ ਇਹ ਹਨ : ਪਾਖ਼ਾਕ, ਸਾਹਿਬ, ਚਾਕਰ, ਕਾਰੀਗਰ, ਕਾਰਖ਼ਾਨਾ, ਅਮਲੀ,

ਸੋਫ਼ੀ, ਮਸਕਰਾ (ਮਸਖਰਾ), ਚੁਗ਼ਲ, ਬਾਜ਼ਾਜ਼, ਸਰਾਫ਼, ਜੌਹਰੀ, ਦਲਾਲੀ, ਕਿਰਸ, ਕਰਾਮਾਤ (-ਮਤ), ਸ਼ਗਨ, ਲਸ਼ਕਰ, ਪਾਤਸ਼ਾਹ, ਸਾਹਜ਼ਾਦਾ ਉਮਰਾ, ਪਿਆਦਾ, ਤਾਇਫ਼ੇ (ਤਵਾਇਫ), ਸਾਦ-ਮੁਰਾਦਾ (ਸਾਦਹ-ਮੁਰਾਦ), ਖਿਜਮਤਗਾਰ (ਖਿਦ-) ਦਰਗਹ (-ਗਾਹ), ਖ਼ੁਆਰ, ਅੰਦਰ, ਕਾਰ, ਕੁਸਾਦਾ, ਸ਼ਾਹ, ਸਾਹਬਾਜ਼, ਰਾਹ, ਜ਼ਾਗਤੀ (ਜ਼ਕਾਤ ਤੋਂ), ਕਤੇਬ (ਕਿਤਾਬ), ਸੁਰਖ਼ਰੂ, ਬੰਦੀ, ਬੰਦਾ, ਖ਼ਰਚ, ਸਰਾਇ, ਜ਼ਰਦਰੂ, ਤਨ, ਸੁਲਤਾਨ, ਮਹੱਲਾ, ਪਾਹਰੂ (ਪਹਰਹਦਾਰ), ਮੁਲਕ, ਮਹਮਾਣ (-ਮਾਨ), ਮੁਸਲਮਾਣ (-ਮਾਨ), ਨੀਸਾਣ (ਨਿਸ਼ਾਨ), ਕੁਰਬਾਣ (-ਬਾਨ)। ਇਹਨਾਂ ਤੋਂ ਬਿਨਾਂ 'ਬਹਾਰਾ' ਤੇ 'ਪੰਜ' ਵੀ ਫ਼ਾਰਸੀ ਸ਼ਬਦਾਂ ਵਿੱਚ ਗਿਣੇ ਜਾ ਸਕਦੇ ਹਨ। ਇਹਨਾਂ ਸ਼ਬਦਾਂ ਵਿਚੋਂ 'ਪਾਤਸ਼ਾਹ, ਅੱਠ ਵਾਰੀ ਆਇਆ ਹੈ, ਤੇ ਦਸ ਸ਼ਬਦ ਦੋ ਦੋ ਵਾਰੀ ਆਏ ਹਨ, ਜਿਸ ਨਾਲ ਕੁਲ ਗਿਣਤੀ 68—70 ਹੋ ਜਾਂਦੀ ਹੈ। ਇਹ ਅਨੁਪਾਤ ਗੁਰੂ ਨਾਨਕ ਦੀ ਜਪੁ ਜੀ ਦੇ ਬਰਾਬਰ ਹੈ।

ਪੈਂਤੀਵੀਂ ਵਾਰ ਦੇ ਕੁਲ ਸ਼ਬਦ 900 ਤੋਂ ਉਪਰ ਹਨ ਤੇ ਇਹਨਾਂ ਵਿੱਚ ਹੇਠ ਲਿਖੇ 32 ਸ਼ਬਦ ਅਰਬੀ ਫ਼ਾਰਸੀ ਦੇ ਹਨ : ਖ਼ਰ, ਸਬੂਣ (ਸਾਬੂਨ), ਰੇਸ਼ਾਰ, ਲਸ਼ਕਰ, ਆਸਮਾਨ, ਨਦਰ (ਨਜ਼ਰ), ਸ਼ਾਹ, ਅੰਦਰ, ਹਰਾਮੀ, ਗੁਨਹਗਾਰ (ਗੁਨਹਗਾਰ), ਗੁਲਾਮ, ਚਾਕਰ, ਮੁਸਲਮਾਣ (ਨ), ਮੁਹਤਾਜ, ਖਾਕ, ਨਾਪਾਕ, ਦਰ, ਤਲਾਕ, ਦੋਜ਼ਕ (ਖ) ਅਉਤਾਕ (ਉਤਾਕ), ਨੀਸਾਣੀ (ਨਿਸ਼ਾਨੀ), ਜ਼ਰਪੋਸ਼, ਸਾਹਿਬ, ਦਰਬਾਰ, ਮਜਲਸ, ਬੇਫ਼ਾਇਦਾ, ਅਮਰ, ਦਰੀਆਉ (ਦਰਯਾ), ਸਾਬਤ, ਬੰਦਾ, ਪਾਹਰੂ (ਪਹਰਹਦਾਰ), ਕਾਗਦ (ਜ਼), ਫ਼ਕੀਰ। ਇਹਨਾਂ ਵਿਚੋਂ 'ਅੰਦਰ' ਤੇ 'ਚਾਕਰ' ਤਿੰਨ ਤਿੰਨ ਵਾਰ, 'ਹਰਾਮੀ', ਗੁਨਹਗਾਰ' ਤੇ 'ਸਾਬਤ' ਦੋ ਦੋ ਵਾਰ ਆਏ ਹਨ। ਸਿੱਧ ਹੈ ਕਿ ਇਸ ਵਾਰ ਵਿੱਚ ਪੂਰਵੋਕਤ ਵਾਰ ਨਾਲੋਂ ਅਰਬੀ ਫ਼ਾਰਸੀ ਸ਼ਬਦਾਂ ਦਾ ਅਨੁਪਾਤ ਅੱਧਾ ਹੈ।

ਉਪਰੋਕਤ ਉਦਾਹਰਣਾਂ ਤੋਂ ਇਹ ਸਿੱਧ ਹੈ ਕਿ ਸਿਖ ਧਾਰਮਿਕ ਮੰਡਲ ਵਿੱਚ ਵੀ, ਜਿਸ ਦੀ ਵਿਦਿਅਕ ਤੇ ਸੰਸਕ੍ਰਿਤਕ ਪ੍ਰਣਾਲੀ ਸੰਸਕ੍ਰਿਤ, ਪ੍ਰਾਕ੍ਰਿਤ ਤੇ ਵੇਦਾਂਤ, ਆਦਿ, ਭਾਰਤੀ ਪੁਰਾਣਾਂ ਦੀ ਸੀ, ਇਸਲਾਮੀ ਪ੍ਰਭਾਵਾਂ ਕਰਕੇ ਛੇ ਸੱਤ ਵੀ ਸਦੀ ਤਕ ਅਰਬੀ ਫ਼ਾਰਸੀ ਸ਼ਬਦ ਪਰਵੇਸ਼ ਕਰ ਚੁਕੇ ਸਨ। ਇਹ ਵੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਸਾਧਾਰਣ ਪੰਜਾਬੀ ਬੋਲ-ਚਾਲ ਵਿੱਚ ਹਿੰਦੂ ਲੋਕਾਂ ਵਿੱਚ ਵੀ ਉਸ ਸਮੇਂ ਅਰਬੀ ਫ਼ਾਰਸੀ ਸ਼ਬਦ ਇਸ ਨਾਲੋਂ ਵਧੇਰੇ ਬੋਲੇ, ਜਾਂਦੇ ਹੋਣਗੇ, ਕਿਉਂਕਿ ਉਪਰੋਕਤ ਵਿੱਚ ਆਏ ਅਜਿਹੇ ਸ਼ਬਦ ਕੋਈ ਵਿਦਿਅਕ ਜਾਂ ਬਹੁਤੇ ਮੁਸਲਮਾਨੀ ਧਾਰਮਿਕ ਜਾਂ ਦਾਰਸ਼ਨਿਕ ਪ੍ਰਭਾਵ ਵਾਲੇ ਸ਼ਬਦ ਨਹੀਂ। ਇਹ ਅਜਿਹੇ ਸ਼ਬਦ ਹਨ ਜੋ ਪੌਰਾਣਕ ਮਰਯਾਦਾ ਵਾਲੇ ਵਿਦਵਾਨਾਂ ਦੀ ਜ਼ਬਾਨ ਉੱਤੇ ਵੀ ਚੜ੍ਹੇ ਹੋਏ ਸਨ।

ਕਈ ਸ਼ਬਦ ਇਹਨਾਂ ਦੋਹਾਂ ਪ੍ਰਕਰਣਾਂ ਵਿਚ ਵਰਤੇ ਜਾਣ ਵਾਲੇ ਇਕ ਜਾਂ ਦੂਜੀ ਥਾਉਂ ਆਏ ਹੋਏ ਹਨ, ਕਿਉਂਕਿ ਧਾਰਮਿਕ ਪਰਿਭਾਸ਼ਾ ਵਿੱਚ ਵੀ ਬਹੁਤ ਰਾਜ-ਪਰਿਭਾਸ਼ਾ ਵਾਲੇ ਸ਼ਬਦ ਆਮ ਬੋਲੇ ਵਰਤੇ ਜਾਂਦੇ ਹਨ।

ਦੇਖਣ ਵਾਲੀ ਗੱਲ ਇਹ ਹੈ ਕਿ ਗੂੜ੍ਹੇ ਗਿਆਨ, ਦਰਸ਼ਨ, ਜਾਂ ਵਿਦਵਤਾ ਵਾਲੇ ਅਰਬੀ ਫ਼ਾਰਸੀ ਸ਼ਬਦ ਗੁਰਬਾਣੀ ਜਾਂ ਸੰਬੰਧਿਤ ਰਚਨਾ ਵਿੱਚ ਬਹੁਤ ਘੱਟ ਆਏ ਹਨ।

ਉਪਰੋਕਤ ਤੋਂ ਵਿਪਰੀਤ ਹੁਣ ਮੁਸਲਮਾਨ ਕਵੀਆਂ, ਸਾਹਿੱਤਕਾਰਾਂ ਦੀ ਰਚਨਾ ਵਿੱਚ ਅਰਬੀ-ਫ਼ਾਰਸੀ ਸ਼ਬਦਾਂ ਦੇ ਅਨੁਪਾਤ ਦਾ ਅਧਿਐਨ ਵੀ ਸਿਖਿਆ-ਦਾਇਕ ਹੋਵੇਗਾ।

ਸ਼ੇਖ਼ ਫ਼ਰੀਦ ਦੀ ਬਾਣੀ ਨੂੰ ਇਸ ਪੱਖ ਤੋਂ ਉੱਪਰ ਧਿਆਨ ਵਿੱਚ ਲਿਆਂਦਾ ਗਿਆ ਹੈ। ਭਾਵੇਂ, ਸਪਸ਼ਟ ਕਾਰਣਾਂ ਕਰਕੇ, ਇਹ ਬਾਣੀ ਸ਼ੇਖ਼ ਫ਼ਰੀਦ ਦੀ ਸਾਰੀ ਰਚਨਾ ਦਾ ਇਕ ਅਜਿਹਾ ਸਾਧਾਰਣ ਭਾਗ ਹੋਵੇਗਾ, ਜੋ ਆਮ ਹਿੰਦੂ ਜਾਂ ਭਾਰਤੀ ਵਿਚਾਰਾਂ ਦੇ ਅਨੁਕੂਲ ਸੀ, ਇਸ ਵਿੱਚ ਵੀ ਗੁਰਬਾਣੀ, ਨਾਲੋਂ ਅਰਬੀ ਫ਼ਾਰਸੀ ਸ਼ਬਦਾਂ ਦਾ ਅਨੁਪਾਤ ਵਧੇਰੇ ਹੈ, ਅਰਥਾਤ ਦਸ ਫ਼ੀ ਸਦੀ। ਅਤੇ ਇਸ ਵਿੱਚ ਇਸਲਾਮੀ ਧਾਰਮਿਕ ਪਰਿਭਾਸ਼ਾ ਦੇ ਸ਼ਬਦ ਵਧੇਰੇ ਹਨ, ਜਿਵੇਂ:—ਮਲਕ, ਪੁਲਸਰਾਤ, ਦਰਵੇਸ, ਸ਼ੈਤਾਨ, ਰੱਬ, ਅਲਹ, ਮਸਾਇਖ਼, ਅਜ਼ਰਾਈਲ, ਫ਼ਰੇਸ਼ਤਾ, ਬੇਨਮਾਜ਼, ਮਸੀਤ, ਬੰਦਗੀ, ਰਹ, ਖ਼ਾਲਕ, ਖ਼ੜਾ, ਸਬਰ, ਸਾਬਰੀ, ਖ਼ੁਦਾ ਆਦਿ। ਇਹ ਠੀਕ ਹੈ ਕਿ ਇਹ ਸ਼ਬਦ ਗੁਰਬਾਣੀ ਵਿੱਚ ਵੀ ਆਏ ਹਨ। ਪਰ ਉੱਥੇ ਇਹ ਇਤਨੇ ਵਧੇਰੇ ਅਨੁਪਾਤ ਵਿੱਚ ਨਹੀਂ ਆਏ।

ਸਾਧਾਰਣ ਬੋਲ-ਚਾਲ ਵਿੱਚ ਵੀ ਉਪਰੋਕਤ ਵਿਚੋਂ ਅਜਿਹੇ ਸ਼ਬਦ ਆ ਗਏ ਹੋਣਗੇ, ਉਮਰ, ਹੁਕਮ, ਖਸਮ, ਗ਼ੁੱਸਾ, ਰੰਗ, ਬਾਗ਼, ਮਹੱਲ, ਮਉਤ, ਦਰਿਆ, ਪਰਵਾਹ, ਦਿਲ, ਤਨ, ਲੋੜ, ਦਰਵਾਜ਼ਾ, ਦਰ, ਵਖਤ, ਆਦਿ।

ਪਰ ਸ਼ਾਹ ਹੁਸੈਨ ਵਿੱਚ ਅਰਬੀ ਫ਼ਾਰਸੀ ਸ਼ਬਦਾਂ ਦੀ ਵਰਤੋਂ ਹੋਰ ਵੀ ਵਧੇਰੇ ਹੈ। ਉਸ ਦੇ ਹੇਠ ਲਿਖੇ ਤਿੰਨ ਛੰਦ ਵੱਖੋ ਵੱਖ ਥਾਵਾਂ ਤੋਂ ਲਏ ਗਏ ਹਨ:

(1) ਕਦੀ ਸਮਝ, ਨਦਾਨਾ, ਘਰ ਕਿੱਥੇ ਈ ਸਮਝ, ਨਦਾਨਾ।
ਆਪ ਕਮੀਨਾ ਤੇਰੀ ਅਕਲ ਕਮੀਨੀ, ਕਉਣ ਕਹੇ ਤੂੰ ਦਾਨਾ।
ਇਹਨੀ ਰਾਹੀਂ ਜਾਂਦੇ ਡਿੱਠੇ, ਮੀਰ ਮਲਕ ਸੁਲਤਾਨਾ।
ਆਪੇ ਮਾਰੇ ਤੇ ਆਪ ਜੀਵਾਲੇ, ਅਜ਼ਰਾਈਲ ਬਹਾਨਾ।
ਕਹੈ ਹੁਸੈਨ ਫ਼ਕੀਰ ਸਾਈਂ ਦਾ, ਮਸਲਤਿ ਹੈ ਉਠਿ ਜਾਣਾ।

(2) ਨੀ ਮਾਏ, ਸਾਨੂੰ ਖੇਡਣ ਦੇਇ, ਮੇਰਾ ਵੇਤਿ ਖੇਡਣ ਕਉਣ ਆਸੀ।
ਇਕੁ ਕੀੜੀ ਬਿਆ ਦਰਸ ਭਲੇਰਾ, ਥਰ ਹਰ ਕੰਪੇ ਇਹ ਜੀਆ ਮੇਰਾ।

ਸਹੁ ਗੁਣਵੰਤਾ ਬਿਆ ਰੂਪ ਚੰਗੇਰਾ, ਅੰਗਿ ਲਾਵੇ ਕਿ ਮੂਲਿ ਨ ਲਾਸੀ।
ਇਹ ਜਗੁ ਝੂਠਾ ਦੁਨੀਆ ਫ਼ਾਨੀ, ਈਵੇਂ ਗਈ ਮੇਰੀ ਅਹਲ ਜਵਾਨੀ।
ਗ਼ਫਲਤਿ ਨਾਲ ਮੇਰੀ ਉਮਰ ਵਿਹਾਨੀ, ਜੋ ਲਿਖਿਆ ਸੋ ਹੋਆਸੀ।
ਸ਼ਾਹ ਹੁਸੈਨ ਫ਼ਕੀਰ ਰਬਾਣਾ, ਸੋ ਹੋਸੀ ਜੋ ਰੱਬ ਦਾ ਭਾਣਾ।
ਓੜਕ ਏਥੋਂ ਉੱਥੇ ਜਾਣਾ, ਇਸ ਵੇਲੇ ਨੂੰ ਪਛੋਤਾਸੀ।

(3) ਮੈਂ ਕੀ ਝੱਕ ਰਾਂਝਣ ਦੀ ਜਾਣਾ, ਨਾਲਿ ਮੇਰੇ ਕੋਈ ਚੱਲੇ।
ਪੈਰੀਂ ਆਂ ਪਾਉਂਦੀ, ਮਿੰਨਤਾਂ ਕਰਦੀ, ਜਾਣਾ ਤਾਂ ਪਇਆ ਇਕੱਲੇ।
ਨੈਂ ਭੀ ਡੂੰਘੀ, ਤੁਲ੍ਹਾ ਪੁਰਾਣਾ, ਸ਼ੀਹਾਂ ਤਾਂ ਪੱਤਣ ਮੱਲੇ।
ਜੇ ਕੋਈ ਖ਼ਬਰ ਮਿੱਤਰਾਂ ਦੀ ਲਿਆਵੇ, ਮੈਂ ਹਥਿ ਦੇ ਦੇਨੀ ਆਂ ਛੱਲੇ।
ਰਾਤੀਂ ਦਰਦ, ਦਿਹੇਂ ਦਰਮਾਂਦੀ, ਘਾਉ ਮਿੱਤਰਾਂ ਦੇ ਅੱਲੇ।
ਰਾਂਝਾ ਯਾਰ ਤਬੀਬ ਸੁਣੀਂਦਾ, ਮੈਂ ਤਨਿ ਦਰਦ ਅਵੱਲੇ।
ਕਹੈ ਹੁਸੈਨ ਫਕੀਰ ਨਿਮਾਣਾ, ਸਾਈਂ ਸੁਨੇਹੜੇ ਘੱਲੇ।

ਇਨ੍ਹਾਂ ਵਿੱਚ ਪਹਿਲੇ ਛੰਦ ਦੇ ਕੁਲ ਸ਼ਬਦ 40 ਹਨ, ਜਿਨ੍ਹਾਂ ਵਿੱਚ 12 ਸ਼ਬਦ, ਨਾਦਾਨ, ਕਮੀਨਹ, ਅਕਲ, ਦਾਨਾ, ਰਾਹ, ਮੀਰਮਲਕ, ਸੁਲਤਾਨ, ਅਜ਼ਰਾਈਲ, ਬਹਾਨਾ, ਫ਼ਕੀਰ, ਮਸਲਤ, ਅਰਬੀ ਫ਼ਾਰਸੀ ਦੇ ਹਨ, ਅਤੇ ਇਹਨਾਂ ਵਿੱਚੋਂ 'ਨਾਦਾਨ' ਤੇ 'ਕਮੀਨਾ' ਦੋ ਦੋ ਵਾਰ ਆਏ ਹਨ। ਇਸ ਤਰ੍ਹਾਂ ਇਸ ਛੰਦ ਵਿੱਚ ਅਰਬੀ ਫ਼ਾਰਸੀ ਸ਼ਬਦਾਂ ਦਾ ਅਨੁਪਾਤ 33 ਫ਼ੀ ਸਦੀ ਦੇ ਕਰੀਬ ਹੋ ਜਾਂਦਾ ਹੈ।

ਦੂਜੇ ਛੰਦ ਦੇ ਕੁੱਲ ਸ਼ਬਦ 68 ਹਨ। ਇਹਨਾਂ ਵਿੱਚ ਕੇਵਲ 9 ਸ਼ਬਦ, ਦੁਨੀਆਂ, ਫ਼ਾਨੀ, ਅਹਲ (ਅਹਦ), ਜਵਾਨੀ, ਗ਼ਫ਼ਲਤ, ਉਮਰ, ਫ਼ਕੀਰ, ਰਬਾਣਾ, ਰੱਬ, ਅਰਬੀ ਫ਼ਾਰਸੀ ਦੇ ਹਨ, ਕਿਉਂਕਿ ਇਸ ਛੰਦ ਵਿੱਚ ਗੁਰਬਾਣੀ ਦਾ ਪ੍ਰਭਾਵ ਵਧੇਰੇ ਹੈ ਪਰ ਤਾਂ ਵੀ ਅਰਬੀ ਫ਼ਾਰਸੀ ਸ਼ਬਦਾਂ ਦਾ ਅਨੁਪਾਤ 13 ਫ਼ੀ ਸਦੀ ਬਣ ਜਾਂਦਾ ਹੈ, ਜੋ ਜਪੁ ਜੀ ਵਿੱਚ ਅਜਿਹੇ ਅਨੁਪਾਤ ਨਾਲੋਂ ਵਧੇਰੇ ਹੈ।

ਤੀਜੇ ਛੰਦ ਦੇ ਕੁੱਲ ਸ਼ਬਦ 62 ਹਨ। ਇਹਨਾਂ ਵਿੱਚ 8 ਸ਼ਬਦ, ਮਿੰਨਤ, ਖ਼ਬਰ, ਦਰਦ, ਦਰਮਾਂਦੀ, ਯਾਰ, ਤਬੀਬ, ਤਨ, ਫ਼ਕੀਰ, ਅਰਬੀ, ਫ਼ਾਰਸੀ ਦੇ ਹਨ ਤੇ 'ਦਰਦ' ਸ਼ਬਦ ਦੋ ਵਾਰੀ ਆਇਆ ਹੈ। ਇੱਥੇ ਵੀ ਅਰਬੀ-ਫ਼ਾਰਸੀ ਸ਼ਬਦਾਂ ਦਾ ਅਨੁਪਾਤ ਉਪਰੋਕਤ ਛੰਦ ਦੇ ਬਰਾਬਰ, 13-14 ਫ਼ੀ ਸਦੀ ਹੀ ਆਇਆ ਹੈ। ਇਹ ਛੰਦ ਵੀ ਲੋਕ-ਕਾਵਿ ਦੇ ਵਧੇਰੇ ਨਜ਼ਦੀਕ ਹੈ।

ਇਹ ਦੇਖਿਆ ਜਾਵੇਗਾ ਕਿ ਅਰਬੀ-ਫ਼ਾਰਸੀ ਸ਼ਬਦ ਇਹਨਾਂ ਛੰਦਾਂ ਵਿੱਚ ਵੀ ਸਾਧਾਰਣ ਧਾਰਮਕ ਤੇ ਸਦਾਚਾਰਕ ਬੋਲ-ਚਾਲ ਵਾਲੇ ਹਨ। ਕੇਵਲ ਇਕ

'ਤਬੀਬ' ਸ਼ਬਦ ਅਜੇਹਾ ਹੈ ਜੋ ਗੁਰਬਾਣੀ ਵਿੱਚ ਕਿਧਰੇ ਘੱਟ ਹੀ ਆਇਆ ਹੋਵੇਗਾ। ਕਾਰਣ ਇਸ ਦਾ ਇਹ ਜਾਪਦਾ ਹੈ ਕਿ ਹਿੰਦੂ ਅਜੇ ਤਕ ਦੇਸੀ ਵੈਦਾਂ ਪਾਸੋਂ ਹੀ ਇਲਾਜ ਕਰਵਾਂਦੇ ਸਨ, ਤੇ ਮੁਸਲਮਾਨ ਯੂਨਾਨੀ ਤਿੱਬ ਦੇ ਤਬੀਬਾਂ ਪਾਸ ਜਾਂਦੇ ਹੋਣਗੇ।

ਸਮੁਚੇ ਭਾਵ ਵਿੱਚ ਇਹ ਵੇਖਣ ਵਿੱਚ ਆਉਂਦਾ ਹੈ ਕਿ ਮੁਸਲਮਾਨ ਕਵੀਆਂ ਦੀ ਬੋਲੀ ਵਿੱਚ ਅਰਬੀ-ਫ਼ਾਰਸੀ ਸ਼ਬਦਾਂ ਦੀ ਗਿਣਤੀ ਵਧੇਰੇ ਹੈ ਜੋ ਸੁਭਾਵਕ ਹੈ। ਮੁਸਲਮਾਨ ਜਨਤਾ ਦੀ ਬੋਲ-ਚਾਲ ਵਿੱਚ ਵੀ ਜ਼ਰੂਰੀ ਹੈ, ਉਸ ਸਮੇਂ ਅਰਬੀ ਫ਼ਾਰਸੀ ਸ਼ਬਦਾਂ ਦੀ ਵਰਤੋਂ ਵਧੇਰੇ ਹੋ ਗਈ ਹੋਵੇਗੀ।

[ਪ੍ਰਿੰ. ਸੇਖੋਂ ਦੇ ਧੰਨਵਾਦ ਸਹਿਤ

# ਹੋਰ ਬਦੇਸ਼ੀ ਤੇ ਅੰਗ੍ਰੇਜ਼ੀ ਪ੍ਰਭਾਵ

ਯੋਰਪੀ ਪ੍ਰਭਾਵ ਸਿਕੰਦਰ ਦੇ ਹਮਲੇ ਵੇਲੇ ਬਹੁਤ ਥੋੜਾ ਜਿਹਾ ਪਿਆ ਸੀ—ਹੁਣ ਤਕ ਬਹੁਤ ਘਟ ਸ਼ਬਦ ਸਾਡੇ ਦ੍ਰਿਸ਼ਟੀਗੋਚਰ ਹੁੰਦੇ ਹਨ, ਕੁਝ ਸ਼ਬਦ ਯਾਤਰਾ ਕਰਦੇ ਕਰਦੇ ਸਾਡੇ ਵਿਚ ਸਮਾਵੇਸ਼ ਹੋ ਗਏ ਹੋਣਗੇ ਤੇ ਹੁਣ ਉਹ ਇੰਨੇ ਪੰਜਾਬੀ ਬਣ ਗਏ ਹਨ ਕਿ ਉਨ੍ਹਾਂ ਦਾ ਮੂਲ ਬੜੀ ਮੁਸ਼ਕਲ ਨਾਲ ਲਭਿਆ ਜਾ ਸਕਦਾ ਹੈ। ਸ਼ਬਦਾਂ ਦਾ ਜੋੜ ਤੋੜ ਇਸ ਢੰਗ ਨਾਲ ਹੁੰਦਾ ਹੈ ਕਿ ਇਨ੍ਹਾਂ ਦਾ ਧੁਰਾ ਲਭ ਕੇ ਬੜਾ ਆਨੰਦ ਪ੍ਰਾਪਤ ਹੁੰਦਾ ਹੈ, ਜਿਵੇਂ "ਰਹਿਰਾਸ" ਸਿਖਾਂ ਦੀ ਬਾਣੀ ਹੈ, ਪਰ ਇਹ ਰਾਹਿ+ਰਾਸਤ ਦਾ ਸੰਗਮ ਹੈ, ਅਰਥਾਤ ਠੀਕ ਰਾਹ, ਸਹੀ ਮਾਰਗ। 99% ਸਿਖ ਸੰਗਤਾਂ ਨੂੰ ਇਸ ਦੇ ਮੂਲ ਦਾ ਪਤਾ ਨਹੀਂ। "ਅਰਦਾਸ" ਸਾਡੀ ਸਿਖ ਸੰਪ੍ਰਦਾ ਦਾ ਖਾਸ ਸ਼ਬਦ ਹੈ, ਪਰ ਇਹ ਫ਼ਾਰਸੀ ਦੇ ਦੋ ਸ਼ਬਦਾਂ ਦਾ ਤਦਭਵੀ ਸੰਗਮ ਹੈ : ਅਰਜ਼+ਦਾਸ਼ਤ=ਅਰਦਾਸ। ਕਿੰਨਾ ਖ਼ੂਬਸੂਰਤ ਸੰਗਮ ਹੈ! ਯੂਨਾਨ ਦਾ ਸ਼ਬਦ Drakhme—ਦੰਮ, ਅਜ ਕਲ ਦਮੜੀ ਬਣ ਗਿਆ ਹੈ। Kentrone ਤੋਂ ਕੇਂਦਰ ਸ਼ਬਦ ਨੇ ਜਨਮ ਲਿਆ ਹੈ। Trigonos ਤੋਂ ਤ੍ਰਿਕੋਣ ਤੇ ਤਿਕੋਣ ਨੇ ਰੂਪ ਧਾਰਿਆ, ਇਸੇ ਤਰ੍ਹਾਂ Surige ਸੁਰੰਗੀ ਤੋਂ ਸੁਰੰਗ ਬਣਿਆ ਹੈ।

ਪਠਾਣਾਂ ਵੇਲੇ ਤੁਰਕ ਫੌਜ ਉਨ੍ਹਾਂ ਦੀ ਤਾਕਤ ਦਾ ਵਿਸ਼ੇਸ਼ ਰੂਪ ਸੀ—ਜਿਸ ਕਾਰਣ ਅਨੇਕਾਂ ਸ਼ਬਦ ਪੰਜਾਬੀ ਵਿਚ ਸਿੱਧੇ ਹੀ ਆ ਗਏ ਜਾਪਦੇ ਹਨ :

ਕਲਗੀ, ਕੁਲੀ, ਖ਼ਾਨ, ਤਮਗ਼ਾ, ਬੁਕਚਾ, ਸੁਰਾਗ਼, ਕਿਰਚ, ਕੈਂਚੀ, ਸੁਗਾਤ, ਕਾਬੂ, ਕੂਚ, ਤਗਾਰੀ, ਗਲੀਚਾ, ਤੋਪ, ਬੀਬੀ, ਤੁਰਕ ਤੇ ਬੇਗਮ ਆਦਿਕ।

ਅੰਗ੍ਰੇਜ਼ੀ ਪ੍ਰਭਾਵ ਉਨ੍ਹੀਵੀਂ ਸਦੀ ਦੇ ਪ੍ਰਾਰੰਭ ਤੋਂ ਪੈਣਾ ਸ਼ੁਰੂ ਹੋਇਆ। 1809 ਵਿਚ 'ਅੰਮ੍ਰਿਤਸਰ ਦੀ ਸੰਧੀ' ਉਪਰੰਤ ਅੰਗ੍ਰੇਜ਼ਾਂ ਨੂੰ ਲੁਧਿਆਣੇ ਚਰਚ ਬਣਾਉਣ ਦੀ ਆਗਿਆ ਮਿਲ ਗਈ ਸੀ, ਫ਼ੀਰੋਜ਼ਪੁਰ ਦੀ ਸਰਹੱਦ 'ਤੇ ਅੰਗ੍ਰੇਜ਼ੀ ਫੌਜਾਂ ਦਾ ਕਿਆਮ ਸੀ। ਲੁਧਿਆਣੇ ਦੇ ਪਾਦਰੀਆਂ ਨੇ ਅੰਜੀਲ ਦੇ ਪੰਜਾਬੀ ਅਨੁਵਾਦ ਛਾਪੇ ਅਤੇ ਈਸਾ ਅਤੇ ਸੰਤਾਂ ਦੀਆਂ ਜੀਵਨ-ਕਥਾਵਾਂ ਦੇ ਟ੍ਰੈਕਟ ਵੰਡਣੇ ਸ਼ੁਰੂ ਕੀਤੇ। ਇਕ ਲਿਥੋ ਪ੍ਰੈਸ ਵੀ ਲਾਇਆ ਗਿਆ ਅਤੇ ਅੰਗ੍ਰੇਜ਼ੀ-ਪੰਜਾਬੀ ਡਿਕਸ਼ਨਰੀ ਵੀ ਛਾਪੀ ਗਈ। ਮ. ਰਣਜੀਤ

ਸਿੰਘ ਦੇ ਰਾਜ ਵਿਚ ਯੋਰਪੀਨਾਂ ਨੂੰ ਚੰਗੇ ਅਹੁਦੇ ਵੀ ਪ੍ਰਾਪਤ ਸਨ। ਅੰਗ੍ਰੇਜ਼ੀ ਕਿਸਮ ਦੀ ਕਵਾਇਦ ਵਿਸ਼ੇਸ਼ ਤੌਰ ਤੇ ਸਿਖ ਫ਼ੌਜਾਂ ਨੂੰ ਦਿਤੀ ਗਈ—ਸਿਖ ਰਾਜ ਸਮੇਂ ਸਾਰਾ ਢਾਂਚਾ ਫ਼ਾਰਸੀ ਦੇ ਗ਼ਲਬੇ ਹੇਠ ਹੀ ਰਿਹਾ—ਪਰ ਸਿਖਾਂ ਤੇ ਅੰਗ੍ਰੇਜ਼ਾਂ ਦੀ ਪਹਿਲੀ ਤੇ ਦੂਜੀ ਜੰਗ ਉਪਰੰਤ ਅੰਗ੍ਰੇਜ਼ ਸਾਰੇ ਪੰਜਾਬ 'ਤੇ ਛਾ ਗਏ। ਉਨ੍ਹਾਂ ਨੇ ਸ਼ਾਸਨ ਪ੍ਰਣਾਲੀ, ਵਿਦਿਆ ਪ੍ਰਣਾਲੀ, ਨਿਆਇ ਪ੍ਰਣਾਲੀ ਸਭ ਕੁਝ ਬਦਲ ਦਿਤਾ। ਬੰਗਾਲ ਤੋਂ ਜੋ ਬਾਬੂ ਆਏ, ਉਹ ਸ਼ਬਦ ਸਾਡੇ ਦੇਸ਼ ਵਿਚ "ਬਾਊ" ਬਣ ਗਿਆ—ਅਜ ਕਲ ਕਈ ਬੱਚੇ ਪਿਤਾ ਨੂੰ "ਬਾਊ ਜੀ" ਕਹਿੰਦੇ ਹਨ। ਕਵੀ ਸ਼ਾਹ ਮੁਹੰਮਦ ਨੇ ਤਟਫਟ ਪ੍ਰਭਾਵ ਕਬੂਲਿਆ—ਅਨੇਕਾਂ ਅੰਗ੍ਰੇਜ਼ੀ ਸ਼ਬਦ ਤਦਭਵ ਰੂਪ ਵਿਚ ਵਰਤੇ, ਸਭ ਤੋਂ ਦਿਲਚਸਪ ਹੈ ਲਾਰਡ (Lord) ਦਾ ਪੰਜਾਬੀ ਰੂਪ "ਲਾਟ" ਜਿਸ ਨੂੰ ਕਈ ਲੋਕ ਲਾਟ੍ਹੀਕੀਨ ਵੀ ਆਖ ਦੇਂਦੇ ਹਨ। ਮੈਡਮ ਤੋਂ "ਮੇਮ" ਦਾ ਬਣਨਾ ਤਾਂ ਸਭ ਜਾਣਦੇ ਹਨ, Platoon ਤੋਂ ਪਲਟਨਾਂ, ਕੌਂਸਲ ਤੇ ਕਈ ਹੋਰ ਸ਼ਬਦ ਇਸ ਕਵੀ ਨੇ ਵਰਤੇ। ਸ਼ਰਧਾ ਰਾਮ ਫਿਲੌਰੀ ਨੇ ਤਾਂ ਅੰਗ੍ਰੇਜ਼ਾਂ ਨੂੰ ਮਲਵਈ ਰੰਗੀ ਪੰਜਾਬੀ ਸਿਖਾਈ, ਪਰ ਅੰਗ੍ਰੇਜ਼ੀ ਸਾਡੇ ਹੱਡਾਂ ਵਿਚ ਪਹਿਲਾਂ ਮਜਬੂਰਨ ਰਚੀ ਤੇ ਅਜ ਕਲ, ਆਜ਼ਾਦੀ-ਪ੍ਰਾਪਤੀ ਉਪਰੰਤ ਇਸ ਦਾ ਫ਼ੈਸ਼ਨ ਅਗੇ ਨਾਲੋਂ ਵੀ ਵਧ ਗਿਆ ਹੈ। ਕਿੱਡੇ ਅਫ਼ਸੋਸ ਦੀ ਗਲ ਹੈ ਕਿ ਵੇਖਾ-ਵੇਖੀ ਸਭੇ ਮਾਪੇ ਤਿੰਨ-ਸਾਲਾ ਬੱਚੇ ਨੂੰ ਅੰਗ੍ਰੇਜ਼ੀ ਸਕੂਲ ਵਿਚ ਪਾ ਦੇਂਦੇ ਹਨ। ਇਸ ਤੋਂ ਵਡਾ ਪਾਪ ਹੋਰ ਕੋਈ ਨਹੀਂ। ਖ਼ੈਰ, ਇਹ ਵਖਰੀ ਸਮਸਿਆ ਹੈ। ਅੰਗ੍ਰੇਜ਼ੀ ਸਾਡੀ ਜ਼ਬਾਨ 'ਤੇ ਛਾ ਗਈ, ਦਫ਼ਤਰਾਂ ਤੋਂ ਘਰ ਤੇ ਬੱਚਿਆਂ ਬੁੱਢਿਆਂ ਸਭ ਵਿਚ ਪਸਰ ਗਈ। ਅਜ ਕਲ ਇਹ ਸ਼ਬਦ ਸਾਡੇ ਸਭਿਆਚਾਰ ਤੋਂ ਟੁੱਟ ਨਹੀਂ ਸਕਣਗੇ :

### ਰਾਜ-ਪ੍ਰਬੰਧ ਤੇ ਅਦਾਲਤਾਂ ਦੇ ਸ਼ਬਦ

ਅਸ਼ਟਾਮ, ਗਜ਼ਟ, ਏਜੰਟ, ਗਾਰਦ, ਅਪੀਲ, ਜੱਜ, ਅਫ਼ਸਰ, ਜਿਊਰੀ, ਅਰਦਲੀ, ਜੇਲ੍ਹ, ਆਫ਼ਿਸ, ਟੈਕਸ, ਐਕਟ, ਡਿਊਟੀ, ਸਕੱਤਰ, ਡਿਗਰੀ, ਸੱਮਨ, ਡਿਪਟੀ, ਸੁਪ੍ਰਿੰਟੈਂਡੈਂਟ, ਨੋਟਸ, ਹਾਈ ਕੋਰਟ, ਪਾਸਪੋਰਟ, ਕਮਿਸ਼ਨਰ, ਪਾਰਟੀ, ਕਨਸਟੇਬਲ, ਪਿਨਸ਼ਨ, ਕਮੇਟੀ, ਪੁਲਸ, ਕਲੱਕਟਰ, ਫ਼ੀਸ, ਕਲਰਕ, ਫ਼ਾਈਲ, ਕਾਂਗਰਸ, ਬਜਟ, ਕਾਨਫ਼ਰੰਸ, ਬਿਲ, ਕੋਰਮ, ਮਜਿਸਟਰੇਟ, ਕੌਂਸਲ, ਵੋਟ, ਮੈਂਬਰ, ਵੋਟਰ, ਲਸੈਂਸ, ਲਰਟੰਟ।

### ਵਿਦਿਆਲਾ ਤੇ ਵਿ. ਵਿਦਿਆਲਾ ਦੇ ਸ਼ਬਦ

ਇੰਸਪੈਕਟਰ, ਨਿਬ, ਸਟੂਲ, ਪਿੰਸਲ, ਹਾਲ, ਪ੍ਰਿੰਸੀਪਲ, ਹੈਡਮਾਸਟਰ, ਪ੍ਰੋਫ਼ੈਸਰ, ਹੋਲਡਰ, ਬੈਂਚ, ਕਲਰਕ, ਮਨੀਟਰ, ਕਾਪੀ, ਮਾਸਟਰ, ਕਾਲਜ, ਯੂਨੀਵਰਸਿਟੀ, ਡੈਸਕ, ਰਜਿਸਟਰ, ਡ੍ਰਿਲ, ਰਜਿਸਟ੍ਰਾਰ, ਡ੍ਰਿਲ-ਮਾਸਟਰ।

### ਗਣਿਤ, ਭੂਗੋਲ ਅਤੇ ਇਤਿਹਾਸ ਦੇ ਸ਼ਬਦ

ਅਮਰੀਕਾ, ਗੁਰਜ, ਅਲਜਬਰਾ, ਗੈਲਣ, ਇੰਚ, ਰਿਮ, ਏਕੜ, ਜਰਮਨੀ, ਐਟਲਸ,

ਟਨ, ਔਂਸ, ਦਰਜਨ, ਸਕਿੰਟ, ਪੌਂਡ, ਕਿਲੋਮੀਟਰ, ਫਰਲਾਂਗ, ਕਿਲੋਗ੍ਰਾਮ, ਮਿੰਟ, ਫੁਟ, ਮੀਟਰ, ਮੀਲ।

## ਵਿਗਿਆਨ ਦੀਆਂ ਕਾਢਾਂ ਵਿਚੋਂ ਜ਼ਿੰਦਗੀ ਵਿਚ ਪ੍ਰਵੇਸ਼ ਹੋਏ ਸ਼ਬਦ

ਐਮੋਨੀਆ, ਸੋਡਾ, ਇੰਜਨ, ਕਾਰਬਨ, ਸਟੋਵ, ਬੈਟਰੀ, ਸਪੰਜ, ਬੋਲਰ, ਕ੍ਰੇਨ, ਮਸ਼ੀਨ, ਗੈਸ, ਰੀਲ, ਟੈਲੀਫੋਨ, ਰੇਲਰ, ਥਰਮਾਮੀਟਰ, ਲਾਊਡ ਸਪੀਕਰ, ਪੰਪ, ਬਲਬ, ਲੈਨਜ਼, ਫੋਟੋ, ਵਿਟਾਮਿਨ, ਫੋਟੋਗ੍ਰਾਫਰ।

## ਐਲੋਪੈਥੀ ਇਲਾਜ ਦੇ ਸ਼ਬਦ

ਇਨੀਮਾ, ਥਰਮਾਮੀਟਰ, ਹਸਪਤਾਲ, ਨਰਸ, ਕਸਟਰੇਲ, ਨਿਮੋਨੀਆ, ਕੰਪੋਡਰ, ਪਲੇਗ, ਕੁਨੈਨ, ਮਲੇਰੀਆ, ਟਿੰਕਚਰ ਆਇਓਡੀਨ, ਲੇਡੀ ਡਾਕਟਰ, ਡਾਕਟਰ।

## ਰੇਲ-ਡਾਕ-ਤਾਰ ਦੇ ਸ਼ਬਦ

ਸਟੇਸ਼ਨ, ਪਾਸ ਬੁਕ, ਸਟੇਸ਼ਨ ਮਾਸਟਰ, ਪੋਸਟ-ਮਾਸਟਰ, ਕਾਟ, ਪੈਕਟ, ਜੰਕਸ਼ਨ, ਮਨੀਆਰਡਰ, ਟਿਕਟ, ਟਿਗਟ, ਰਜਿਸਟਰੀ, ਟੈਲੀਫੋਨ, ਰੇਲ, ਟ੍ਰੰਕ ਕਾਲ, ਰੇਲਵੇ, ਪਲੇਟਫਾਰਮ, ਲੈਟਰ ਬਕਸ, ਪਾਰਸਲ।

## ਸੈਨਾ ਸੰਬੰਧੀ ਸ਼ਬਦ

ਕਮਾਨ, ਕੋਰਟ ਮਾਰਸ਼ਲ, ਕਮਾਨ ਅਫਸਰ, ਜਰਨੈਲ, ਕਮਿਸ਼ਨ, ਡਿਪੋ, ਕਰਨੈਲ, ਬੈਰਕ, ਕੋਟਾ, ਰਘਟ, ਕੋਰ।

## ਖਾਣ-ਪੀਣ ਅਤੇ ਪਹਿਨਣ, ਘਰ ਦੇ ਸਮਾਨ

ਸਪਰੇਟਾ, ਪਾਲਿਸ਼, ਸੂਟ ਕੇਸ, ਪੌਡਰ, ਸੋਫਾ ਸੈੱਟ, ਫਲਾਲੈਣ, ਕਫ, ਬਰਾਂਡੀ, ਕੋਟ, ਬਿਰਜਸ, ਚਿਮਨੀ, ਬੀਅਰ, ਜੰਪਰ, ਬੁਰਸ਼, ਜਾਰਜਟ, ਬੂਟ, ਟਮਾਟਰ, ਰਾਸ਼ਨ, ਟਰੰਕ, ਲੰਪ, ਤੌਲੀਆ, ਲਾਲਟੈਨ, ਨਕਟਾਈ, ਵਾਸਕਟ, ਪਤਲੂਣ, ਵਿਸਕੀ, ਪਲੇਟ।

## ਖੇਡਾਂ ਦੇ ਸ਼ਬਦਾਂ ਦੀ ਸੂਚੀ

ਹਾਕੀ, ਟੈਨਸ, ਕਪਤਾਨ, ਪੰਪ, ਕ੍ਰਿਕਟ, ਫੁਟਬਾਲ, ਗੋਲ, ਬਲੈਡਰ, ਟੀਮ, ਬ੍ਰਿਜ, ਟੂਰਨਾਮਿੰਟ, ਮੈਚ, ਵਾਲੀਬਾਲ।

## ਬੈਂਕ ਸੰਬੰਧੀ ਸ਼ਬਦ

ਏਜੰਟ, ਪਾਸ ਬੁਕ, ਗਿਨੀ, ਪੌਂਡ, ਚੈੱਕ, ਬੈਂਕ, ਨੋਟ, ਮੈਨੇਜਰ।

## ਵਰਤਮਾਨ ਕਾਲ
### ਸੰਸਕ੍ਰਿਤ–ਹਿੰਦੀ ਪ੍ਰਭਾਵ

ਇਸ ਵਰਤਮਾਨ ਦੌਰ ਵਿਚ ਪੰਜਾਬੀ ਭਾਸ਼ਾ ਨਵੇਂ ਪ੍ਰਭਾਵ ਕਬੂਲ ਰਹੀ ਹੈ ਜੋ ਕਿ ਇਤਿਹਾਸਕ ਪਖ ਤੋਂ ਕੁਦਰਤੀ ਹੀ ਹੈ। ਹਰ ਜ਼ਬਾਨ ਰਾਜਸੀ ਤਬਦੀਲੀ ਦੇ ਨਾਲ ਨਾਲ ਆਪਣਾ ਪਿੰਡਾ ਬਦਲਦੀ ਹੈ। ਭਾਰਤੀ ਆਜ਼ਾਦੀ ਉਪਰੰਤ ਅੰਗਰੇਜ਼ੀ ਦਾ ਗ਼ਲਬਾ ਰਾਜ ਪ੍ਰਬੰਧ ਵਿਚ ਘਟਣਾ ਜ਼ਰੂਰੀ ਸੀ ਅਤੇ ਇਸ ਤਬਦੀਲੀ ਬਾਰੇ ਸਾਡੇ ਰਾਜਸੀ ਆਗੂ ਵਚਨਬੱਧ ਵੀ ਸਨ। ਰਾਜ-ਪ੍ਰਬੰਧ-ਸ਼ਬਦਾਵਲੀ ਤੋਂ ਇਲਾਵਾ ਸਾਰੇ ਵਿਦਿਅਕ ਢਾਂਚੇ ਵਿਚ ਵੀ ਤਬਦੀਲੀ ਲਾਜ਼ਮੀ ਸੀ। ਯੂਨੀਵਰਸਿਟੀ ਪੱਧਰ ਉਤੇ ਸਾਰੇ ਮਜ਼ਮੂਨਾਂ ਦਾ ਮਾਧਿਅਮ ਬਦਲਣਾ ਵੀ ਆਵੱਸ਼ਕ ਸੀ। ਇਸ ਬਾਰੇ ਕੁਝ ਕੁ ਚਰਚਾ ਅਸੀਂ 'ਪੰਜਾਬੀ ਸ਼ੈਲੀ ਦੀਆਂ ਅਜੋਕੀਆਂ ਸਮੱਸਿਆਵਾਂ' ਦੇ ਪ੍ਰਸੰਗ ਵਿਚ ਕਰ ਆਏ ਹਾਂ। ਇਥੇ ਸੰਖੇਪ ਰੂਪ ਵਿਚ ਕੁਝ ਹੋਰ ਨਵੀਂ ਵਿਚਾਰ ਕਰਨੀ ਜ਼ਰੂਰੀ ਹੈ।

ਸਾਡੀ ਕੇਂਦਰੀ ਸਰਕਾਰ ਨੇ ਸਾਰੀ ਪੁਰਾਣੀ Terminology (ਪਾਰਿਭਾਸ਼ਕ ਸ਼ਬਦਾਵਲੀ) ਦਾ ਭਾਰਤੀ ਰੂਪਾਂਤਰ ਕਰਨ ਵਾਸਤੇ ਵਿਦਵਾਨਾਂ ਦੀ ਕਮੇਟੀ ਬਣਾਈ ਜਿਸ ਦੇ ਮੁੱਖੀ ਸਨ ਡਾ. ਰਘੂਵੀਰ। ਡਾ. ਸਾਹਿਬ ਤੇ ਉਹਨਾਂ ਦੇ ਸਹਾਇਕਾਂ ਦੇ ਮਨ ਵਿਚ ਹਿੰਦੀ-ਸੰਸਕ੍ਰਿਤ ਸਾਮਰਾਜ ਸਥਾਪਤ ਕਰਨ ਦਾ ਜੋਸ਼ ਸੀ। ਇਸ ਲਈ ਕੇਂਦਰ ਸਰਕਾਰ ਵਲੋਂ ਜਿਹੜਾ ਪਰਿਭਾਸ਼ਕ-ਸ਼ਬਦਾਵਲੀ ਗ੍ਰੰਥ ਤਿਆਰ ਕੀਤਾ ਗਿਆ ਹੈ ਉਸੇ ਨੂੰ ਬਾਕੀ ਪ੍ਰਾਂਤਿਕ ਸਰਕਾਰਾਂ ਨੇ ਆਪੋ-ਆਪਣੀਆਂ ਭਾਸ਼ਾਵਾਂ ਵਿਚ ਅਨੁਵਾਦ ਕਰ ਲਿਆ। ਇਥੇ ਅਸੀਂ ਆਧੁਨਿਕ ਪ੍ਰਭਾਵ ਦੇ ਦੋ ਪੱਖ ਵਿਚਾਰਾਂਗੇ। ਇਕ ਹੈ ਜ਼ਿੰਦਗੀ ਦੀ ਸਹਿਜ ਤੋਰ ਵਿਚ ਆਏ ਕੁਝ ਹਿੰਦੀ ਸੰਸਕ੍ਰਿਤ ਸ਼ਬਦ ਜਿਵੇਂ ਕਿ ਆਕਾਸ਼ਵਾਣੀ, ਦੂਰ-ਦਰਸ਼ਨ, ਭਾਸ਼ਨ, ਪ੍ਰਤਿਯੋਗਤਾ, ਪ੍ਰਤਿਕਰਮ, ਪ੍ਰਸਥਿਤੀ ਅਨੁਪਾਤ, ਵਿਭਾਗ, ਅਧਿਆਇਧੀਸ਼, ਕ੍ਰਮ, ਪ੍ਰਣਾਲੀ, ਪਰਿਵਹਿਣ, ਦਰਸ਼ਨ, ਤਰਕ, ਵਿਵੇਕ, ਚਿੰਤਨ, ਵਿਵੇਚਨ, ਸੰਦਰਭ, ਪਰੀਖਿਆ, ਕੇਂਦਰ, ਵਿਮਾਨ, ਪ੍ਰਾਰਥਕ, ਦਰਸ਼ਨ ਅਭਿਲਾਸ਼ੀ, ਕ੍ਰਿਪਾ-ਪਾਤਰ, ਆਵੇਸ਼, ਸਨਮੁਖ, ਵਿਮੋਚਨ, ਵਿਰੇਚਨ, ਭਾਸ਼ਾ, ਪਰਿਸ਼ਦ, ਪ੍ਰਤਿਨਿਧ, ਸ਼ਾਸਨ, ਮਾਧਿਅਮ, ਸੰਸਥਾ, ਵਿਵਸਥਾ, ਸੰਪਰਕ, ਅੰਤਰ-ਰਾਸ਼ਟਰੀ, ਸਮਾਜਵਾਦ, ਸਾਮਵਾਦ, ਸੰਘਰਸ਼, ਪ੍ਰਯੋਗਸ਼ੀਲ, ਪ੍ਰਕ੍ਰਿਤੀ, ਪ੍ਰਸੰਗ, ਯਥਾਰਥ, ਯਥਾਰਥਵਾਦ, ਤ੍ਰਾਸਦੀ, ਆਕਰਮਣ, ਸੰਸਕ੍ਰਿਤੀ, ਆਧੁਨਿਕ, ਵਿਵੇਕਸ਼ੀਲ, ਤਰਕਸ਼ੀਲ, ਭਾਵਨਾਤਮਕ, ਆਧਾਰ, ਅਨੁਭੂਤੀ, ਅਨੁਭਵ, ਅਨੁਕ੍ਰਮ, ਪ੍ਰਸੰਗਕ, ਵਿਗਠਨ, ਸੰਗਠਨ, ਪੁਨਰਗਠਨ, ਆਕਰਸ਼ਿਤ, ਸਫੁੱਟਤਰ, ਵਿਕਾਸ, ਪ੍ਰਮਾਣੀਕ, ਦ੍ਰਿਸ਼ਟੀਕੋਣ, ਸਥਾਨਕ, ਪਰਾਇਤਿਹਾਸਕ, ਅਰਥ-ਸ਼ਾਸਤਰ, ਸਮਾਜ-ਸ਼ਾਸਤਰ, ਵਿਵਰਣ, ਸੁਮੀਰ, ਅਥਾਹ, ਧਰਮ-ਨਿਰਪੇਖ, ਨਿਰਾਕਾਰ, ਸੰਰਚਨਾ, ਸਰੋਦ, ਵਿਸ਼ਲੇਸ਼ਣ, ਸੰਚਾਰ, ਪ੍ਰਤਿਕੂਲ, ਸਮਾਧਾਨ, ਨਿਬੰਧ, ਵਿਲੱਖਣ, ਸ਼ੈਲੀ, ਪਰੀਖਿਆਰਥੀ, ਪ੍ਰਕਾਸ਼ਤ, ਪ੍ਰਕਾਸ਼ਮਾਨ, ਅਨੁਕਰਣ, ਭਵਨ, ਨਿਰਮਾਣ, ਚੇਸ਼ਟਾ, ਪ੍ਰਕਰਣ, ਤੁਲਨਾਤਮਕ, ਆਲੋਚਨਾਤਮਕ, ਨਿਯੁਕਤੀ,

ਨਿਯੰਤ੍ਰਣ, ਅਨੁਸ਼ਾਸ਼ਨ, ਅਪਸਾਰਵਾਦ, ਸੰਘ, ਆਦਾਨ-ਪ੍ਰਦਾਨ, ਭ੍ਰਪਵਾਦੀ, ਸਾਮੰਤ-ਵਾਦੀ, ਉਪਨਿਆਸ, ਵਿਪਰੀਤ, ਸੰਸਾਰ, ਚਰਿਤਰ-ਚਿੱਤਰਣ, ਪ੍ਰਤਿਭਾ, ਪਭੁਤਾ, ਕਥਾ-ਵਸਤੂ, ਸੰਭਵਤ, ਅਕਾਦਮੀ, ਮਰਮ-ਸਪਰਸ਼ੀ, ਪਰਿਪਾਟੀ, ਉਪਕੁਲਪਤੀ, ਸਾਰੰਸ਼, ਦਾਰਸ਼ਨਿਕ, ਆਰੋਪ, ਚੇਤਨਾ ਪ੍ਰਵਾਹ, ਨਿਰਣਾਜਨਕ, ਆਂਤਰਿਕ, ਨਿਸ਼ਚਿਤ, ਵਾਸਤਵਿਕਤਾ, ਭੌਤਿਕ, ਭੌਤਿਕਵਾਦ ਅਤੇ ਹੋਰ ਅਨੇਕਾਂ।

ਇਹ ਅਤੇ ਹੋਰ ਸ਼ਬਦ ਹੌਲੀ ਹੌਲੀ ਨਿਤਾਪ੍ਰਤੀ ਜੀਵਨ ਵਿਚ ਸ਼ਾਮਲ ਹੋ ਗਏ ਹਨ ਅਤੇ ਇਹ ਸਮਝਿਆ ਜਾਂਦਾ ਹੈ ਕਿ ਅਜਿਹੇ ਸ਼ਬਦ ਸਾਡੀ ਪੰਜਾਬੀ ਜ਼ਬਾਨ ਦਾ ਅੰਗ ਬਣਦੇ ਜਾ ਰਹੇ ਹਨ ਪਰ ਇਕ ਬਹੁਤ ਵੱਡਾ ਖਤਰਾ ਸਾਡੇ ਸਾਹਮਣੇ ਪੈਦਾ ਹੋ ਰਿਹਾ ਹੈ ਜਿਸ ਨੂੰ ਅਸੀਂ ਪੰਡਿਤਵਾਦ ਕਹਿ ਸਕਦੇ ਹਾਂ। ਇਹ ਇਕ ਚੁਪ ਕੀਤੀ ਸਾਜਿਸ਼ ਹੈ ਜਿਸ ਦੁਆਰਾ ਸੰਸਕ੍ਰਿਤ ਤੇ ਹਿੰਦੀ ਸਾਮਰਾਜ ਦੇ ਹਾਮੀ ਸਾਰੇ ਹਿੰਦੁਸਤਾਨ 'ਤੇ ਗ਼ਲਬਾ ਪਾਉਣਾ ਚਾਹੁੰਦੇ ਹਨ। ਪ੍ਰਭਾਵ ਉਹੀ ਕਮਾਲ ਹੁੰਦਾ ਹੈ ਜੋ ਹੌਲੀ ਹੌਲੀ ਸੱਭਿਅਤਾ ਦਾ ਅੰਗ ਬਣ ਜਾਵੇ। ਬੋਲੀ ਕਦੀ ਵੀ ਠੋਸੀ ਨਹੀਂ ਜਾਂਦੀ ਜਿਵੇਂ ਕਿ ਸਾਡੇ ਸੰਸਕ੍ਰਿਤ-ਸਾਮਰਾਜੀ ਸੋਚ ਰਹੇ ਹਨ। ਬੋਲੀ ਦਾ ਅਰਥ ਹੈ ਅਸਪਸ਼ਟ ਨੂੰ ਸਪਸ਼ਟ ਕਰਨਾ ਤੇ ਅੰਦਰਲੀਆਂ ਭਾਵਨਾਵਾਂ ਨੂੰ ਪ੍ਰਗਟਾਉਣਾ। ਪਰ ਜੇ ਬੋਲੀ ਸਾਡੇ ਨਿਤਾਪ੍ਰਤੀ ਜੀਵਨ ਵਿਚ ਬਾਧਕ (Barricade) ਬਣ ਜਾਵੇ ਤਾਂ ਜ਼ਿੰਦਗੀ ਵਲ ਜਾਂਦੀਆਂ ਸੜਕਾਂ ਦੇ ਸਾਰੇ ਰਾਹ ਰੁਕ ਜਾਣਗੇ। ਇਸ ਖ਼ਤਰੇ ਨੂੰ ਸਾਡੇ ਵਿਦਵਾਨਾਂ ਨੇ ਮਹਿਸੂਸ ਕੀਤਾ ਹੈ ਅਤੇ ਦੱਖਣ ਭਾਰਤ ਵਾਲਿਆਂ ਨੇ ਤਾਂ ਇਨ੍ਹਾਂ ਦੇ ਪੈਰ ਨਹੀਂ ਲੱਗਣ ਦਿੱਤੇ। ਸਾਡੇ ਪੰਜਾਬ ਵਿਚ ਪੰਜਾਬੀ ਹਿਤੈਸ਼ੀਆਂ ਨੇ ਬੜਾ ਡੱਟ ਕੇ ਵਿਰੋਧ ਕੀਤਾ ਹੈ ਖਾਸ ਕਰਕੇ ਸਰਦਾਰ ਸੋਹਣ ਸਿੰਘ ਜੋਸ਼ ਤੇ ਉਨ੍ਹਾਂ ਦੇ ਸਾਥੀ ਵਿਦਵਾਨਾਂ ਨੇ ਇਕ ਲਹਿਰ ਹੀ ਚਲਾ ਦਿੱਤੀ ਸੀ। ਸਰਦਾਰ ਸੋਹਣ ਸਿੰਘ ਜੋਸ਼ ਨੇ ਆਪਣੇ ਰੀਸਰਚ ਪੇਪਰ **"ਪੰਜਾਬੀ ਭਾਸ਼ਾ ਦਾ ਸਰੂਪ"** ਦੇ ਪੰਨਾ 20 ਉਤੇ ਹੇਠ ਲਿਖੀ ਦਲੀਲ ਦਿੱਤੀ ਹੈ—

> "ਬੋਲੀ ਮਨੁੱਖੀ ਸਮਾਜ ਦੀ ਸੇਵਕ ਹੈ, ਮਨੁੱਖੀ ਸਮਾਜ ਦੀ ਮਾਲਕ ਨਹੀਂ। ਇਨਸਾਨ ਨੇ ਇਸ ਨੂੰ ਆਪਣੀਆਂ ਸਮਾਜੀ ਲੋੜਾਂ ਤੇ ਜ਼ਰੂਰਤਾਂ ਪੂਰੀਆਂ ਕਰਨ ਲਈ ਬਣਾਇਆ ਹੈ। ਇਨਸਾਨ ਆਪਣਾ ਕੰਮ ਧੰਦਾ ਸਾਰਨ ਲਈ, ਆਪਣੀਆਂ ਮੰਗਾਂ, ਉਮੰਗਾਂ, ਆਪਣੇ ਦੁਖ-ਸੁੱਖ, ਵਣਜ, ਵਪਾਰ, ਹਰ ਕਿਸਮ ਦੇ ਕਾਰੋਬਾਰ, ਖਿਆਲਾਂ ਦੇ ਵਿਚਾਰ-ਵਟਾਂਦਰੇ ਅਤੇ ਪੈਦਾਵਾਰ ਦੇ ਅਮਲ ਵਿਚ ਹੋਰਨਾਂ ਨੂੰ ਸ਼ਰੀਕ ਕਰਨਾ ਚਾਹੁੰਦਾ ਹੈ। ਇਸ ਸਭ ਕੁਝ ਲਈ ਉਸ ਨੇ ਬੋਲੀ ਦੀ ਰਚਨਾ ਕੀਤੀ। ਇਸ ਲਈ ਬੋਲੀ ਸਮੁੱਚੇ ਇਨਸਾਨੀ ਸਮਾਜ ਦਾ ਇਕ ਹਥਿਆਰ ਜਾਂ ਮਾਧਿਅਮ ਹੈ ਜਿਸ ਰਾਹੀਂ ਉਹ ਸਮਾਜ ਦੀ ਮਸ਼ੀਨਰੀ ਨੂੰ ਹਰਕਤ ਵਿਚ ਲਿਆਉਂਦਾ ਹੈ। ਬੋਲੀ ਸਮਾਜ ਦਾ **ਹਥਿਆਰ ਹੈ।**"

ਪੰਡਿਤਵਾਦ ਦੇ ਕਿਰਦਾਰ ਬਾਰੇ ਉਹ ਇਸ ਤਰ੍ਹਾਂ ਲਿਖਦੇ ਹਨ :

"ਇਹਨਾਂ ਪੰਡਤਾਂ ਦਾ ਕਿਰਦਾਰ ਬੜਾ ਦੇਸ਼-ਧ੍ਰੋਹੀ ਸੀ। ਅੱਜ ਦੇ ਸੰਸਕ੍ਰਿਤ-ਵਾਦੀ

ਇਹਨਾਂ ਹਕੀਕਤਾਂ ਨੂੰ ਸੱਤਾਂ ਕਾਲੇ ਪਰਦਿਆਂ ਵਿਚ ਲੁਕਾ ਕੇ ਰਖਣਾ ਚਾਹੁੰਦੇ ਹਨ। ਇਹਨਾਂ ਦੇ ਮੂੰਹਾਂ ਤੋਂ ਅੱਜ ਤਕ ਇਹਨਾਂ ਗੱਦਾਰ-ਪੰਡਤਾਂ ਦੇ ਖਿਲਾਫ਼ ਇਕ ਸ਼ਬਦ ਤਕ ਨਹੀਂ ਨਿਕਲ ਸਕਿਆ। ਇਹਨਾਂ ਦੀਆਂ ਰਚਨਾਵਾਂ ਦੀਆਂ ਤਾਰੀਫ਼ਾਂ ਕਰਦੇ ਨਹੀਂ ਥਕਦੇ।" ਪ੍ਰੋ. ਵੀ. ਰਾਘਵਨ ਇਹਨਾਂ ਬਾਰੇ ਲਿਖਦਾ ਹੈ :

"ਰਾਜ ਕਰਨ ਵਾਲਿਆਂ ਦੀ ਵਫ਼ਾਦਾਰੀ ਅਤੇ ਉਹਨਾਂ ਦੀਆਂ ਤਾਰੀਫ਼ਾਂ ਕਰਨ ਦੀ ਰੁਚੀ ਪੁਰਾਣੀ ਕਿਸਮ ਦੇ ਸੰਸਕ੍ਰਿਤ ਵਿਦਵਾਨ ਦੇ ਲਹੂ ਵਿਚ ਰਚੀ ਹੋਈ ਹੈ। ਸਿਰਫ਼ ਪਹਿਲੇ ਮੁਕਾਮੀ ਬਾਦਸ਼ਾਹ ਦੀਆਂ ਸਿਫਤਾਂ ਤੋਂ ਦੂਰ ਦੇ ਸ਼ਹਿਨਸ਼ਾਹਾਂ ਲਈ ਹੀ ਤਬਦੀਲੀ ਦੀ ਲੋੜ ਸੀ।" (ਵਿਸਤਾਰ ਲਈ ਵੇਖੋ : ਪ੍ਰੋ: ਦੇਵਰਾਜ ਚਾਨਣਾ, ਰੀਡਰ ਇਨ ਸੰਸਕ੍ਰਿਤੀ, ਦਿੱਲੀ ਦਾ ਲੇਖ ਤੇ ਹੋਰ ਹਵਾਲੇ, ਦਿਨਕੁਆਇਰੀ, ਮਾਨਸੂਨ 1965)

ਉਪਰੋਕਤ ਵਿਦਵਾਨਾਂ ਦੇ ਕਥਨ ਸਨਮੁੱਖ ਰਖਕੇ ਹੀ ਸਾਨੂੰ ਹਿੰਦੀ ਸੰਸਕ੍ਰਿਤ ਦਾ ਨਵਾਂ ਪ੍ਰਭਾਵ ਕਬੂਲਣਾ ਚਾਹੀਦਾ ਹੈ। ਜਿਵੇਂ ਕਿ ਅਸੀਂ ਪਹਿਲੋਂ ਕਹਿ ਆਏ ਹਾਂ **"ਪ੍ਰਭਾਵ ਸੁਤੇ ਸਿਧ ਕਬੂਲੇ ਜਾ ਸਕਦੇ ਹਨ ਠੋਸੇ ਨਹੀਂ ਜਾ ਸਕਦੇ"** ਨਵੀਂ ਰੁਚੀ ਠੋਸਣ ਵਾਲੀ ਹੈ। ਰਾਜ-ਪ੍ਰਬੰਧਕੀ ਸ਼ਬਦਾਂ ਵਿਚ ਕੁਝ ਸ਼ਬਦ ਬਿਲਕੁਲ ਅਪਰਵਾਨ ਹਨ। ਇਸੇ ਤਰ੍ਹਾਂ ਯੂਨੀਵਰਸਿਟੀ ਵਿਚ 'ਮਾਧਿਅਮ ਪਰਿਵਰਤਣ' ਦੇ ਪ੍ਰਸੰਗ ਵਿਚ ਸਾਡੇ ਕੁਝ ਵਿਦਵਾਨਾਂ ਨੇ ਜਿਹੜੇ ਸ਼ਬਦ ਥਦੋ-ਬਦੀ ਠੋਸਣ ਦਾ ਯਤਨ ਕੀਤਾ ਹੈ ਉਹ ਕੋਈ ਪ੍ਰਸੰਸਾ-ਯੋਗ ਕਦਮ ਨਹੀਂ ਅਤੇ ਇਸ ਦਾ ਜੋ ਵਿਰੋਧ ਪੰਜਾਬ ਵਿਚ ਹੋਇਆ ਹੈ ਉਹ ਬਹੁਤ ਸੁਭਾਵਕ ਹੈ। ਅਸੀਂ ਸ. ਸੋਹਣ ਸਿੰਘ ਜੋਸ਼ ਅਤੇ ਉਹਨਾਂ ਦੇ ਸਾਥੀਆਂ ਦੀ ਦਲੀਲ ਨੂੰ ਤਰਕਸ਼ੀਲ ਮੰਨਦੇ ਹਾਂ।

ਇਕ ਹੋਰ ਅਫ਼ਸੋਸਨਾਕ ਰੁਚੀ ਇਹ ਹੈ ਕਿ ਨਾਵਲ, ਨਾਟਕ ਤੇ ਕਹਾਣੀ ਲਿਖਣ ਆਦਿ ਵੇਲੇ ਕੁਝ ਸ਼ਬਦ ਜਾਣ ਬੁਝ ਕੇ ਸਕੀਲ ਵਰਤੇ ਜਾ ਰਹੇ ਹਨ। ਮਿਸਾਲ ਦੇ ਤੌਰ ਤੇ ਕਿਰਪਾਲ ਸਿੰਘ ਕਸੇਲ ਦਾ ਨਾਵਲ ਵਾਰਡ ਨੰ. 10 ਵੇਖਿਆ ਜਾ ਸਕਦਾ ਹੈ। ਪ੍ਰੋ. ਕਿਰਪਾਲ ਸਿੰਘ ਕਸੇਲ ਸਾਡੇ ਆਦਰਨੀਯ ਆਲੋਚਕ ਹਨ ਅਤੇ ਬੜੇ ਸੁਹਿਰਦ ਵਿਅਕਤੀ ਤੇ ਪੰਜਾਬੀ ਪਿਆਰੇ ਮੰਨੇ ਜਾਂਦੇ ਹਨ ਪਰ ਉਹਨਾਂ ਦੇ ਨਾਵਲ ਵਿਚੋਂ ਹੇਠ ਲਿਖੇ ਸ਼ਬਦ ਸਾਡੇ ਮਨ ਵਿਚ ਰੋਸ ਉਪਜਾਂਦੇ ਹਨ :

'ਪ੍ਰਤੀਕ, ਯੁਕਤੀ-ਪੂਰਵਕ, ਸਾਮਿਅਕ, ਸਹਾਨੁਭੂਤੀ, ਅਨੁਰੂਪ, ਘਣਆਤਮਕ, ਪ੍ਰਤਿਸ਼ਟ, ਨਿਖੇਧਆਤਮਕ, ਸਹੰਸਰ, ਵਿਵਤਸਮੁਖੀ, ਉਪਸਥਿਤ, ਅਨੁਸੰਧਾਨੀ, ਸੁਸੰਗਠਤ, ਸਮਸਤ, ਅੰਤਰਿਕਾ, ਪੁਸ਼ਪ-ਦਰਸ਼ਨ, ਚਿੰਤਾਯੁਕਤ, ਅਭਿਲਯ, ਬਿਖਮਤਾ, ਵਿਸਰਜਿਤ, ਸੁਖ ਤੇ ਉਪਭੋਗਤਾ, ਅੰਤਮ ਵਿਦਕੁਸ਼, ਵਿਅਕਤਿਤਵ, ਅਖੰਡ ਵਿਸਮਯਕਾਰੀ, ਕ੍ਰਿਤਘਤਾ, ਭੀਸ਼ਮ ਰੋਗ, ਨਾਇਕਤਵ, ਕ੍ਰਿਪਣ, ਹਰਸ਼ਮਈ, ਮੁਖਿਕਾ ਅਤੇ ਅਨੇਕਾਂ ਹੋਰ।

ਉਪਰੋਕਤ ਵਿਚਾਰ ਦੇ ਆਧਾਰ ਤੇ ਸਾਨੂੰ ਇਸ ਆਧੁਨਿਕ ਕਾਲ ਵਿਚ ਹਿੰਦੀ ਤੇ ਸੰਸਕ੍ਰਿਤ ਪ੍ਰਭਾਵ ਕਬੂਲਦੇ ਸਮੇਂ ਪੰਜਾਬੀ ਆਤਮਾ ਨੂੰ ਕਾਇਮ ਰਖਣਾ ਚਾਹੀਦਾ ਹੈ।

# ਤੀਜਾ ਭਾਗ

## ਭਾਰਤ ਵਿਚ ਲਿਪੀ ਦੇ ਪ੍ਰਾਚੀਨ ਸ੍ਰੋਤ

ਲਿਪੀ ਮਨੁੱਖੀ ਸਮਾਜ ਦੀ ਇਕ ਬਹੁਤ ਵੱਡੀ ਕਾਢ ਹੈ ਜਿਸ ਦੇ ਸ਼ਾਬਦਿਕ ਅਰਥ ਹਨ 'ਲੇਪੀ ਹੋਈ' ਕਿਉਂਕਿ ਪ੍ਰਾਚੀਨ ਜ਼ਮਾਨੇ ਵਿਚ ਜਦੋਂ ਮਨੁੱਖ ਨੇ ਦਿਸਦੀਆਂ ਵਸਤੂਆਂ ਦੇ ਬਾਰੇ ਕੁਝ ਚਿੰਨ੍ਹਾਤਮਕ ਆਕਾਰ ਬਣਾਉਣੇ ਚਾਹੇ ਤਾਂ ਉਸ ਵੇਲੇ ਲਿਖਣ ਲਈ ਮਨੁੱਖ ਪਾਸ ਨਾ ਕਲਮ ਸੀ, ਨਾ ਕਾਗਜ਼ ਤੇ ਨਾ ਸਿਆਹੀ। ਇਸ ਲਈ ਵਸਤੂਆਂ ਨੂੰ ਮੂਰਤ ਰੂਪ ਦੇਣ ਲਈ ਸਭ ਤੋਂ ਪਹਿਲਾਂ ਆਦਿ ਮਨੁਖ ਨੇ ਜ਼ਮੀਨ ਉਤੇ ਗਿੱਲੀ ਮਿੱਟੀ ਦੀ ਇਕ ਫੱਟੀ ਬਣਾਈ ਅਤੇ ਉਸ ਉਤੇ ਆਪਣੀ ਉਂਗਲ ਨਾਲ ਮੂਰਤੀਆਂ ਲੇਪੀਆਂ। ਲੇਪ ਧਾਤੂ ਤੋਂ ਲੇਪੀ ਅਤੇ ਬਾਅਦ ਵਿਚ ਲਿਪੀ ਬਣ ਗਿਆ। ਅੰਗਰੇਜ਼ੀ ਦਾ ਸ਼ਬਦ 'ਸਕਰਿਪਟ' (Script) ਵੀ ਇਸੇ ਅਰਥ ਦਾ ਲਖਾਇਕ ਹੈ।

ਭਾਰਤ ਅਤਿ ਪ੍ਰਾਚੀਨ ਸਭਿਅਤਾ ਦਾ ਮਾਲਕ ਦੇਸ ਹੈ। ਜਿਸ ਵਿਚ ਆਰੀਆ ਸਭਿਅਤਾ ਤੋਂ ਪਹਿਲਾਂ ਵੀ ਇਕ ਬਹੁਤ ਅਮੀਰ ਸਭਿਅਤਾ ਸਿੰਧ ਘਾਟੀ ਦੀ ਸਭਿਅਤਾ ਵਿਦਮਾਨ ਸੀ। ਬੇਸ਼ਕ ਆਰੀਆ ਹਮਲਾਵਰਾਂ ਨੇ ਉਨ੍ਹਾਂ ਦੀ ਸਭਿਅਤਾ ਦਾ ਖੁਰਾ-ਖੋਜ ਮਿਟਾਉਣ ਦਾ ਪੂਰਾ ਯਤਨ ਕੀਤਾ ਪਰ ਫਿਰ ਵੀ ਇਕ ਖਾਸ ਮੰਜ਼ਿਲ ਉਤੇ ਪੁੱਜੇ ਹੋਣ ਕਰਕੇ ਉਨ੍ਹਾਂ ਦੀ ਸਭਿਅਤਾ ਤਬਾਹ ਨਾ ਹੋ ਸਕੀ ਅਤੇ ਮੁੱਢ ਕਦੀਮ ਦੇ ਮਿਲਦੇ ਆਸਾਰ ਦਸਦੇ ਹਨ ਕਿ ਉਨ੍ਹਾਂ ਨੇ ਇਕ ਲਿਪੀ ਹੋਂਦ ਵਿਚ ਲਿਆਂਦੀ ਸੀ ਜਿਸ ਨੂੰ ਬੇਸ਼ਕ ਅਜੋਕੇ ਲਿਪੀ-ਵਿਗਿਆਨੀ ਨਹੀਂ ਪੜ੍ਹ ਸਕੇ ਪਰ ਨਿਰੰਤਰ ਖੋਜ ਬਾਅਦ, ਜੋ ਸਿੱਟੇ ਨਿਕਲਣਗੇ ਉਨ੍ਹਾਂ ਦਵਾਰਾ ਅਸੀਂ ਨਵੇਂ ਤੱਤਾਂ ਤੋਂ ਜਾਣੂ ਹੋਵਾਂਗੇ।

ਭਾਰਤ ਵਿਚ ਲਿਪੀ ਦੇ ਮੁੱਢਲੇ ਸ੍ਰੋਤਾਂ ਬਾਰੇ ਵਿਸਤਾਰ ਕਰਨ ਤੋਂ ਪਹਿਲਾਂ ਸਾਨੂੰ ਸੰਸਾਰ ਵਿਚ ਲਿਪੀ ਦੇ ਮੁੱਢਲੇ ਇਤਿਹਾਸ ਬਾਰੇ ਜਾਣ ਲੈਣਾ ਚਾਹੀਦਾ ਹੈ। ਇਸ ਸੰਬੰਧੀ ਡਾ. ਜੀ. ਬੀ. ਸਿੰਘ ਅਤੇ ਪੰਡਿਤ ਗੌਰੀ ਸ਼ੰਕਰ ਹੀਰਾ ਚੰਦ ਓਝਾ ਦੀ ਪੁਸਤਕ

ਬਹੁਤ ਸਾਰੀ ਸਮਿਗਰੀ ਸਾਨੂੰ ਦੇਂਦੀ ਹੈ। ਲਿਪੀ ਦੇ ਜਨਮ ਦਾ ਸੰਬੰਧ ਫਿਨੀਸ਼ੀਅਨ ਕੌਮ ਨਾਲ ਜਾ ਜੁੜਦਾ ਹੈ । ਇਸੇ ਲਈ ਭਾਸ਼ਾ ਵਿਗਿਆਨੀ ਬੋਲੀ ਨੂੰ ਪ੍ਰਗਟਾਉਣ ਵਾਲੇ ਸੂਰਾਂ ਅਤੇ ਉਸ ਵਿਗਿਆਨ ਨੂੰ Phonetics ਆਖਦੇ ਹਨ, ਇਸੇ ਤੋਂ ਹੀ ਟੈਲੀਫੂਨ, ਫੋਨ ਅਤੇ ਗ੍ਰਾਮੋਫੋਨ ਆਦਿ ਸ਼ਬਦ ਹੋਂਦ ਵਿਚ ਆਏ। ਸੰਸਾਰ ਵਿਚ ਪਹਿਲਾਂ ਚਿਤਰ ਲਿਪੀ ਪੈਦਾ ਹੁੰਦੀ ਹੈ। ਮਨੁੱਖ ਆਪਣੇ ਆਲੇ ਦੁਆਲੇ ਇਕ ਬਹੁਤ ਵੱਡੇ ਪਾਸਾਰ ਨੂੰ ਵੇਖਦਾ ਅਤੇ ਉਨ੍ਹਾਂ ਵਸਤੂਆਂ ਨੂੰ ਪ੍ਰਗਟਾਉਣ ਲਈ ਕੁਝ ਆਵਾਜ਼ਾਂ ਨੂੰ ਜਨਮ ਦੇਂਦਾ ਹੈ ਪਰ ਇਨ੍ਹਾਂ ਆਵਾਜ਼ਾਂ ਤੋਂ ਪਹਿਲਾਂ ਵੀ ਮਨੁੱਖ ਆਪਣੀ ਗੱਲ, ਲੋੜ ਆਦਿਕ ਚਿਤਰਾਂ ਦਵਾਰਾ ਜ਼ਮੀਨ ਉਤੇ ਵਾਹ ਕੇ ਦੱਸਣ ਲਗ ਪਿਆ ਸੀ ਜਿਸ ਨੂੰ ਪਿਕਟੋਗ੍ਰਾਫੀ ਆਖਦੇ ਹਨ। ਇਸ ਦੀ ਬਹੁਤ ਸੁੰਦਰ ਉਦਾਹਰਣ ਡਾ. ਜੀ. ਬੀ. ਸਿੰਘ ਨੇ ਆਪਣੀ ਪੁਸਤਕ ਵਿਚ ਪੰਨਾ 10 'ਤੇ ਇਸ ਪ੍ਰਕਾਰ ਦਿੱਤੀ ਹੈ :

I can (k) not fly

'ਆਈ' ਥੱਲੇ 'ਅੱਖ' ਹੈ, 'ਕੈਨ' ਥਲੇ 'ਬਰਤਨ'
'ਨਾਟ' ਹੇਠਾਂ ਇਕ ਰੱਸੀ ਨੂੰ ਗੰਢ ਹੈ, ਤੇ 'ਫਲਾਈ' ਹੇਠਾਂ ਇਕ ਤਿਤਲੀ ਉੱਡ ਰਹੀ ਹੈ।

ਬਹੁਤ ਦੇਰ ਸੰਸਾਰ ਇਸ ਲਿਪੀ ਨਾਲ ਗੁਜ਼ਾਰਾ ਕਰਦਾ ਰਿਹਾ ਪਰ ਇਹ ਬਹੁਤ ਔਖਾ ਕ੍ਰਮ ਸੀ ਕਿਉਂਕਿ ਹਰ ਵਾਕ ਲਈ ਜੇ ਤਸਵੀਰਾਂ ਵਾਹੁਣੀਆਂ ਪੈਣ ਤਾਂ ਇਹ ਬੜਾ ਕਸ਼ਟਮਈ ਕੰਮ ਬਣ ਜਾਂਦਾ ਸੀ। ਇਹ ਲਈ ਉਸ ਤੋਂ ਬਾਅਦ ਮਨੁੱਖ ਜਾਤੀ ਨੇ ਉਨ੍ਹਾਂ ਮੂਰਤਾਂ ਦੇ ਸੰਕੇਤ ਲਭਣੇ ਸ਼ੁਰੂ ਕੀਤੇ ਅਤੇ ਵੱਡੀ ਸਾਰੀ ਮੂਰਤ ਦੀ ਬਜਾਇ ਉਸ ਦਾ ਚਿੰਨ੍ਹ ਲਭ ਲਿਆ ਜਾਂਦਾ ਸੀ, ਜਦੋਂ ਇਨ੍ਹਾਂ ਚਿੰਨ੍ਹਾਂ ਅਰਥਾਤ Symbols ਨੂੰ ਵੀ ਸੰਖੇਪ ਰੂਪ ਦਿੱਤਾ ਗਿਆ ਤਾਂ ਉਨ੍ਹਾਂ ਵਿਚੋਂ ਵਰਣ ਜਾਂ ਅੱਖਰਾਂ ਨੇ ਜਨਮ ਲਿਆ। 'ਅਕ੍ਸ਼ਰ' ਦੇ ਸ਼ਾਬਦਿਕ ਅਰਥ ਹਨ 'ਨਾ ਖੁਰਨ ਵਾਲਾ'। ਇਸ ਤੋਂ ਅੱਗੇ ਇਸ ਨੂੰ ਹੋਰ ਛੋਟਾ ਕਰਨਾ ਮੁਸ਼ਕਿਲ ਹੋ ਗਿਆ ਹੋਵੇਗਾ ਇਸ ਦੇ ਨਾਲ ਨਾਲ ਇਕ ਹੋਰ ਲਿਪੀ ਪੱਛਮੀ ਏਸ਼ੀਆ ਵਿਚ ਪ੍ਰਚਲਿਤ ਹੋਈ ਜਿਸ ਨੂੰ 'ਆਈਡੀਓਗ੍ਰਾਫੀ ਸਕਰਿਪਟ' ਆਖਿਆ ਜਾਂਦਾ ਹੈ ਜਿਸ ਵਿਚ ਪੂਰੇ ਵਿਚਾਰ ਦੀ ਮੂਰਤ ਬਣਾਈ ਜਾਂਦੀ ਹੈ ਪਰ ਇਹ 'ਪਿਕਟੋਗ੍ਰਾਫੀ' ਨਾਲੋਂ ਵੀ ਵੱਡਾ ਅਤੇ ਔਖਾ ਕੰਮ ਸੀ। ਅੱਜ ਵੀ ਚੀਨ ਅਤੇ ਜਪਾਨ ਵਿਚ 'Ideographic' ਲਿਪੀ ਦਾ ਵਿਕਸਿਤ ਰੂਪ ਮਿਲਦਾ ਹੈ ਅਤੇ ਇਸੇ ਕਾਰਣ ਉਨ੍ਹਾਂ ਦੇ ਅੱਖਰ ਅਰਥਾਤ ਵਰਣ ਬੜੀ ਭਾਰੀ ਗਿਣਤੀ ਵਿਚ ਮਿਲਦੇ ਹਨ।

ਇਨ੍ਹਾਂ ਲਿਪੀਆਂ ਦੇ ਮੂਲ ਉਤੇ ਚਰਚਾ ਕਰਦੇ ਸਮੇਂ ਸਾਨੂੰ ਫਿਨੀਸ਼ੀਅਨ ਕੌਮ ਦੇ ਪੁਰਾਣੇ ਇਤਿਹਾਸ ਨੂੰ ਫੋਲਣਾ ਪਵੇਗਾ। ਫ਼ਿਨੀਸ਼ੀਆ ਦੇ ਉੱਤਰ ਵਿਚ ਇਕ ਪਹਾੜੀ ਇਲਾਕਾ **ਅਰਮ** (Aram) ਸੀ। ਭਾਰਤ ਦੇ ਮੈਦਾਨੀ ਰਸਤੇ ਫਿਨੀਸ਼ੀਆ ਅਤੇ **ਅਰਮ** ਦੇਸ਼ ਨਾਲ ਜੁੜੇ ਹੋਏ ਸਨ। ਫਿਨੀਸ਼ੀਅਨ ਕੌਮ ਵਪਾਰ ਵਿਚ ਬੜੀ ਮਾਹਰ ਸੀ

ਅਤੇ ਇਨ੍ਹਾਂ ਦੇ ਸਿੱਧੇ ਸੰਬੰਧ ਪੁਰਾਣੇ ਬ੍ਰਿਟੇਨ ਨਾਲ ਅਤੇ ਬੇਬੀਲੋਨ ਦੇਸ਼ ਨਾਲ ਜੁੜੇ ਹੋਏ ਸਨ। ਸਿਕੰਦਰ ਨੇ ਵੀ ਭਾਰਤ 'ਤੇ ਹਮਲਾ ਕਰਦੇ ਸਮੇਂ ਇਨ੍ਹਾਂ ਵਪਾਰੀਆਂ ਦਵਾਰਾ ਵਰਤੇ ਜਾਂਦੇ ਤਿੰਨ ਰਾਹਾਂ ਨੂੰ ਵਰਤਿਆ। ਆਪ ਉਹ ਮੈਦਾਨੀ ਰਸਤੇ ਅਤੇ ਉਸ ਦਾ ਸੈਨਾਪਤੀ ਨਿਆਰਕਸ ਸਾਗਰੀ ਬੇੜੇ ਦੁਆਰਾ ਆਇਆ ਜਿਸ ਤੋਂ ਇਹ ਭਲੀਭਾਂਤ ਸਿੱਧ ਹੁੰਦਾ ਹੈ ਕਿ ਸਿਕੰਦਰ ਤੋਂ ਪਹਿਲਾਂ ਇਹ ਰਾਹ ਆਮ ਵਰਤੇ ਜਾਂਦੇ ਸਨ। ਫਿਨੀਸ਼ੀਅਨ ਲੋਕ ਬੜੇ ਸੁਲਝੇ ਹੋਏ ਜਹਾਜ਼ਰਾਨ ਹੁੰਦੇ ਸਨ ਅਤੇ ਇਨ੍ਹਾਂ ਦੀ ਸਭਿਅਤਾ ਦੇ ਚਿੰਨ੍ਹ ਤਿੰਨ ਸ਼ਹਿਰਾਂ ਦੇ ਥੇਹਾਂ ਵਿਚੋਂ ਮਿਲਦੇ ਹਨ : ਬੈਬੂਲੂਸ, ਸਿਡਨ, ਤਾਇਰ

ਸੰਸਕ੍ਰਿਤ ਪੁਸਤਕਾਂ ਵਿਚ ਵੀ 'ਬਿਬਲੂਸ' ਅਤੇ 'ਬਬਰੂ' ਸ਼ਬਦ ਮਿਲਦੇ ਹਨ। ਫਿਨੀਸ਼ੀਅਨ ਲੋਕ ਕੇਵਲ ਵਪਾਰ ਵਿਚ ਹੀ ਨਹੀਂ ਸਗੋਂ ਨਛੱਤਰਾਂ ਤੋਂ ਲੈ ਕੇ ਜੋਤਿਸ਼, ਫ਼ਲਸਫ਼ਾ, ਵਿਗਿਆਨ, ਧਰਮ ਅਤੇ ਸਾਹਿਤ ਵਿਚ ਵੀ ਬੜੇ ਪ੍ਰਬੀਨ ਸਨ। ਡਾ. ਜੀ. ਬੀ. ਸਿੰਘ ਦੇ ਕਥਨ ਅਨੁਸਾਰ ਹਫ਼ਤੇ ਦੇ ਨਾਮ ਵੀ ਇਨ੍ਹਾਂ ਦੇ ਹੀ ਵਰਤੇ ਜਾਂਦੇ ਹਨ। ਯੂਨਾਨੀ ਲੋਕ ਇਨ੍ਹਾਂ ਨੂੰ ਪੂਰਬੀ ਲੋਕ ਆਖਦੇ ਹਨ ਅਤੇ ਇਨ੍ਹਾਂ ਵਿਚੋਂ ਹੀ ਕੁਝ ਲੋਕਾਂ ਨੇ ਉੱਠ ਕੇ ਰੂਮ ਸਾਗਰ ਦੇ ਕੰਢੇ ਡੇਰੇ ਲਾਏ। ਰੂਮੀਆਂ ਅਤੇ ਯੂਨਾਨੀਆਂ ਨੇ ਇਨ੍ਹਾਂ ਨੂੰ "ਫੋਨਿਕ" ਅਤੇ ਪਿਊਨਿਕ ਨਾਮਾਂ ਨਾਲ ਪੁਕਾਰਿਆ। ਰਿਗ ਵੇਦ ਵਿਚ ਵੀ 'ਪਨੀ' ਕੌਮ ਦਾ ਜ਼ਿਕਰ ਆਉਂਦਾ ਹੈ। ਯੂਨਾਨੀਆਂ ਨੇ ਅੱਖਰਾਂ ਦੀ ਕਾਢ ਇਨ੍ਹਾਂ ਸਭਿਅਕ ਪੁਰਸ਼ਾਂ ਤੋਂ ਹੀ ਲਈ। ਤਦੇ ਹੀ ਇਹ ਆਖਿਆ ਜਾਂਦਾ ਹੈ ਕਿ ਲਿਪੀ-ਗਿਆਨ ਪੂਰਬ ਤੋਂ ਪੱਛਮ ਵੱਲ ਯਾਤਰਾ ਕਰਦਾ ਸੀ। ਇਨ੍ਹਾਂ ਫਿਨੀਸ਼ੀਅਨ ਲੋਕਾਂ ਨੇ ਵਪਾਰ ਅਤੇ ਨਿੱਤ ਵਰਤੋਂ ਲਈ 22 ਅੱਖਰਾਂ ਨੂੰ ਜਨਮ ਦਿੱਤਾ ਇਨ੍ਹਾਂ ਦਾ ਮੂਲ ਵਤਨ ਈਰਾਨ ਦਾ ਦੱਖਣੀ ਸਮੁੰਦਰੀ ਕੰਢਾ ਸੀ ਅਤੇ ਈਸਾ ਤੋਂ 2700 ਸਾਲ ਪਹਿਲਾਂ ਇਹ ਰੂਮ ਸਾਗਰ ਦੇ ਕੰਢੇ ਜਾ ਆਬਾਦ ਹੋਏ। ਇਨ੍ਹਾਂ ਦੇ ਅੱਖਰ ਯਾਤਰਾ ਕਰਦੇ ਹੋਏ ਫਿਨੀਸ਼ੀਅਨ ਦੇ ਉੱਤਰ ਵਿਚ ਪਹਾੜੀ ਇਲਾਕੇ ਅਰਮ ਦੇਸ਼ ਵਿਚ ਜਾ ਪਹੁੰਚੇ ਜੋ ਕਿ ਉਸ ਸਮੇਂ ਕਈ ਮੁਲਕਾਂ ਦਾ ਵਪਾਰਕ ਕੇਂਦਰ ਸੀ। ਇਨ੍ਹਾਂ ਨੇ ਲਿਪੀ ਨੂੰ ਹੋਰ ਵੀ ਸੌਖਾ ਬਣਾ ਦਿੱਤਾ। ਬੇਸ਼ਕ ਭਾਰਤ ਵਿਚ ਇਹ ਲਿਪੀ ਅਰਮੀਅਨ (Armian) ਸੂਤ ਰਾਹੀਂ ਪੁੱਜੀ ਪਰ ਲਿਪੀ ਦੀ ਜਾਚ ਸਿਖਣ ਦੇ ਸੰਬੰਧ ਵਿਚ ਭਾਰਤੀ ਲੋਕ ਫਿਨੀਸ਼ੀਅਨ ਲੋਕਾਂ ਦੇ ਰਿਣੀ ਹਨ ਜਿਵੇਂ ਕਿ 'ਬਰਨੇਲ' ਲਿਖਦਾ ਹੈ :

> "ਫਿਨੀਸ਼ੀਅਨ ਲੋਕਾਂ ਤੋਂ ਭਾਰਤ ਵਾਸੀਆਂ ਨੇ ਲਿਖਣਾ ਸਿਖਿਆ ਅਤੇ ਫਿਨੀਸ਼ੀਅਨ ਅੱਖਰਾਂ ਤੋਂ, ਜਿਨ੍ਹਾਂ ਤੋਂ ਦੱਖਣੀ ਅਸ਼ੋਕ ਲਿਪੀ (ਬ੍ਰਹਮੀ ਲਿਪੀ) ਬਣੀ, ਭਾਰਤ-ਵਰਸ਼ ਵਿਚ ਪੰਜ ਸੌ ਪੂਰਵ ਈਸਵੀ ਤੋਂ ਪਹਿਲਾਂ ਪ੍ਰਵੇਸ਼ ਨਹੀਂ ਹੋਇਆ।"
>
> ' South India...graphy, p. 9.

ਇਸ ਤੋਂ ਪਹਿਲਾਂ ਕਿ ਅਸੀਂ ਬ੍ਰਹਮੀ ਤੇ ਖਰੋਸ਼ਟੀ ਬਾਰੇ ਵਿਸਤਾਰ ਪੂਰਬਕ ਚਰਚਾ ਕਰੀਏ ਸਾਨੂੰ ਸਿੰਧ ਸਭਿਅਤਾ ਦੀ ਲਿਪੀ ਬਾਰੇ ਕੁਝ ਜਾਣ ਲੈਣਾ ਚਾਹੀਦਾ ਹੈ ਇਹ ਨਿਸ਼ਚਿਤ ਹੈ ਕਿ ਇਨ੍ਹਾਂ ਦੋ ਸਭਿਅਤਾਵਾਂ ਵਿਚਾਲੇ ਲਿਪੀ ਦੀ ਕੋਈ ਸਮਾਨਤਾ ਨਹੀਂ। ਸਿੰਧ ਸਭਿਅਤਾ ਦੇ ਸਿਰਜਨਹਾਰ ਲੋਕ ਤਾਮਰ ਯੁਗ ਵਿਚੋਂ ਲੰਘ ਰਹੇ ਸਨ ਅਤੇ ਇਨ੍ਹਾਂ ਦਾ ਸੰਬੰਧ ਸ਼ਾਮ ਦੇਸ਼ ਦੀ ਸਾਮਰੀ ਸਭਿਅਤਾ ਨਾਲ ਸੀ। ਆਰੀਆ ਲੋਕਾਂ ਦਵਾਰਾ ਇਨ੍ਹਾਂ ਦੀ ਸਭਿਅਤਾ ਨੂੰ ਨਸ਼ਟ ਕਰਨ ਦੇ ਜ਼ੋਰਦਾਰ ਯਤਨਾਂ ਦੇ ਬਾਵਜੂਦ ਇਸ ਸਭਿਅਤਾ ਦੇ ਕਦੀਮੀ ਆਸਾਰ ਸਾਨੂੰ ਮਿਲਦੇ ਹਨ। ਇਹ ਲੋਕ ਚੌੜੇ ਮੂੰਹ, ਛੋਟੇ ਕੱਦ ਅਤੇ ਪਤਲੇ ਸਰੀਰਾਂ ਵਾਲੇ ਸਨ। ਰੱਬ ਦਾ ਸੰਕਲਪ ਇਨ੍ਹਾਂ ਦੇ ਨੇੜੇ ਨਹੀਂ ਸੀ ਪੁੱਜਾ ਅਤੇ ਇਹ ਲੋਕ ਸ਼ਕਤੀ ਅਤੇ ਲਿੰਗ ਦੀ ਪੂਜਾ ਕਰਦੇ ਸਨ। ਇਨ੍ਹਾਂ ਦੀ ਸਭਿਅਤਾ ਦਜਲਾ ਫਰਾਤ ਦੇ ਦੁਆਬ, ਮੈਸੋਪੋਟੀਮੀਆ ਨਾਲ ਵਧੇਰੇ ਮਿਲਦੀ ਜੁਲਦੀ ਹੈ। ਕੁਝ ਕੁਝ ਸਮਾਨਤਾ ਸੀਰੀਆ ਨਾਲ ਵੀ ਹੈ; ਇਨ੍ਹਾਂ ਦੇ ਥੇਹਾਂ ਵਿਚੋਂ ਮਿਲੀਆਂ ਹੋਈਆਂ ਮੋਹਰਾਂ ਅਤੇ ਪੱਥਰ-ਲਿਖਤਾਂ ਉਤੋਂ ਜੋ ਲਿਪੀ ਸਾਨੂੰ ਮਿਲੀ ਹੈ ਉਸ ਨੂੰ ਅਸੀਂ ਚਿਤਰ ਲਿਪੀ ਤਾਂ ਆਖ ਸਕਦੇ ਹਾਂ ਪਰ ਉਸ ਨੂੰ ਪੜ੍ਹਨ ਦਾ ਚੰਗਾ ਢੰਗ ਅੱਜ ਤੱਕ ਨਹੀਂ ਲੱਭ ਸਕਿਆ। ਜੇ ਕਿਤੇ ਦੋ-ਭਾਸ਼ੀ ਪ੍ਰਕਾਰ ਦੀ ਮੁਹਰ ਜਾਂ ਹੋਰ ਸੰਕੇਤ ਮਿਲ ਜਾਏ ਤਾਂ ਇਸ ਲਿਪੀ ਬਾਰੇ ਕੋਈ ਨਿਸ਼ਚਿਤ ਵਿਚਾਰ ਕੀਤੀ ਜਾ ਸਕੇਗੀ। ਖਰੋਸ਼ਟੀ ਅਤੇ ਬ੍ਰਹਮੀ ਇਸ ਲਿਪੀ ਤੋਂ ਬਿਲਕੁਲ ਵੱਖਰੀਆਂ ਹਨ "**Memoirs of Archaeological Survey of India**" ਦੇ ਕਰਤਾ ਅਨੁਸਾਰ ਇਨ੍ਹਾਂ ਲੋਕਾਂ ਨੂੰ ਈਸਾ ਤੋਂ 2500 ਸਾਲ ਪਹਿਲਾਂ ਲਿਖਣ ਦਾ ਢੰਗ ਮਲੂਮ ਸੀ। ਇੰਨਾ ਚਿਰ ਪਹਿਲਾਂ ਲਿਪੀ ਦੀ ਹੋਂਦ ਇਹ ਦਸਦੀ ਹੈ ਕਿ ਲਿਪੀ ਦਾ ਇਤਿਹਾਸ ਬਹੁਤ ਪੁਰਾਣਾ ਹੈ ਕਿਉਂਕਿ ਬ੍ਰਹਮੀ, ਅਤੇ ਖਰੋਸ਼ਟੀ ਲਿਪੀ ਦਾ ਯੁੱਗ ਵਧ ਤੋਂ ਵਧ ਪੰਜ ਸੌ ਪੂਰਵ ਈਸਵੀ ਤਕ ਲਿਜਾਇਆ ਜਾ ਸਕਦਾ ਹੈ ਪਰ ਇਨ੍ਹਾਂ ਦਾ ਸਮਾਂ ਇਹ ਸਿੱਧ ਕਰਦਾ ਹੈ ਕਿ ਭਾਰਤ ਦੀ ਪੂਰਵ ਆਰੀਆ ਸਭਿਅਤਾ ਦਾ ਕਿਸੇ ਹੋਰ ਬਹੁਤ ਪੁਰਾਣੀ ਸਭਿਅਤਾ ਨਾਲ ਡੂੰਘਾ ਸੰਬੰਧ ਸੀ।

ਬ੍ਰਹਮੀ ਅਤੇ ਖਰੋਸ਼ਟੀ ਦੋ ਵਿਭਿੰਨ ਪ੍ਰਕਾਰ ਦੀਆਂ ਲਿਖਣ ਰੀਤੀਆਂ ਦਾ ਪਤਾ ਦੇਂਦੀਆਂ ਹਨ। ਖਰੋਸ਼ਟੀ ਲਿਪੀ ਸੱਜੇ ਤੋਂ ਖੱਬੇ ਵਲ ਟੁਰਦੀ ਹੈ ਅਤੇ ਲਿਪੀ ਦੇ ਇਤਿਹਾਸ ਵਿਚ ਇਹ ਏਸ਼ੀਆ ਦੀਆਂ ਈਰਾਨੀ, ਅਰਬੀ ਆਦਿਕ ਲਿਪੀਆਂ ਦਾ ਪੁਰਾਣਾ ਸ੍ਰੋਤ ਆਖੀ ਜਾ ਸਕਦੀ ਹੈ। ਭਾਰਤ ਦੀਆਂ ਆਧੁਨਿਕ ਲਿਪੀਆਂ ਦਾ ਸੰਬੰਧ ਬ੍ਰਹਮੀ ਲਿਪੀ ਨਾਲ ਹੈ ਜਿਸ ਦਾ ਸਮਾਂ ਅਸੀਂ 500 ਪੂਰਵ ਈਸਵੀ ਦਸ ਆਏ ਹਾਂ। ਪ੍ਰਸਿਧ ਪੁਰਾ-ਖੋਜੀ ਬੂਲਰ ਇਸ ਨੂੰ ਸੈਮੈਟਿਕ ਪਰਿਵਾਰ ਦੀ ਲਿਪੀ ਆਖਦਾ ਹੈ ਅਤੇ ਇਸ ਦੀ ਵਰਤੋਂ ਦਾ ਸਮਾਂ ਵਧ ਤੋਂ ਵਧ 800 ਪੂਰਵ ਈਸਵੀ ਸਮਝਦਾ ਹੈ।

ਭਾਰਤ ਵਿਚ ਕਾਗਜ਼ ਦੀ ਪ੍ਰਾਚੀਨ ਵਰਤੋਂ ਦੇ ਰਿਵਾਜ ਬਾਰੇ ਸਾਰੇ ਖੋਜੀ ਸਹਿਮਤ ਹਨ। ਸਿਕੰਦਰ ਦਾ ਜਰਨੈਲ ਨਿਆਰਕਸ ਦਸਦਾ ਹੈ ਕਿ ਇਹ ਲੋਕ ਰੂੰ ਅਤੇ ਕਪੜਿਆਂ ਦੇ ਚੀਥੜਿਆਂ ਦਾ ਗੁੰਦਵਾਂ ਮੇਲ ਕਰਕੇ ਅਜਿਹਾ ਪੱਕਾ ਕਾਗਜ਼ ਬਣਾਉਂਦੇ ਸਨ ਜਿਹੜਾ ਕਿ ਕਾਫ਼ੀ ਦੇਰ ਤੱਕ ਕੱਢ ਜਾਂਦਾ ਸੀ। ਭੋਜ-ਪਤਰ ਸ਼ਬਦ ਦਾ ਅਰਥ ਦਰੱਖ਼ਤ ਦਾ ਪੱਤਾ ਨਹੀਂ ਸਗੋਂ ਇਕ ਪ੍ਰਕਾਰ ਦਾ ਕਾਗਜ਼ ਸੀ। ਅਸ਼ੋਕ ਦੇ ਸ਼ਿਲਾਲੇਖਾਂ ਤੋਂ ਪਹਿਲਾਂ ਕੋਈ ਬਹੁਤ ਪੁਰਾਣੇ ਸ਼ਿਲਾਲੇਖ ਅਜਮੇਰ ਦੇ ਪਿੰਡ ਬੜੌਲੀ ਵਿਚ ਮਿਲਦੇ ਹਨ ਜੋ ਅੱਜ ਕਲ੍ਹ ਰਾਜਪੂਤਾਨਾ ਮਿਊਜ਼ੀਅਮ ਵਿਚ ਮਿਲਦੇ ਹਨ ਅਤੇ ਦੂਜਾ ਸ਼ਿਲਾਲੇਖ ਨਿਪਾਲ ਦੀ ਤਰਾਈ ਦੇ ਪਿਪਰਾਵਾ ਨਾਮੀ ਥਾਂ ਦੇ ਇਕ ਸਤੂਪ ਤੋਂ ਮਿਲਿਆ ਹੈ। ਇਹ ਉਹ ਜਗ੍ਹਾ ਹੈ ਜਿੱਥੇ ਬੁੱਧ ਦੀਆ ਅਸਥੀਆਂ ਰੱਖੀਆਂ ਗਈਆਂ ਹਨ ਇਸ ਦੀ ਪਹਿਲੀ ਪੰਕਤੀ ਵਿਚ—

बीर (।) य भक्त (त)

ਦੂਜੀ ਪੰਕਤੀ ਵਿਚ —चतुशसिति 9 (य) ਉਕਰੇ ਹੋਏ ਮਿਲਦੇ ਹਨ। ਇਸ ਲੇਖ ਦਾ ਲਿਖਣ ਕਾਲ ਜੈਨੀਆਂ ਦੇ ਆਖ਼ਰੀ ਤੀਰਥੰਕਰ ਵੀਰ ਦੇ ਨਿਰਵਾਨ ਦਾ ਸੰਮਤ 84ਵਾਂ ਵਰ੍ਹਾ ਹੋਣਾ ਚਾਹੀਦਾ ਹੈ। ਸੰਸਾਰ ਸਤੂਪਾਂ ਉਤੇ ਮਿਲਦੇ ਇਹ ਅੱਖਰ 443 ਪੂਰਵ ਈ. ਦੇ ਸਮਝੇ ਜਾਣੇ ਚਾਹੀਦੇ ਹਨ ਜਿਸ ਨਾਲ ਇਹ ਖਿਆਲ ਪੂਰਨ ਭਾਂਤ ਸਿਧ ਹੁੰਦਾ ਹੈ ਕਿ ਭਾਰਤ ਦੇਸ਼ ਵਿਚ 500 ਪੂਰਵ ਈ. ਵਿਚ ਲਿਪੀ ਦੀ ਵਰਤੋਂ ਆਮ ਸੀ।

ਇਸੇ ਪ੍ਰਸੰਗ ਵਿਚ ਬੋਧੀ ਪੁਸਤਕਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਬੁੱਧ ਨੇ ਆਪਣੇ ਮੱਤ ਦਾ ਪ੍ਰਚਾਰ ਪਾਲੀ ਭਾਸ਼ਾ ਵਿਚ ਕੀਤਾ ਅਤੇ ਉਸ ਦੀ ਜੀਵਨ ਕਥਾ ਨੂੰ 'ਜਾਤਕਾ' ਨਾਂ ਦੀ ਪੁਸਤਕ ਵਿਚ ਲਿਖਿਆ ਗਿਆ ਹੈ। ਬੁੱਧ ਦੇ ਸਮੇਂ ਵੀ ਕੋਈ ਲਿਪੀ ਭਾਰਤ ਵਿਚ ਵਰਤੀ ਜਾਂਦੀ ਸੀ ਇਹੋ ਕਾਰਣ ਹੈ ਕਿ ਚੌਥੀ ਪੂਰਵ ਈਸਵੀ ਵਿਚ ਪਾਣਿਨੀ ਰਿਸ਼ੀ ਨੇ ਭਾਰਤ ਦਾ ਇਕ ਪ੍ਰਮਾਣੀਕ ਵਿਆਕਰਣ ਤਿਆਰ ਕੀਤਾ, ਵਿਆਕਰਣ ਲਿਪੀ ਦੀ ਕਾਢੀ ਤੋਂ ਦੇਰ ਚਿਰ ਬਾਅਦ ਪੈਦਾ ਹੁੰਦੀ ਹੈ।

ਚੀਨੀ ਯਾਤਰੂ ਹਿਊਨ ਸਾਂਗ ਨੇ ਭਾਰਤ ਵਿਚ ਵਰਤੀਂਦੀਆਂ 64 ਲਿਪੀਆਂ ਦਾ ਜ਼ਿਕਰ ਕੀਤਾ ਹੈ। ਇਹ 64 ਲਿਪੀਆਂ ਦੇ ਜਨਮ ਤੋਂ ਵਿਕਾਸ ਤਕ ਦਾ ਇਤਿਹਾਸ ਭਾਰਤ ਦੇ ਲਿਪੀ ਗਿਆਨ ਦੀ ਇਕ ਲੰਬੀ ਕਹਾਣੀ ਹੈ। ਬ੍ਰਹਮੀ ਲਿਪੀ ਫਿਨੀਸ਼ੀਅਨ ਲਿਪੀ ਵਿਚੋਂ ਆਪਣਾ ਆਧਾਰ ਲੈਂਦੀ ਹੈ। ਹੈਲਵੇ ਨੇ ਲਿਖਿਆ ਹੈ:

> "ਬ੍ਰਹਮੀ ਇਕ ਮਿਸਰਤ ਲਿਪੀ ਹੈ ਜਿਸ ਦੇ 8 ਵਿਅੰਜਨ ਤਾਂ ਉਸੇ ਤਰ੍ਹਾਂ ਹੀ ਚੌਥੀ ਪੂਰਵ ਸਦੀ ਦੇ ਅਰਮੀਅਨ ਅੱਖਰਾਂ ਨਾਲ 6 ਵਿਅੰਜਨ, ਦੋ ਸੁਰ ਅਤੇ ਖਰੋਸ਼ਟੀ ਨਾਲ, ਪੰਜ ਵਿਅੰਜਨ ਅਤੇ ਤਿੰਨ ਮੁੱਢਲੇ ਸੁਰ ਗੌਣ ਰੂਪ ਨਾਲ ਮਿਲਦੇ ਹਨ ਜੋ ਕਿ ਸਿਕੰਦਰ ਦੇ ਹਮਲੇ ਅਰਥਾਤ 325

ਪੂਰਵ ਈਸਵੀ ਵਿਚ ਵਰਤੀ ਜਾਂਦੀ ਸੀ।"
"A Short History of Indian Culture"

Mr. Roiloson ਲਿਖਦਾ ਹੈ :

"Inscriptions are in the Brahmi script which is the parents of the scripts used in various parts of India to-day. It is generally supposed that it is derived from a North Sematic souree such as that which appears mobite stone. (890 B. C)

**ਬ੍ਰਹਮੀ ਲਿਪੀ :**

ਅਸਾਂ ਹੁਣ ਤਕ ਇਹ ਵਿਚਾਰ ਕੀਤਾ ਹੈ ਕਿ ਭਾਰਤ ਦੀ ਸਭ ਤੋਂ ਪੁਰਾਣੀ ਲਿਪੀ, ਫਿਨਕੀ ਅਤੇ ਅਰਮੀਅਨ ਲਿਪੀ ਵਿਚੋਂ ਆਪਣਾ ਸਰੂਪ ਧਾਰਨ ਕਰਦੀ ਹੈ। ਸ. ਜੀ. ਬੀ. ਸਿੰਘ ਨੇ ਆਪਣੀ ਪੁਸਤਕ 'ਗੁਰਮੁਖੀ ਲਿਪੀ ਦਾ ਜਨਮ ਅਤੇ ਵਿਕਾਸ' ਵਿਚ ਇਸੇ ਖਿਆਲ ਨੂੰ ਪ੍ਰਪੱਕ ਕਰਨ ਦਾ ਯਤਨ ਕੀਤਾ ਹੈ। ਕੁਝ ਯੂਰਪੀ ਵਿਦਵਾਨਾਂ ਨੇ ਬ੍ਰਹਮੀ ਲਿਪੀ ਦੀ ਉਤਪਤੀ ਦਾ ਪਤਾ ਲਾਉਣ ਲਈ ਹੀਅਰੇਟਿਕ (ਮਿਸਰ) ਕਉਣੀਫੋਰਮ (ਅਸੀਰੀਆ) ਤੇ ਹਿਮਿਆਰੇਟਿਕ (ਲੇਬੀਅਨ) ਅਰਮਾਟਿਕ ਅਤੇ ਖਰੋਸ਼ਠੀ ਲਿਪੀਆਂ ਆਦਿਕ ਤੋਂ ਅਨੁਮਾਨ ਲਾਉਣ ਦਾ ਯਤਨ ਕੀਤਾ ਹੈ ਪਰ ਇਨ੍ਹਾਂ ਵਿਚੋਂ ਕਿਸੇ ਨਾਲ ਵੀ ਬ੍ਰਹਮੀ ਲਿਪੀ ਦਾ ਸੁਰਮੇਲ ਨਹੀਂ ਲੱਭਦਾ ਇਸ ਲਈ ਆਈਜ਼ਿਕ ਟੇਲਰ, ਓਮਨ ਹੈਡਰਮਾਂਟ ਜਾਂ ਐਮਰਜ਼ ਦੇ ਖੰਡਰਾਂ ਵਿਚੋਂ ਇਸੇ ਨਵੀਂ ਲਿਪੀ ਦੇ ਮਿਲਣ ਦਾ ਕਿਆਸ ਕਰਦਾ ਹੈ। ਇਸੇ ਤਰ੍ਹਾਂ ਹੋਰ ਵਿਦਵਾਨ ਵੀ ਇਸ ਖੋਜ ਲਈ ਸੈਮੇਟਿਕ ਲਿਪੀਆਂ ਵਲ ਝਾਕਦੇ ਹਨ।

ਇਸ ਪ੍ਰਸੰਗ ਵਿਚ ਅਸੀਂ ਸ੍ਰੀ ਗੌਰੀ ਸ਼ੰਕਰ ਹੀਰਾ ਚੰਦ ਓਝਾ ਦੇ ਵਿਚਾਰ ਪੇਸ਼ ਕਰਨਾ ਚਾਹੁੰਦੇ ਹਾਂ ਕਿਉਂਕਿ ਉਨ੍ਹਾਂ ਦੀ ਖੋਜ ਇਹ ਹੈ ਕਿ ਬ੍ਰਹਮੀ ਲਿਪੀ ਨੂੰ ਖਿੱਚ-ਧੂਹ ਕੇ ਫਿਨੀਸ਼ੀਅਨ ਲਿਪੀ ਵਿਚੋਂ ਨਿਕਲੀ ਦਸਣ ਦਾ ਯਤਨ ਕੀਤਾ ਗਿਆ ਹੈ। ਉਹ ਲਿਖਦੇ ਹਨ ਕਿ ਕੇਵਲ ਇਕ ਅੱਖਰ 'ਗਿਮੇਲ' ਬ੍ਰਹਮੀ ਦੇ 'ਗ' ਨਾਲ ਮਿਲਦਾ ਹੈ। ਫਿਨੀਸ਼ੀਅਨ ਲਿਪੀ ਦੇ 22 ਅੱਖਰ ਹਨ ਅਤੇ ਮੁਆਬ ਪੱਥਰ ਦੇ ਪ੍ਰਮਾਣ ਵਿਚੋਂ ਕੇਵਲ ਇਕ ਅੱਖਰ ਦਾ ਮਿਲਣਾ ਫਿਨੀਕੀ ਲਿਪੀ ਨੂੰ ਭਾਰਤ ਦੀ ਆਦਿ-ਕਾਲੀ ਲਿਪੀ ਬ੍ਰਹਮੀ ਦਾ ਮੂਲ ਸ੍ਰੋਤ ਨਹੀਂ ਬਣਾਉਂਦਾ।

ਸੈਮੇਟਿਕ ਅਤੇ ਬ੍ਰਹਮੀ ਲਿਪੀ ਦੀ ਬਨਾਵਟ ਵਿਚ ਵੱਡਾ ਅੰਤਰ ਇਹ ਹੈ ਕਿ ਫਿਨੀਸ਼ੀਅਨ ਆਦਿ ਅੱਖਰਾਂ ਦਾ ਉਪਰਲਾ ਭਾਗ ਜ਼ਿਆਦਾ ਸਥੂਲ ਹੁੰਦਾ ਹੈ ਅਤੇ ਹੇਠਲਾ ਭਾਗ ਖੜੀ ਜਾਂ ਟੇਢੀ ਲੀਕ ਨਾਲ ਬਣਦਾ ਹੈ ਪਰੰਤੂ ਬ੍ਰਹਮੀ ਅੱਖਰਾਂ ਵਿਚੋਂ ਉਪਰ ਦਾ ਭਾਗ ਪਤਲੀ ਲਕੀਰ ਨਾਲ ਆਰੰਭ ਹੁੰਦਾ ਹੈ ਅਤੇ ਹੇਠਲਾ ਭਾਗ ਸਥੂਲ ਹੁੰਦਾ ਹੈ। ਇਸ

ਫਰਕ ਦਾ ਏਕੀਕਰਣ (ਮਿਟਾਉਣ) ਲਈ ਬੂਲਰ ਨੇ ਇਹ ਮੰਨਿਆ ਕਿ ਹਿੰਦੂਆਂ ਨੇ ਕਈ ਸੈਮੇਟਿਕ ਅੱਖਰਾਂ ਨੂੰ ਉਲਟ ਦਿੱਤਾ ਹੈ ਅਰਥਾਤ ਉਨ੍ਹਾਂ ਦਾ ਉਪਰਲਾ ਹਿੱਸਾ ਹੇਠਾਂ ਅਤੇ ਹੇਠਲਾ ਉਪਰ ਕਰ ਦਿੱਤਾ ਹੈ ਜਾਂ ਖੜੇ ਅੱਖਰਾਂ ਨੂੰ ਟੇਢਾ ਕਰ ਦਿੱਤਾ ਹੈ ਅਤੇ ਕਈਆਂ ਦੇ ਕੋਣਿਆਂ ਨੂੰ ਖੋਲ੍ਹ ਦਿਤਾ ਹੈ।

ਫਿਨੀਸ਼ੀਅਨ ਅਤੇ ਬ੍ਰਹਮੀ ਦੀ ਲਿਖਣ-ਪ੍ਰਣਾਲੀ ਇਕ ਦੂਸਰੇ ਦੇ ਉਲਟ ਹੋਣ ਕਾਰਣ ਬਹੁਤ ਸਾਰੇ ਅੱਖਰਾਂ ਦੀ ਆਪਸ ਵਿਚ ਸਮਾਨਤਾ ਦਸਣ ਲਈ ਰੁਕਾਵਟ ਪੈਂਦੀ ਹੈ। ਇਸ ਲਈ ਬੂਲਰ ਨੇ ਇਹ ਮੰਨ ਲਿਆ ਕਿ ਬਹਮੀ ਲਿਪੀ ਦਾ ਰੁਖ ਪਲਟਣ ਨਾਲ ਅਰਥਾਤ ਸੱਜੇ ਤੋਂ ਖੱਬੇ ਪਾਸੇ ਲਿਖਣ ਦੀ ਥਾਂ ਖੱਬੇ ਤੋਂ ਸੱਜੇ ਪਾਸੇ ਲਿਖਣ ਨਾਲ ਕਈ ਸੈਮੇਟਿਕ ਅੱਖਰਾਂ ਦਾ ਰੂਪ ਗਰੀਕ ਅੱਖਰਾਂ ਦੀ ਤਰ੍ਹਾਂ ਸੱਜੇ ਪਾਸੇ ਤੋਂ ਖੱਬੇ ਪਾਸੇ ਬਦਲ ਗਿਆ।

ਬੂਲਰ ਨੇ 22 ਅੱਖਰਾਂ ਦੀ ਉਤਪਤੀ ਤੇ ਹੋਰ ਬਦਲੀਆਂ ਨੂੰ ਇਸ ਪ੍ਰਕਾਰ ਮੰਨਿਆ ਹੈ:

> "ਕਈ ਥਾਈਂ ਲਕੀਰ ਨੂੰ ਕੁਝ ਇਧਰ ਉਧਰ ਹਟਾ ਦਿੱਤਾ, ਜਿਥੇ ਲਕੀਰ ਨਹੀਂ ਸੀ; ਉਥੇ ਨਵੀਂ ਲਕੀਰ ਖਿੱਚ ਦਿੱਤੀ, ਕਿਤੇ ਵਧਾ ਦਿੱਤਾ ਅਤੇ ਕਿਤੇ ਘਟਾ ਦਿੱਤਾ। ਕਈ ਥਾਂ ਹੇਠਾਂ ਵਲ ਲਟਕਦੀ ਲਕੀਰ ਨੂੰ ਉਪਰ ਵਲ ਵਧਾ ਦਿੱਤਾ, ਡਿੰਗੀ ਲਕੀਰ ਸਿੱਧੀ ਕਰ ਦਿਤੀ, ਟੇਢੀ ਲਕੀਰ ਖੜੀ ਕਰ ਦਿੱਤੀ, ਦੋ ਲਕੀਰਾਂ ਦੇ ਵਿਚਾਲੇ ਇਕ ਦੂਜੇ ਨੂੰ ਕੱਟਣ ਵਾਲੀਆਂ ਦੋ ਲਕੀਰਾਂ ਦੇ ਵਿਚਾਲੇ ਫ਼ਰਕ ਨੂੰ ਨਵੀਂ ਲਕੀਰ ਨਾਲ ਜੋੜ ਦਿਤਾ, ਇਕ ਦੂਜੇ ਨੂੰ ਕੱਟਣ ਵਾਲੀਆਂ ਦੋ ਲਕੀਰਾਂ ਦੀ ਥਾਂ ਬਿੰਦੂ ਬਣਾ ਦਿੱਤਾ, ਖੱਬੇ ਪਾਸੇ ਮੁੜੀ ਲਕੀਰ ਦੇ ਅੰਤ ਨੂੰ ਉਪਰ ਵਧਾ ਕੇ ਗੰਢ ਬਣਾ ਦਿਤੀ। ਤ੍ਰਿਕੋਣ ਨੂੰ ਧਨੁਸ਼ ਦੇ ਆਕਾਰ ਵਰਗਾ ਬਣਾ ਦਿੱਤਾ, ਕੋਨ ਜਾਂ ਕੋਣਾਂ ਨੂੰ ਮਿਟਾ ਕੇ ਉਨ੍ਹਾਂ ਦੀ ਥਾਂ ਅਰਧ-ਵ੍ਰਿਤ ਜਿਹਾ ਚਿੰਨ੍ਹ ਬਣਾ ਦਿਤਾ ਆਦਿਕ। ਇੰਨਾ ਕਰਨ ਤੇ ਵੀ ਅੱਖਰਾਂ ਦੀ ਉਤਪਤੀ ਤਾਂ ਅਜਿਹੇ ਅੱਖਰਾਂ ਤੋਂ ਮੰਨਣੀ ਪਵੇਗੀ ਜਿਨ੍ਹਾਂ ਦਾ ਉਚਾਰਨ ਬਿਲਕੁਲ ਬੇ-ਮੇਲ ਹੈ।"

ਇਨ੍ਹਾਂ ਚਾਰ ਅੱਖਰਾਂ ਦੀ ਉਤਪਤੀ ਦਾ ਪਹਿਲਾ ਅੱਖਰ ਪ੍ਰਾਚੀਨ ਫਿਨੀਸ਼ੀਅਨ ਲਿਪੀ ਦਾ ਹੈ ਅਤੇ ਅੰਤਮ ਅੱਖਰ ਅਸ਼ੋਕ ਦੇ ਸ਼ਿਲਾਲੇਖਾਂ ਵਿਚੋਂ ਹੈ।

ਉਪਰੋਕਤ ਉਦਾਹਰਣ ਦੇ ਆਧਾਰ 'ਤੇ ਗੌਰੀ ਸ਼ੰਕਰ ਦਾ ਵਿਚਾਰ ਹੈ ਕਿ ਬੂਲਰ ਦੇ

ਮੰਨੇ ਹੋਏ ਅੱਖਰਾਂ ਦੇ ਇਹ ਹੇਰ ਫੇਰ ਅਜਿਹੇ ਹਨ ਕਿ ਉਨ੍ਹਾਂ ਦੇ ਅਨੁਸਾਰ ਅੱਖਰਾਂ ਦਾ ਤੋੜ ਮਰੋੜ ਕਰਨ ਨਾਲ ਨਾ ਕੇਵਲ ਫਿਨੀਸ਼ੀਅਨ ਤੋਂ ਬ੍ਰਹਮੀ ਦਾ ਉਤਪਤੀ ਹੀ ਦਸੀ ਜਾ ਸਕਦੀ ਹੈ ਸਗੋਂ ਦੁਨੀਆਂ ਭਰ ਦੀ ਕਿਸੇ ਵੀ ਲਿਪੀ ਦੀ ਉਤਪਤੀ ਆਸਾਨੀ ਨਾਲ ਸਿਧ ਹੋ ਸਕਦੀ ਹੈ। ਇਸ ਪ੍ਰਸੰਗ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਤਕਸ਼ਿਲਾ ਦੇ ਅਰਮਾਇਕ ਲਿਪੀ ਦੇ ਲੇਖ ਦੇ ਅੱਖਰਾਂ ਨਾਲ ਤੇ ਅਜੋਕੇ ਅੰਗਰੇਜ਼ੀ ਟਾਈਪ ਦੇ ਅੱਖਰਾਂ ਨਾਲ ਬ੍ਰਹਮੀ ਲਿਪੀ ਦੇ ਅੱਖਰ ਬੜੀ ਸੁਗਮਤਾ ਨਾਲ ਬਣਾਏ ਜਾ ਸਕਦੇ ਹਨ। ਅਜਿਹੀ ਦਸ਼ਾ ਵਿਚ ਬੂਲਰ ਦਾ ਮੱਤ ਕਿਸੇ ਤਰ੍ਹਾਂ ਵੀ ਸਵੀਕਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਫਿਨੀਸ਼ੀਅਨ ਦੀ ਗ੍ਰੀਮੇਲ (ਗ) ਅਤੇ ਬ੍ਰਹਮੀ ਦੇ ਗ ਨੂੰ ਛੱਡ ਕੇ ਹੋਰ ਕਿਸੇ ਸਮਾਨ ਉਚਾਰਣ ਵਾਲੇ ਅੱਖਰਾਂ ਵਿਚ ਸਮਾਨਤਾ ਨਹੀਂ ਹੈ। ਬੂਲਰ ਦਾ ਇਹ ਸਾਰਾ ਯਤਨ ਖਿਚ-ਧੂਹ (Far-fetched) ਹੀ ਆਖਿਆ ਜਾ ਸਕਦਾ ਹੈ। ਬੂਲਰ ਦੀ ਪੁਸਤਕ "ਭਾਰਤ ਦੀ ਬ੍ਰਹਮੀ ਲਿਪੀ ਦੀ ਉਤਪਤੀ ਦੇ ਛਪਣ ਤੋਂ ਬਾਅਦ 'ਬੁਧਿਸ਼ਟ ਇੰਡੀਆ' ਨਾਮੀ ਪੁਸਤਕ ਦੇ ਕਰਤਾ ਡਾ. ਰਾਇਸ ਡੇਵਿਡਜ਼ ਨੂੰ ਵੀ ਇਹ ਮੰਨਣਾ ਪਿਆ ਕਿ "ਬ੍ਰਹਮੀ ਲਿਪੀ ਦੇ ਅੱਖਰ ਨਾ ਉੱਤਰੀ ਅਤੇ ਨਾ ਦਖਣੀ ਸੈਮਿਟਿਕ ਅੱਖਰਾਂ ਤੋਂ ਬਣੇ ਹਨ।"

ਐਨਸਾਈਕਲੋਪੀਡੀਆ ਬ੍ਰਿਟੈਨਿਕਾ (ਪੰਨਾ ੬੦੩)

ਬੂਲਰ ਦਾ ਕਥਨ ਜੇ ਕਰ ਵਿਦਵਤਾ ਭਰਪੂਰ ਹੈ ਤਾਂ ਵੀ ਇਹ ਮੰਨਣਾ ਪੈਂਦਾ ਹੈ ਕਿ ਉਹ ਵਧੇਰੇ ਨਿਸ਼ਚਾ ਨਹੀਂ ਦੇਂਦਾ। ਇਸ ਲਿਪੀ ਦਾ ਨਿਕਾਸ ਕਿਥੋਂ ਹੋਇਆ ? ਇਸ ਦਾ ਨਿਰਣਾ ਕਰਨ ਤੋਂ ਪਹਿਲੇ ਇਸ ਦੇ ਪ੍ਰਾਚੀਨ ਇਤਿਹਾਸਕ ਪ੍ਰਮਾਣਾਂ ਨੂੰ ਲਭਣ ਦੀ ਲੋੜ ਹੈ ਅਤੇ ਅਜਿਹੇ ਪ੍ਰਮਾਣ ਮਿਲ ਸਕਣਗੇ, ਇਸ ਵਿਚ ਕੋਈ ਸ਼ੱਕ ਨਹੀਂ।

ਇਹ ਵੀ ਕਿਹਾ ਜਾਂਦਾ ਹੈ ਕਿ ਬ੍ਰਹਮੀ ਤੇ ਖਰੋਸ਼ਟੀ ਦੋਵੇਂ ਫਿਨੀਸ਼ੀਅਨ ਤੋਂ ਨਿਕਲੀਆਂ ਹਨ ਪਰ ਇਨ੍ਹਾਂ ਦੋਹਾਂ ਵਿਚ ਬੜਾ ਅੰਤਰ ਹੈ। ਖਰੋਸ਼ਟੀ ਖੱਬਿਉਂ ਸੱਜੇ ਅਤੇ ਬ੍ਰਹਮੀ ਸਜਿਉਂ ਖੱਬੇ ਲਿਖੀ ਜਾਂਦੀ ਹੈ। ਇਨ੍ਹਾਂ ਵਿਚ ਕਿਤੇ ਵੀ ਸਮਾਨਤਾ ਨਜ਼ਰ ਨਹੀਂ ਆਉਂਦੀ ਸਗੋਂ ਇਹ ਕਿਹਾ ਜਾ ਸਕਦਾ ਹੈ ਕਿ ਖਰੋਸ਼ਟੀ ਤਾਂ ਸੈਮਿਟਿਕ ਅਰਥਾਤ ਫਿਨੀਸ਼ੀਅਨ ਵਿਚੋਂ ਨਿਕਲੀ ਹੈ ਪਰ ਬ੍ਰਹਮੀ ਨਹੀਂ।

ਬੂਲਰ ਨੇ ਆਪਣੇ ਸਿਧਾਂਤ ਨੂੰ ਹੋਰ ਵੀ ਠੋਸ ਬਣਾਉਣ ਲਈ ਜਨਰਲ ਕਨਿੰਘਮ ਦੀ ਪੁਸਤਕ 'Coins of Ancient India' ਵਿਚ ਦਸੇ ਗਏ ਕਈ ਇਕ ਤਾਂਬੇ ਦੇ ਸਿੱਕਿਆਂ ਨੂੰ ਆਧਾਰ ਬਣਾਇਆ ਹੈ। ਉਨ੍ਹਾਂ ਵਿਚੋਂ ਇਕ ਤਾਂ ਬ੍ਰਹਮੀ ਦਾ ਲੇਖ ਸੱਜੇ ਤੋਂ ਖੱਬੇ ਪੜ੍ਹਿਆ ਜਾਂਦਾ ਹੈ ਪਰ ਵਿਦਵਾਨ ਖੋਜੀ ਇਹ ਭੁਲ ਗਿਆ ਹੈ ਕਿ ਸਿੱਕੇ ਉਤੇ ਅੱਖਰਾਂ ਦੇ ਪੁਠੇ ਹੋਣਾ ਕੋਈ ਹੈਰਾਨੀ ਦੀ ਗੱਲ ਨਹੀਂ ਅਤੇ ਇਹ ਕੇਵਲ ਠੱਪੇ ਦੀ ਇਬਾਰਤ ਦਾ ਖੁਭ ਜਾਣਾ ਹੀ ਆਖਿਆ ਜਾ ਸਕਦਾ ਹੈ। ਅਜੇਹੀਆ ਗ਼ਲਤੀਆਂ ਸੰਸਾਰ ਦੇ ਕਈ ਸਿੱਕਿਆਂ ਵਿਚ ਮਿਲਦੀਆਂ ਹਨ। ਬੂਲਰ ਦੀ ਇਸ ਦਲੀਲ ਨੂੰ ਪ੍ਰਸਿੱਧ

ਪੂਰਾ-ਖੋਜੀ ਡਾ. ਹੁਲਿਸ਼ ਅਤੇ ਡਾ. ਫਲੀਟ ਨੇ ਵੀ ਰੱਦਿਆ ਹੈ।

ਬ੍ਰਹਮੀ ਲਿਪੀ ਦੇ ਅੱਖਰ ਨਾ ਤੇ ਫਿਨੀਸ਼ੀਅਨ ਹਨ ਅਤੇ ਨਾ ਹੀ ਕਿਸੇ ਦੂਸਰੀ ਲਿਪੀ ਤੋਂ ਲਏ ਗਏ ਹਨ ਅਤੇ ਨਾ ਉਸ ਦੀ ਖੱਬੇ ਪਾਸੇ ਤੋਂ ਸੱਜੇ ਪਾਸੇ ਲਿਖਣ ਦੀ ਪ੍ਰਣਾਲੀ ਬਦਲ ਕੇ ਬਣਾਈ ਗਈ ਹੈ। ਇਹ ਭਾਰਤ ਵਰਸ਼ ਦੇ ਆਰੀਆਂ ਦਾ, ਆਪਣੀ ਖੋਜ ਤੋਂ ਉਤਪੰਨ ਹੋਇਆ ਮੌਲਿਕ ਆਵਿਸ਼ਕਾਰ ਹੈ। ਇਸ ਦੀ ਪ੍ਰਾਚੀਨਤਾ ਅਤੇ ਸਰਬਾਂਗੀ ਸੁੰਦਰਤਾ ਤੋਂ ਭਾਵੇਂ ਬ੍ਰਹਮਣ ਸਮਾਜ ਦੀ ਲਿਪੀ ਹੋਣ ਕਾਰਣ ਬ੍ਰਹਮੀ ਕਹੀ ਗਈ ਹੋਵੇ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਦਾ ਫਿਨੀਸ਼ੀਅਨ ਨਾਲ ਕੋਈ ਸੰਬੰਧ ਨਹੀਂ।"

(ਭਾਰਤੀ ਪ੍ਰਾਚੀਨ ਲਿਪੀ ਮਾਲਾ 'ਓ', ਪੰਨਾ ੩੬)

ਭਾਰਤੀ ਲਿਪੀ ਬ੍ਰਹਮੀ ਆਪਣੇ ਆਪ ਵਿਚ ਇੰਨੀ ਮੁਕੰਮਲ ਅਤੇ ਭਾਰਤੀ ਭਾਸ਼ਾ ਨੂੰ ਪ੍ਰਗਟਾ ਸਕਣ ਦੇ ਇੰਨੀ ਸਮਰੱਥ ਹੈ ਕਿ ਫਿਨੀਸ਼ੀਅਨ ਦੇ ਕੇਵਲ ੨੨ ਅੱਖਰ ਇਸ ਦੇ ਜਨਮਦਾਤਾ ਨਹੀਂ ਹੋ ਸਕਦੇ। ਵੈਦਿਕ ਤੇ ਪ੍ਰਾਚੀਨ ਸੰਸਕ੍ਰਿਤ ਸਾਹਿਤ ਵਿਚ ੬੩-੬੪ ਮੂਲ ਉਚਾਰਣ ਹਨ। ਉਨ੍ਹਾਂ ਲਈ ਕੇਵਲ ੨੨ ਅੱਖਰਾਂ ਵਾਲੀ ਲਿਪੀ ਇਸ ਦੀ ਵਿਧਾਤਾ ਨਹੀਂ ਆਖੀ ਜਾ ਸਕਦੀ। ਸ੍ਰੀ ਓਝਾ ਜੀ ਨੇ ਆਪਣੇ ਇਸ ਮੰਤਵ ਨੂੰ ਪੇਸ਼ ਕਰਨ ਲਈ ਐਡਵਰਡ ਟਾਮਸ ਦਾ ਹਵਾਲਾ ਵੀ ਦਿੱਤਾ ਹੈ, ਜੋ ਲਿਖਦਾ ਹੈ:

> "ਬ੍ਰਹਮੀ ਅੱਖਰ ਭਾਰਤ ਵਾਸੀਆਂ ਦੇ ਹੀ ਬਣਾਏ ਹਨ ਅਤੇ ਉਨ੍ਹਾਂ ਦੀ ਸਰਲਤਾ ਨਾਲ ਉਨ੍ਹਾਂ ਦੇ ਬਣਾਉਣ ਵਾਲਿਆਂ ਦੀ ਬੜੀ ਬੁਧੀਮਾਨੀ ਪ੍ਰਗਟ ਹੁੰਦੀ ਹੈ।"

ਪ੍ਰੋ. ਲੈਸਨ ਨੇ ਵੀ ਲਿਖਿਆ ਹੈ:

> "ਬ੍ਰਹਮੀ ਲਿਪੀ ਦੀਆਂ ਵਿਸ਼ੇਸ਼ਤਾਈਆਂ ਸਭ ਤਰ੍ਹਾਂ ਵਿਦੇਸ਼ੀ ਉਤਪਤੀ ਤੋਂ ਉਸਦੀ ਨੂੰ ਸੁਤੰਤਰਤਾ ਪ੍ਰਗਟ ਕਰਦੀਆਂ ਹਨ।"

ਜਨਰਲ ਕਨਿੰਘਮ ਨੇ ਵੀ ਇਸੇ ਮੱਤ ਦਾ ਉਲੇਖਣ ਕੀਤਾ ਹੈ।

ਬ੍ਰਹਮੀ ਬਾਰੇ ਇਸ ਪ੍ਰਕਾਰ ਦੇ ਭੁਲੇਖੇ ਭਾਰਤੀਆਂ ਦੀ ਇਤਿਹਾਸ ਨਾ ਲਿਖਣ ਦੀ ਕਰੂਚੀ ਵਿਚੋਂ ਪੈਦਾ ਹੁੰਦੇ ਹਨ, ਹੁਣ ਤਕ ਜਿਹੜੇ ਪ੍ਰਾਚੀਨ ਸ਼ਿਲਾਲੇਖ ਸਾਨੂੰ ਮਿਲੇ ਹਨ ਉਹ ਪੰਜਵੀਂ ਪੂਰਵ ਈ. ਸਦੀ ਦੇ ਹਨ ਜਦ ਕਿ ਇਸ ਤੋਂ ਪਹਿਲਾਂ ਮਹਾਤਮਾ ਬੁਧ ਵਰਗਾ ਮਹਾਨ ਚਿੰਤਕ ਹਿੰਦੋਸਤਾਨ ਵਿਚ ਪੈਦਾ ਹੋ ਚੁਕਿਆ ਸੀ ਅਤੇ ਉਸ ਤੋਂ ਪਹਿਲਾਂ ਵੈਦਿਕ ਕਾਲ ਦਾ ਇੰਨਾ ਵੱਡਾ ਸਾਹਿਤ ਭੰਡਾਰ ਲੋਕਾਂ ਨੂੰ ਮੂੰਹ ਜ਼ਬਾਨੀ ਵੀ ਯਾਦ ਹੋਣਾ ਕੁਝ ਅਸੰਭਵ ਜਿਹੀ ਗੱਲ ਜਾਪਦੀ ਹੈ। ਇਸ ਇਤਿਹਾਸਿਕ ਤੱਥ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਆਰੀਆ ਦਾ ਸੰਬੰਧ ਸਿੰਧ ਨਦੀ ਦੇ ਸਭਿਅਕ ਮਨੁੱਖਾਂ ਨਾਲ ਹੋਣ ਸਮੇਂ ਲਿਪੀਆਂ ਦਾ ਆਦਾਨ ਪ੍ਰਦਾਨ ਜ਼ਰੂਰ ਹੋਇਆ ਹੋਵੇਗਾ ਅਤੇ ਖਾਸ ਕਰਕੇ ਆਰੀਆ ਸਭਿਅਤਾ ਨੇ ਸਿੰਧ ਘਾਟੀ ਦੇ ਲੋਕਾਂ ਤੋਂ ਲਿਪੀ ਦੀ ਸਿਰਜਨਾ ਵਿਚ ਬਹੁਤ ਵੱਡੀ ਮਦਦ ਲਈ ਹੋਵੇਗੀ।

ਦੇਵਨਾਗਰੀ ਬਾਰੇ ਇਕ ਹੋਰ ਸੰਭਾਵਨਾ ਵੀ ਦਸੀ ਜਾਂਦੀ ਹੈ। ਉਸ ਅਨੁਸਾਰ ਭਾਰਤੀ ਲੋਕਾਂ ਨੇ ਦੇਵਤਿਆਂ ਦੀਆਂ ਮੂਰਤਾਂ ਦੇ ਸੰਕੇਤਕ ਚਿੰਨ੍ਹ ਬਣਾਏ। ਇਹ ਤਿਕੋਣੇ ਅਤੇ ਚੱਕਰ-ਨੁਮਾ ਚਿੰਨ੍ਹ ਚਿਤਰ ਲਿਪੀ ਦਾ ਪਤਾ ਦੇਂਦੇ ਹਨ ਅਤੇ ਇਸੇ ਲੜੀ ਨੂੰ ਅੱਗੇ ਟੋਰਦੇ ਹੋਏ ਬਾਬੂ ਜਗਨ ਮੋਹਨ ਵਰਮਾ ਦਾ ਵਿਚਾਰ ਹੈ ਕਿ—

> "ਵੈਦਿਕ ਚਿਤਰ ਲਿਪੀ ਜਾਂ ਉਸ ਤੋਂ ਵਿਕਸਿਤ ਹੋਈ ਸੰਕੇਤਿਕ ਲਿਪੀ ਤੋਂ ਬ੍ਰਹਮੀ ਲਿਪੀ ਦਾ ਵਿਕਾਸ ਹੋਇਆ।"

ਸਿੰਧ ਘਾਟੀ ਵਿਚੋਂ ਆਰੀਆ ਸਭਿਅਤਾ ਨੇ ਮੂਰਧਨੀ (ਅੱਖਰ) ਵਾਲੇ ਸਾਰੇ ਉਚਾਰਣ ਲਏ ਹਨ। ਗੁਰਮੁਖੀ ਲਿਪੀ ਨੇ ਪ੍ਰਾਚੀਨਤਾ ਦੇ ਵਧੇਰੇ ਨੇੜੇ ਹੋਣ ਕਰਕੇ ਇਨ੍ਹਾਂ ਅਖਰਾਂ ਅਤੇ ਇਨ੍ਹਾਂ ਤੋਂ ਬਣੇ ਹੋਏ ਸ਼ਬਦਾਂ ਨੂੰ ਸਭ ਤੋਂ ਵਧੇਰੇ ਸਾਂਭਿਆ ਹੈ ਜਦ ਕਿ ਇਹ ਸਾਰੇ ਅੱਖਰ ਫਿਨੀਸ਼ੀਅਨ ਅਤੇ ਉਸ ਤੋਂ ਵਿਕਸਿਤ ਹੋਈ ਯੂਨਾਨੀ ਲਿਪੀ ਵਿਚ ਨਹੀਂ ਮਿਲਦੇ ਅਤੇ ਵੈਦਿਕ ਸਾਹਿਤ ਵਿਚ ਮੂਰਧਨੀ ਅੱਖਰਾਂ ਦੀ ਬੜੀ ਭਰਮਾਰ ਹੈ। ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਲਿਪੀ ਉਤੇ ਡੂੰਘੀ ਖੋਜ ਕਰਨ ਵਾਲੇ ਵਿਦਵਾਨਾਂ ਨੂੰ ਚਾਹੀਦਾ ਹੈ ਕਿ ਬ੍ਰਹਮੀ ਦੀ ਉਤਪਤੀ ਅਤੇ ਸੋਮੇ ਬਾਰੇ ਪੁਨਰ ਵਿਚਾਰ ਕਰਨ ਅਤੇ ਇਹ ਨਿਸ਼ਚਾ ਮਨ ਵਿਚ ਜ਼ਰੂਰ ਹੋਣਾ ਚਾਹੀਦਾ ਹੈ ਕਿ ਅਸਾਂ ਬ੍ਰਹਮੀ ਦੇ ਸੁਦੇਸ਼ੀ ਮੂਲ-ਸ੍ਰੋਤ ਨੂੰ ਲੱਭਣਾ ਹੈ।

### ਖਰੋਸ਼ਠੀ ਲਿਪੀ :

ਇਸ ਲਿਪੀ ਦੀ ਵਰਤੋਂ ਦਾ ਪਤਾ ਮਹਾਰਾਜਾ ਅਸ਼ੋਕ ਦੇ ਸ਼ਿਲਾਲੇਖਾਂ ਵਿਚੋਂ ਮਿਲਦਾ ਹੈ ਜੋ ਸ਼ਾਹਬਾਜ਼ ਗੜ੍ਹੀ ਅਤੇ ਮਾਂਸੇਰਾ ਦੀਆਂ ਚੱਟਾਨਾਂ ਉਤੇ ਉਕਰੇ ਹੋਏ ਮਿਲੇ ਹਨ ਅਤੇ ਉਸ ਸਮੇਂ ਭਾਰਤ ਦੇ ਉੱਤਰ-ਪੱਛਮੀ ਸਰਹੱਦੀ ਪ੍ਰਦੇਸ਼ ਵਿਚ ਵਰਤੇ ਜਾਂਦੇ ਸਨ ਜਿਸ ਵਿਚ ਪੰਜਾਬ ਦਾ ਕੁਝ ਇਲਾਕਾ ਅਤੇ ਗੰਧਾਰ ਦੇਸ਼ ਆ ਜਾਂਦੇ ਹਨ। ਯੂਰਪੀ ਵਿਦਵਾਨ ਇਸ ਨੂੰ ਬਾਕਟ੍ਰੀਅਨ ਪਾਲੀ, ਆਰੀਅਨ ਪਾਲੀ, ਕਾਬੂਲੀਅਨ ਅਤੇ ਗੰਧਾਰ ਆਦਿ ਦੇ ਨਾਮ ਦੇਂਦੇ ਹਨ। ਇਸ ਦਾ ਪਤਾ ਈਰਾਨ ਦੇ ਚਾਂਦੀ ਦੇ ਸਿੱਕਿਆਂ ਤੋਂ ਵੀ ਮਿਲਦਾ ਹੈ।

ਸ. ਜੀ. ਬੀ ਸਿੰਘ ਦੇ ਲਿਖਣ ਅਨੁਸਾਰ ਇਸ ਲਿਪੀ ਨੂੰ ਲਿਆਉਣ ਵਾਲੇ ਮੱਧ-ਏਸ਼ੀਆ ਦੇ ਵਪਾਰੀ ਸਨ। ਇਸ ਦਾ ਸਿੱਧਾ ਸੰਬੰਧ ਅਰਮਾਈ ਲਿਪੀ ਨਾਲ ਸੀ, ਇਸ ਦੀ ਲਿਖਣ-ਵਿਧੀ ਵੀ ਇਹੀ ਦਸਦੀ ਹੈ ਕਿ ਇਸਦਾ ਸੰਬੰਧ ਫਿਨੀਕੀ ਅਤੇ ਅਰਮਾਈ ਲਿਪੀ ਨਾਲ ਨਿਸ਼ਚਿਤ ਰੂਪ ਵਿਚ ਸੀ। ਆਰੀਆ ਦੇ ਦੋ ਗਰੁੱਪ ਸਨ ਜਿਨ੍ਹਾਂ ਵਿਚੋਂ ਈਰਾਨ ਵਲ ਜਾਣ ਵਾਲੇ ਗਰੁਪ ਨੇ ਇਸ ਲਿਖਣ-ਵਿਧੀ ਨੂੰ ਅਪਣਾਇਆ ਹੈ ਅਤੇ ਇਸ ਵਿਚ ਉਹ ਸਾਰੇ ਅੱਖਰ ਮੌਜੂਦ ਹਨ, ਜਿਨ੍ਹਾਂ ਵਿਚ ਫ਼ਾਰਸੀ ਅੱਖਰਾਂ ਵਾਲੇ ਦਧ, ਟਹ, ਤ ਹ, ਪ ਹ ਉਚਾਰਣ ਆਪਣੇ ਮੂਲ ਰੂਪ ਵਿਚ ਮਿਲਦੇ ਹਨ।

ਇਸ ਲਿਪੀ ਨੂੰ ਮਿਸਰ ਅਤੇ ਸਾਮੀ ਦੇਸ਼ ਦੀਆਂ ਲਿਪੀਆਂ ਨਾਲ ਮੇਲ ਖਾਂਦੀ ਆਖਿਆ ਜਾ ਸਕਦਾ ਹੈ ਇਸੇ ਲਿਪੀ ਦੇ ਫਿਨੀਕੀ ਪ੍ਰਭਾਵ ਨੂੰ ਮੁੱਖ ਰਖਦੇ ਹੋਏ ਯੂਰਪੀ

ਅਤੇ ਭਾਰਤੀ ਖੋਜੀਆਂ ਨੇ ਬ੍ਰਹਮੀ ਨੂੰ ਵੀ ਫਿਨੀਕੀ ਨਾਲ ਜਾ ਜੋੜਿਆ ਹੈ। ਇਸ ਲਿਪੀ ਦਾ ਪ੍ਰਚਾਰ ਵਿਦੇਸ਼ੀ ਰਾਜਿਆਂ ਦੇ ਸਿੱਕਿਆਂ ਅਤੇ ਸ਼ਿਲਾਲੇਖਾਂ ਵਿਚੋਂ ਮਿਲਦਾ ਹੈ ਜਿਵੇਂ ਗਰੀਕ, ਸ਼ਕ, ਕਸਤ੍ਰਕ, ਪਾਰਥੀਅਨ, ਕੁਸ਼ਨਵੰਸੀ ਅਤੇ ਹੋਰ ਕਈ ਰਾਜਿਆਂ ਦੇ ਸਿੱਕਿਆਂ ਉਤੋਂ ਖਰੋਸ਼ਠੀ ਦੇ ਪ੍ਰਮਾਣ ਮਿਲਦੇ ਹਨ। ਇਸ ਦੇ ੧੧ ਅੱਖਰ ਕ, ਜ, ਦ, ਨ, ਬ, ਯ, ਰ, ਵ, ਸ਼, ਸ ਅਤੇ ਹ ਅਰਮਾਈ ਲਿਪੀ ਨਾਲ ਹੂ-ਬ-ਹੂ ਮਿਲਦੇ ਹਨ। ਈਰਾਨੀ ਰਾਜਿਆਂ ਨੇ ਇਸ ਨੂੰ ਵਧੇਰੇ ਅਪਣਾਇਆ ਜਾਪਦਾ ਹੈ। ਹਿੰਦੁਸਤਾਨ ਵਿਚ ਤਕਸ਼ਿਲਾ ਨਗਰ ਵਿਚੋਂ ਇਸ ਦੇ ਵਧੇਰੇ ਸਬੂਤ ਮਿਲੇ ਹਨ ਇਸ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਭਾਰਤ ਅਤੇ ਈਰਾਨ ਦੇਰ ਚਿਰ ਤੋਂ ਇਕ ਦੂਜੇ ਨਾਲ ਡੂੰਘੇ ਸੰਬੰਧ ਰੱਖਦੇ ਆ ਰਹੇ ਹਨ ਕਦੀ ਵਾਰ ਭਾਰਤੀ ਰਾਜੇ ਕੰਧਾਰ ਨੂੰ ਆਪਣਾ ਸੂਬਾ ਬਣਾ ਲੈਂਦੇ ਸਨ ਅਤੇ ਕਦੀ ਵਾਰ ਈਰਾਨੀ ਰਾਜੇ ਸਿੰਧ ਦੀਆਂ ਹੱਦਾਂ ਤੱਕ ਆ ਪਹੁੰਚਦੇ ਸਨ।

ਇਸ ਲਿਪੀ ਵਿਚ ਸੰਯੁਕਤ ਅੱਖਰਾਂ ਦੀ ਘਾਟ ਵੀ ਇਹ ਸਿਧ ਕਰਦੀ ਹੈ ਕਿ ਇਸ ਦਾ ਭਾਰਤੀ ਭਾਸ਼ਾ ਨਾਲ ਘੱਟ ਸੰਬੰਧ ਰਿਹਾ ਹੈ। ਬੋਧੀ ਗ੍ਰੰਥਾਂ ਵਿਚ ਇਸ ਦੀ ਵਰਤੋਂ ਵੀ ਇਸ ਕਰਕੇ ਹੋਈ ਹੈ ਕਿਉਂਕਿ ਬੋਧ-ਭਾਸ਼ਾ-ਗਿਆਨੀ, ਸੰਯੁਕਤ ਅੱਖਰ ਪ੍ਰਣਾਲੀ ਦੇ ਵਿਰੁਧ ਸਨ। ਬ੍ਰਹਮਣਾਂ ਨੇ ਕਦੀ ਵੀ ਖਰੋਸ਼ਠੀ ਨੂੰ ਆਪਣੇ ਧਾਰਮਿਕ ਗ੍ਰੰਥਾਂ ਦੇ ਉਪਯੁਕਤ ਨਹੀਂ ਸਮਝਿਆ। ਇਸ ਦੇ ਸ਼ਾਬਦਿਕ ਅਰਥ ਵੀ ਇਸ ਪ੍ਰਤਿ ਪ੍ਰਗਟਾਈ ਜਾਂਦੀ ਨਾ-ਪਸੰਦਗੀ ਦੇ ਸਬੂਤ ਹਨ।

## ਪ੍ਰਾਚੀਨ ਭਾਰਤੀ ਲਿਪੀਆਂ

ਇਹ ਤਾਂ ਨਿਸ਼ਚਿਤ ਹੈ ਕਿ ਭਾਰਤੀ ਲਿਪੀਆਂ ਦੀ ਮਾਤਾ ਬ੍ਰਹਮੀ ਲਿਪੀ ਹੀ ਹੈ ਕਿਉਂਕਿ ਭਾਰਤੀ ਅੱਖਰਾਂ ਦੀ ਬਣਤਰ ਦਾ ਵਿਕਾਸ ਵੀ ਬ੍ਰਹਮੀ ਦੇ ਮੂਲ ਦੀ ਗਵਾਹੀ ਦੇਂਦਾ ਹੈ। ਇਸ ਤੋਂ ਉਪਰੰਤ ਆਰੀਆ ਲੋਕ ਜਿਵੇਂ ਜਿਵੇਂ ਅੱਗੇ ਤੁਰਦੇ ਗਏ ਉਨ੍ਹਾਂ ਨੇ ਅੱਖਰਾਂ ਦੇ ਇਨ੍ਹਾਂ ਮੂਲਾਂ ਤੋਂ ਆਪੋ ਆਪਣੀ ਲਿਪੀਆਂ ਦਾ ਵਿਕਾਸ ਕੀਤਾ। ਆਰੀਆ ਦੇ ਆਉਣ ਤੋਂ ਪਹਿਲੇ ਨਾਗ ਕੌਮ ਨੇ ਟਕੀ (ਤਕਸ਼) ਨਾਂ ਦੀ ਇਕ ਲਿਪੀ ਨੂੰ ਜਨਮ ਦਿੱਤਾ ਹੋਇਆ ਸੀ ਅਤੇ ਜਿਵੇਂ ਜਿਵੇਂ ਇਹ ਲੋਕ ਹਾਰਦੇ ਗਏ ਸ਼ੂਦਰ ਅਤੇ ਅਛੂਤ ਬਣਦੇ ਗਏ ਜਿਸ ਕਾਰਣ ਇਨ੍ਹਾਂ ਦੀ ਲਿਪੀ, ਜਿਸ ਨੂੰ ਬਾਅਦ ਵਿਚ ਟਾਕਰੀ ਜਾਂ ਟਾਕਰੇ ਆਖਿਆ ਗਿਆ ਗਿਆ ਕੇਵਲ ਵਪਾਰੀਆਂ ਦੇ ਕਾਰ ਵਿਹਾਰ ਤੱਕ ਸੀਮਿਤ ਰਹਿ ਗਈ। ਪ੍ਰਾਚੀਨ ਲਿਪੀਆਂ ਬਾਰੇ ਮੁੱਢਲੇ ਸ੍ਰੋਤਾਂ ਤੋਂ ਬਾਅਦ ਐਲਬਰੂਨੀ ਨੇ ਭਾਰਤੀ ਲਿਪੀਆਂ ਬਾਰੇ ਕੁਝ ਥਹੁ-ਪਤਾ ਦਿੱਤਾ ਹੈ। ਉਸ ਨੇ ਭਾਰਤ ਵਿਚ 30 ਸਾਲ ਅਧਿਐਨ ਅਤੇ ਚਿੰਤਨ ਵਿਚ ਬਿਤਾਏ ਅਤੇ ਕਈ ਸੰਸਕ੍ਰਿਤ ਗ੍ਰੰਥਾਂ ਦਾ ਅਰਬੀ ਵਿਚ ਅਨੁਵਾਦ ਵੀ ਕੀਤਾ। ਉਸ ਨੇ ਹਿੰਦੂਆਂ ਦੇ ਲਿਖਣ ਢੰਗ ਬਾਰੇ ਬੜੇ ਵਿਸਤਾਰ ਸਹਿਤ ਲਿਖਿਆ ਹੈ ਉਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਭਾਰਤੀ ਲੋਕ ਪੈਪਾਇਰਸ ਪੌਦੇ ਦੀ ਛਿਲ ਉਤੇ ਲਿਖਦੇ ਸਨ, ਭਾਰਤ ਦੇ ਦੱਖਣ ਵਿਚ

ਤਾੜ ਦਾ ਇਕ ਬੂਟਾ ਹੁੰਦਾ ਹੈ, ਉਸ ਉਤੇ ਲਿਖ ਕੇ ਵਿਚਕਾਰੋਂ ਛੇਕ ਕਰਕੇ ਤੇ ਧ੍ਰੂ ਕੇ ਗੰਢ ਮਾਰ ਦੇਂਦੇ ਸਨ ਜਿਸ ਤੋਂ ਵਿਗੜ ਕੇ ਸ਼ਬਦ ਗ੍ਰੰਥ ਬਣਿਆ। ਉਸ ਨੇ ਇਸ ਰਵਾਇਤ ਦਾ ਜ਼ਿਕਰ ਵੀ ਕੀਤਾ ਹੈ ਕਿ ਪਹਿਲਾਂ ਭਾਰਤੀ ਵਰਣਮਾਲਾ ਲੋਪ ਹੋ ਗਈ ਸੀ, ਬਾਅਦ ਵਿਚ ਵਿਆਸ ਪ੍ਰਾਸ਼ਰ ਨੇ 50 ਅੱਖਰਾਂ ਦੀ ਵਰਣਮਾਲਾ ਲੱਭੀ।

ਉਸ ਨੇ ਭਾਰਤ ਦੀ ਲਿਪੀ ਵਿਚ ਵਿਅੰਜਨਾਂ ਸੂਰਾਂ ਦਾ ਜ਼ਿਕਰ ਕੀਤਾ ਹੈ ਅਤੇ ਹੇਠ ਲਿਖੀਆਂ ਲਿਪੀਆਂ ਦਾ ਵਰਣਨ ਕੀਤਾ ਹੈ :

## ੧. ਸਿਧ ਮਾਤ੍ਰਿਕਾ

ਇਸ ਨੂੰ ਕਈ ਤਾਂ ਕਸ਼ਮੀਰ ਵਿਚੋਂ ਨਿਕਲਿਆ ਦਸਦੇ ਹਨ ਅਤੇ ਇਹ ਬਨਾਰਸ ਮਹਾ ਵਿਦਿਆਲਾ ਵਿਚ ਵਰਤੀ ਜਾਂਦੀ ਸੀ। ਕਸ਼ਮੀਰ, ਮੱਧ ਪ੍ਰਦੇਸ਼ ਜਾਂ ਕਨੌਜ ਵਿਚ ਵੀ ਇਹ ਅੱਖਰ ਵਰਤੇ ਜਾਂਦੇ ਸਨ। ਐਲਬਰੂਨੀ ਨੇ ਸ਼ਾਰਦਾ ਦਾ ਜ਼ਿਕਰ ਨਹੀਂ ਕੀਤਾ ਅਸਲ ਵਿਚ ਇਹ ਸਿਧ ਮਾਤ੍ਰਿਕ ਸ਼ਾਰਦਾ ਹੀ ਸੀ ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥ ਵੀ ਇਕ ਹੀ ਹਨ।*

## ੨. ਨਾਗਰ

ਇਹ ਮਾਲਵੇ, ਅਰਥਾਤ ਉਜੈਨ ਵਿਚ ਵਰਤੀ ਜਾਂਦੀ ਸੀ ਅਤੇ ਸਿਧ ਮਾਤ੍ਰਿਕਾ ਨਾਲੋਂ ਥੋੜ੍ਹੀ ਫ਼ਰਕ ਤੇ ਹੈ। ਸਿਧ ਮਾਤ੍ਰਿਕਾ ਅਤੇ ਨਾਗਰੀ ਦੇ ਮੇਲ ਤੋਂ ਅਰਧ-ਨਾਗਰੀ ਨੇ ਜਨਮ ਲਿਆ ਜੋ ਭਾਟੀ ਦੇਸ਼ ਅਤੇ ਸਿੰਧ ਦੇ ਕੁਝ ਹਿੱਸਿਆਂ ਵਿਚ ਵਰਤੀ ਜਾਂਦੀ ਸੀ, ਬਾਕੀਆਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ। 'ਮਲਵਾਰੀ' ਦਖਣੀ ਸਿੰਧ ਸਮੁੰਦਰ ਕੰਢੇ ਵਰਤੀ ਜਾਂਦੀ ਸੀ।

## ਸੈਂਧਵ

ਬ੍ਰਹਮਣਾਬਾਦ ਅਰਥਾਤ ਅਲਮਨਸੂਰ ਵਿਚ ਵਰਤੀ ਜਾਂਦੀ ਸੀ, ਇਹ ਦੱਖਣੀ ਸਿੰਧ ਦੀ ਮੁਸਲਮਾਨਾਂ ਦਵਾਰਾ ਬਣਾਈ ਰਾਜਧਾਨੀ ਸੀ।

## ਕਰਨਾਟ

ਜਾਂ ਕਾਨੜੀ ਸਿਪਾਹੀਆਂ ਦੇ ਦੇਸ਼ ਵਿਚ ਵਰਤੀ ਜਾਂਦੀ ਸੀ।

---

*ਜੀ. ਬੀ. ਸਿੰਘ, 'ਗੁਰਮੁਖੀ ਲਿਪੀ ਤੇ ਵਿਕਾਸ' ਪੰਨਾ ੯੧

**ਆਂਧਰੀ :** ਆਂਧਰ ਦੇਸ਼ ਵਿਚ ਵਰਤੀ ਜਾਂਦੀ ਸੀ ।

**ਦ੍ਰਿਵਾੜੀ ;** ਦਰਾਵੜ ਦੇਸ਼ ਵਿਚ ਵਰਤੀ ਜਾਂਦੀ ਸੀ ।

**ਲਾਰੀ :** ਲਾਰ ਦੇਸ਼ (ਲਾਣ ਦੇਸ਼) ਵਿਚ ਵਰਤੀ ਜਾਂਦੀ ਸੀ ।

**ਗੌੜੀ :** ਗੌੜ ਜਾਂ ਪੂਰਬ ਦੇਸ਼ ਵਿਚ ਵਰਤੀ ਜਾਂਦੀ ਸੀ ।

**ਭੈਕਸ਼ਰੀ :** ਮਹਾਤਮਾ ਬੁਧ ਦੀ ਲਿਪੀ, ਜੋ ਪੂਰਬ ਦੇਸ਼ ਦੇ ਉਡਨਪੁਰ ਵਿਚ ਵਰਤੀ ਜਾਂਦੀ ਸੀ । ਕਰਨਾਟ, ਆਂਧਰੀ, ਦਰਵਾੜੀ ਅੱਜ ਕਲ ਦੀਆਂ ਕਾਨੜੀ, ਤੈਲਗੂ ਤੇ ਤਾਮਿਲ ਹਨ ।

ਲਾਰੀ (ਲਾਟੀ) ਤੇ ਗਉੜੀ ਅੱਜ ਕਲ ਦੀਆਂ ਗੁਜਰਾਤੀ ਤੇ ਬੰਗਾਲੀ ਹਨ ।

ਮਲਵਾਰੀ ਤੇ ਸੈਂਧਰੀ ਦਾ ਅਜ ਕਲ ਰਿਵਾਜ ਨਹੀਂ ਰਿਹਾ ।

ਭੈਕਸਰੀ (ਬਹਿਕਸ਼ਰੀ) ਬੋਧੀ ਭਿਕਸ਼ੂਆਂ ਦੁਆਰਾ ਵਰਤੀ ਜਾਂਦੀ ਲਿਪੀ ਸੀ । ਇਹ ਲਿਪੀਆਂ ੬ਵੀਂ, ੭ਵੀਂ, ੮ਵੀਂ ਅਤੇ ੯ਵੀਂ ਸਦੀਆਂ ਵਿਚ ਵਰਤੀਆਂ ਜਾਂਦੀਆਂ ਸਨ । ਪੰਜਾਬ ਵਿਚ ਸਿਧ ਮਾਤ੍ਰਿਕਾ ਦੀ ਵਰਤੋਂ ਬਾਰੇ ਡਾ. ਬੂਲਰ ਦਾ ਉਪਰੋਕਤ ਕਥਨ ਮਿਲਦਾ ਹੈ ।

ਮਸਟਰ R. D. ਬੈਨਰ ਨੇ ਪੁਸਤਕ "The origin of Bengali script" ਵਿਚ ਪੂਰਬੀ ਕੇਂਦਰੀ ਸਾਰਦੀ ਅਤੇ ਉੱਤਰ ਪੱਛਮੀ ਭਾਗਾਂ ਵਿਚ ਵੰਡ ਕੇ ਭਾਰਤੀ ਲਿਪੀਆਂ ਦਾ ਵੇਰਵਾ ਦਿੱਤਾ ਹੈ ।

ਡਾ. ਓਝਾ ਦੇ ਕਥਨ ਅਨੁਸਾਰ ਐਲਬੈਰੂਨੀ ਨੇ ਜਿਸ ਨਾਗਰੀ ਅਤੇ ਅਰਧ ਨਾਗਰੀ ਤੇ ਭਾਟੀ ਦੇਸ਼ ਦਾ ਜ਼ਿਕਰ ਕੀਤਾ ਹੈ ਉਸ ਦੇ ੧੦ ਅੱਖਰ ਵਧੇਰੇ ਗੁਰਮੁਖੀ ਨਾਲ ਮਿਲਦੇ ਹਨ ਬੈਰੂਨੀ ਨੇ ਟਾਕਰੀ ਦਾ ਜ਼ਿਕਰ ਨਹੀਂ ਕੀਤਾ ਜਿਸਦੇ ਸ਼ਿਲਾਲੇਖ ਬੈਜਨਾਥ, ਪੰਜੌਰ ਆਦਿਕ ਵਿਚ ਮਿਲਦੇ ਹਨ ਅਤੇ ਇਸ ਦਾ ਗੁਰਮੁਖੀ ਨਾਲ ਡੂੰਘਾ ਸੰਬੰਧ ਹੈ । ਬੈਰੂਨੀ ਦੇ ਸਮੇਂ ਪੰਜਾਬ ਵਿੱਚ ਭਟੀ ਰਾਜਪੂਤਾਂ ਦਾ ਬਹੁਤ ਬੋਲ-ਬਾਲਾ ਸੀ ਜੋ ਬਾਅਦ ਵਿਚ ਮੁਸਲਮਾਨੀ ਹਮਲਿਆਂ ਕਾਰਣ ਪੰਜਾਬ ਦੇ ਮਾਲਵਾ ਦੇਸ਼ ਅਤੇ ਜਲੰਧਰ ਦੁਆਬ ਵਲ ਤੁਰ ਗਏ । ਇਹ ਭਾਟੀ ਲੋਕ ਜਿਹੜੀ ਅਰਧ ਨਾਗਰੀ ਵਰਤਦੇ ਸਨ ਉਸਨੂੰ ਮੁਸਲਮਾਨ ਉੱਚੀ ਹਿੰਦਵੀ ਜਾਂ ਉੱਚੀ ਅੱਖਰ ਆਖਦੇ ਹਨ । ਲਹਿੰਦੇ ਪੰਜਾਬ ਵਿਚ ਬਹਾਵਲਪੁਰ ਅਤੇ ਮੁਲਤਾਨ ਇਨ੍ਹਾਂ ਦੇ ਕਸਬਿਆਂ ਦੇ ਥੇਹ ਮਿਲਦੇ ਹਨ ਅਤੇ ਇਨ੍ਹਾਂ ਦੀ ਲਿਪੀ ਗੁਜਰਾਂਵਾਲੇ ਦੇ ਸਰਾਫ਼ੀ ਅਖਰਾਂ ਨਾਲ ਮਿਲਦੀ ਹੈ ਜਿਸ ਦੇ ਗੁਰਮੁਖੀ ਨਾਲ ਕੁਝ ਮੇਲ ਬਾਰੇ ਅਸੀਂ ਗੁਰਮੁਖੀ ਵਾਲੇ ਅਧਿਆਇ ਵਿਚ ਕਰਾਂਗੇ ।

## ਭਾਰਤ ਦਾ ਪ੍ਰਾਚੀਨ ਲਿਪੀ ਪਰਿਵਾਰ

### ਹਿੰਦੁਸਤਾਨ ਦੀਆਂ ਲਿਪੀਆਂ ਦਾ ਫ਼ਰਕ



# ਗੁਰਮੁਖੀ ਲਿਪੀ

1. ਗੁਰਮੁਖੀ ਲਿਪੀ ਦੀ ਪ੍ਰਾਚੀਨਤਾ ?
2. ਗੁਰਮੁਖੀ ਲਿਪੀ ਦਾ ਵਿਸਤਾਰ, ਬਣਤਰ ਅਤੇ ਘਾਟਾਂ ?
3. ਗੁਰਮੁਖੀ ਲਿਪੀ ਦਾ ਪੰਜਾਬੀ ਬੋਲੀ ਲਈ ਢੁਕਵਾਂਪਣ . . . ?
4. ਆਧੁਨਿਕ ਗਿਆਨ ਵਿਕਾਸ ਦੇ ਮੁਕਾਬਲੇ ਤੇ ਗੁਰਮੁਖੀ ਲਿਪੀ ਦੀਆਂ ਆਧੁਨਿਕ ਲੋੜਾਂ ?

ਗੁਰਮੁਖੀ ਪੰਜਾਬ ਅਤੇ ਭਾਰਤ ਦੀਆਂ ਬਹੁਤ ਪੁਰਾਣੀਆਂ ਲਿਪੀਆਂ ਵਿਚੋਂ ਇਕ ਹੈ। ਬੇਸ਼ਕ ਇਸ ਦੇ ਨਾਮ ਤੋਂ ਇਸ ਦਾ ਕਿਸੇ ਵਿਸ਼ੇਸ਼ ਧਰਮ ਨਾਲ ਸੰਬੰਧ ਮਲੂਮ ਹੁੰਦਾ ਹੈ ਪਰ ਅਸਲ ਵਿਚ ਇਹ ਨਾਮ ਇਸ ਦੀ ਉਤਪਤੀ ਦਾ ਸ੍ਰੋਤ ਨਹੀਂ ਹੈ। ਇਹ ਤੱਥ ਵੀ ਠੀਕ ਹੈ ਕਿ ਸਾਡੇ ਮਹਾਨ ਗੁਰੂਆਂ ਨੇ ਇਸ ਲਿਪੀ ਨੂੰ, ਜੋ ਕਾਫ਼ੀ ਚਿਰ ਤੋਂ ਚਲੀ ਆ ਰਹੀ ਸੀ ਆਪਣੇ ਉੱਚੇ ਧਾਰਮਿਕ ਸਾਹਿਤ ਨੂੰ ਪ੍ਰਗਟਾਉਣ ਹਿਤ ਉਪਯੁਕਤ ਸਮਝਿਆ, ਅੱਖਰਾਂ ਦੀ ਬਣਾਵਟ ਨੂੰ ਸੁੰਦਰਤਾ ਬਖਸ਼ੀ ਅਤੇ ਇਸ ਨੂੰ ਅਜਿਹਾ ਲੋਕ-ਪ੍ਰਿਯ ਬਣਾ ਦਿੱਤਾ ਹੈ ਕਿ ਪੰਜਾਬ ਦੇ ਆਮ ਲੋਕ ਇਸ ਦੀ ਵਰਤੋਂ ਕਰਨ ਲਗੇ।

ਗੁਰੂ ਨਾਨਕ ਜੀ ਦੇ ਜੀਵਨ ਬਿਰਤਾਂਤ ਤੋਂ ਇਹ ਭਲੀ-ਭਾਂਤ ਪ੍ਰਗਟ ਹੁੰਦਾ ਹੈ ਕਿ ਉਸ ਸਮੇਂ ਦੇ ਲੋਕ ਪਾਂਧਿਆਂ ਪਾਸ ਆਪਣੇ ਬੱਚਿਆਂ ਨੂੰ ਅੱਖਰ ਗਿਆਨ ਤੇ ਭਾਸ਼ਾ ਗਿਆਨ ਲਈ ਭੇਜਦੇ ਸਨ। ਪੁਰਾਤਨ ਜਨਮ ਸਾਖੀ ਨੂੰ ਜੇ ਪ੍ਰਮਾਣਿਕ ਇਤਿਹਾਸ-ਪੁਸਤਕ ਮੰਨ ਲਈਏ ਤਾਂ ਪਾਂਧੇ ਵਾਲੀ ਸਾਖੀ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹੈ ਕਿ ਗੁਰਮੁਖੀ ਨਾਮਕਰਣ ਤੋਂ ਪਹਿਲਾ ਇਸ ਪ੍ਰਕਾਰ ਦੀ ਵਰਣਮਾਲਾ ਪੰਜਾਬ ਦੇ ਮੈਦਾਨਾਂ ਵਿਚ ਪੜ੍ਹਾਈ ਜਾਂਦੀ ਸੀ ਅਤੇ ਬੱਚਿਆਂ ਨੂੰ ਪੱਟੀ ਉਤੇ ਇਸ ਦੇ ਪੂਰਨੇ ਪਾ ਕੇ ਦਿਤੇ ਜਾਂਦੇ ਸਨ। ਗੁਰਮੁਖੀ ਦੀ

ਤਰਤੀਬ ਬਣਾਉਣ ਵਾਲਿਆਂ ਨੇ ਕੇਵਲ ਤਿੰਨ ਸੂਰ ਪਹਿਲੇ ਲਗਾ ਦਿੱਤੇ ਹਨ। ਇਸਤੋਂ ਪਹਿਲਾਂ ਕਿ ਅਸੀਂ ਇਸ ਦੇ ਪ੍ਰਾਚੀਨ ਪ੍ਰਮਾਣਾਂ ਉੱਤੇ ਚਰਚਾ ਕਰੀਏ ਸਾਨੂੰ ਉਸ ਸਮੇਂ ਦੇ ਪੰਜਾਬ ਵਿਚ ਪ੍ਰਚਲਿਤ ਲਿਪੀਆਂ ਦਾ ਟਾਕਰਾ ਕਰਨਾ ਚਾਹੀਦਾ ਹੈ। ਇਸ ਦੇ ਨਾਲ ਐਲਬੈਰੂਨੀ ਦਵਾਰਾ ਦਿੱਤੇ ਗਏ ਲਿਪੀ ਵਿਸਤਾਰ ਵਿਚੋਂ ਗੁਰਮੁਖੀ ਦੇ ਸੂੱਤ ਸੰਬੰਧੀ ਚਰਚਾ ਕਰਨੀ ਚਾਹੀਦੀ ਹੈ।

ਐਲਬਰੂਨੀ ਨੇ ਹੇਠ ਲਿਖੀਆਂ ਲਿਪੀਆਂ ਦਾ ਪਤਾ ਦਿੱਤਾ ਹੈ :

> "ਸਿਧ ਮਾਤ੍ਰਿਕਾ, ਨਾਗਰ, ਅਰਧ-ਨਾਗਰੀ, ਮਲਵਾਰੀ, ਸੈਂਧਵ, ਕਰਨਾਟ, ਆਂਧਰੀ, ਦਿਰਵਾੜੀ, ਲਾਰੀ, ਗੌੜੀ ਤੇ ਭੈਕਸ਼ਕੀ।"

**ਸਿੱਧ ਮਾਤ੍ਰਿਕਾ**—ਉਹੀ ਲਿਪੀ ਹੈ ਜਿਸਨੂੰ ਅਜ ਕਲ ਸ਼ਾਰਦਾ ਲਿਪੀ ਆਖਦੇ ਹਨ ਜੋ ਕਿ ਉਸ ਸਮੇਂ ਕਸ਼ਮੀਰ ਤੇ ਗੰਗ-ਜਮਨ ਦੁਆਬ ਕਨੌਜ ਅਤੇ ਬਨਾਰਸ ਦੇ ਮਹਾ-ਵਿਦਿਆਲੇ ਵਿਚ ਵਰਤੀ ਜਾਂਦੀ ਸੀ, ਪੰਜਾਬੀ ਦੀ ਪ੍ਰਾਚੀਨ ਲਿਪੀ ਦਾ ਸਿਧ ਮਾਤ੍ਰਿਕਾ ਨਾਲ ਕੁਝ ਸੰਬੰਧ ਜੁੜਦਾ ਹੈ ਜਿਵੇਂ ਕਿ Dr. Buhler ਦੇ ਦਸਿਆ ਹੈ ਕਿ ਇਹ ਲਿਪੀ ਉੱਤਰੀ ਹਿੰਦੁਸਤਾਨ ਵਿਚ ਛੇਵੀਂ, ਸਤਵੀਂ, ਅੱਠਵੀਂ, ਨੌਵੀਂ ਤੇ ਦਸਵੀਂ ਸਦੀਆਂ ਵਿਚ ਵਰਤੀ ਜਾਂਦੀ ਸੀ। ਸਿਧ ਮਾਤ੍ਰਿਕਾ ਉੱਤਰੀ ਹਿੰਦੁਸਤਾਨ ਦੀਆਂ ਲਿਪੀਆਂ ਨਾਲ ਬਹੁਤ ਸੰਬੰਧ ਰੱਖਦੀ ਹੈ।

ਇਥੇ ਇਕ ਹੋਰ ਲਿਖੀ ਦਾ ਵਰਣਨ ਬੜਾ ਜ਼ਰੂਰੀ ਹੈ ਤੇ ਉਹ ਹੈ 'ਟਾਕਰੀ' ਜਿਸ ਦੇ ਗੁਰਮੁਖੀ ਨਾਲ 27 ਅੱਖਰ ਸਾਂਝੇ ਹਨ, ਇਸ ਦਾ ਰਿਵਾਜ ਪੰਜਾਬ ਦੀ ਇਕ ਬਲਵਾਨ ਕੌਮ 'ਭੱਟ' ਜਾਂ ਭੱਟੀ ਨੇ ਚਲਾਇਆ ਸੀ ਅਤੇ ਬਹਾਵਲਪੁਰ ਅਤੇ ਮੁਲਤਾਨ ਦਾ ਇਲਾਕਾ ਉਨ੍ਹਾਂ ਦੇ ਵਿਕਾਸ ਦਾ ਕੇਂਦਰ ਸੀ। ਇਨ੍ਹਾਂ ਦੀ ਲਿਪੀ ਵਿਚ ਸਾਹਿਤ ਭਾਵੇਂ ਘੱਟ ਲਿਖਿਆ ਗਿਆ ਪਰ ਨਿੱਤ ਵਰਤੋਂ ਅਤੇ ਵਣਜ ਵਪਾਰ ਵਿਚ ਇਸ ਦਾ ਬੜਾ ਰਿਵਾਜ ਸੀ। ਅਲਬੈਰੂਨੀ ਨੇ ਇਸੇ ਨੂੰ ਅਰਧ-ਨਾਗਰੀ ਆਖਿਆ ਸੀ ਇਸ ਸੰਬੰਧੀ ਜੀ. ਬੀ. ਸਿੰਘ ਦਾ ਹੇਠ ਲਿਖਿਆ ਕਥਨ ਵਿਚਾਰ ਯੋਗ ਹੈ :

> ਭਾਟੀ ਦੇਸ਼ ਦੇ ਪੁਰਾਣੇ ਅੱਖਰਾਂ ਨਾਲ ਜੋ ਅਸੀਂ ਅੱਗੇ ਚਲ ਕੇ ਦਿਆਂਗੇ ਗੁਰਮੁਖੀ ਲਿਪੀ ਇੰਨੀ ਮਿਲਦੀ ਹੈ ਕਿ ਇਨ੍ਹਾਂ ਨੂੰ ਇਕੋ ਲਿਪੀ ਕਹਿਣਾ ਪੈਂਦਾ ਹੈ। ਅਰਧ-ਨਾਗਰੀ ਉੱਤਰ ਵਲ ਸਿਧ ਮਾਤ੍ਰਿਕਾ ਅਤੇ ਦੱਖਣ ਵਲ ਨਾਗਰ ਲਿਪੀਆਂ ਦੇ ਵਿਚਾਲੇ ਸੀ, ਪ੍ਰਗਟ ਹੈ ਕਿ ਗੁਰਮੁਖੀ ਦਾ ਪੁਰਾਣੀ ਨਾਗਰ ਅਤੇ ਸਿਧ-ਮਾਤ੍ਰਿਕਾ ਨਾਲ ਕੁਝ ਗੂੜ੍ਹਾ ਸੰਬੰਧ ਹੈ ਕਿਉਂਕਿ ਨਾਗਰ ਦੇ ਦਸ ਅੱਖਰ ਨਾਗਰੀ ਨਾਲੋਂ ਗੁਰਮੁਖੀ ਨਾਲ ਵਧੇਰੇ ਮਿਲਦੇ ਹਨ।

ਹੁਣ ਅਸੀਂ ਗੁਰਮੁਖੀ ਦਾ ਟਾਕਰਾ ਸਿਧ-ਮਾਤ੍ਰਿਕਾ ਦੀਆਂ ਮੌਜੂਦਾ ਸ਼ਕਲਾਂ ਸ਼ਾਰਦਾ ਤੇ ਟਾਕਰੀ ਨਾਲ ਕਰਦੇ ਹਾਂ।

### ਲੰਡੇ ਤੇ ਬ੍ਰਹਮੀ

ਗੁਰਮੁਖੀ ਅੱਖਰਾਂ ਦਾ ਨਾਗਰੀ ਅੱਖਰਾਂ ਨਾਲ ਟਾਕਰਾ ਕਰੀਏ ਤਾਂ ਹੇਠ ਲਿਖੀਆਂ ਗਲਾਂ ਸਿਧ ਹੁੰਦੀਆਂ ਹਨ :

(ੳ) ਦੋਹਾਂ ਦੇ ਦੋ ਅੱਖਰ ਸਾਂਝੇ ਹਨ :

———— ਟ, ਠ. ।

(ਅ) ਦੋਹਾਂ ਦੇ ਪੰਜ ਅੱਖਰ ਮਿਲਦੇ ਹਨ :

ੳ, ਖ. ਗ. ਜ. ਢ. ।

(ੲ) ਦੋਹਾਂ ਦੇ 14 ਅੱਖਰ ਕੁੱਝ ਕੁੱਝ ਮਿਲਦੇ ਹਨ :

ਅ. ਸ. ੲ. (ਏ) ਏ ਕ. ਘ. ਙ. ਚ. ਛ. ਥ, ਦ.

ਧ, ਮ, ਯ. ਰ.

(ਸ) 14 ਅੱਖਰ ਨਹੀਂ ਮਿਲਦੇ :

ਝ. ਞ. ਡ. ਣ. ਤ ਬ ਨ

ਫ. ਥ. ਭ. ਲ. ੜ ਹ ਵ

ਗੁਰਮੁਖੀ ਦਾ ਮੁਕਾਬਲਾ ਜੇ ਟਾਕਰੀ ਨਾਲ ਕਰੀਏ ਤਾਂ ਹੇਠ ਲਿਖੀਆਂ ਗਲਾਂ ਦਾ ਪਤਾ ਲਗਦਾ ਹੈ :

(ੳ) ਇਹ ਅੱਖਰ ਸਾਂਝੇ ਹਨ :

ੳ. ਖ. ਗ. ਘ. ਟ. ਠ. ਡ, ਤ

ਯ. ਪ. ਫ਼ ਵ (ਟਾਕਰੀ ਵਿਚ ਬ)

(ਅ) ਇਹ ਅੱਖਰ ਮਿਲਦੇ ਹਨ :

ਚ. ਢ. ਦ. ਥ. ਲ. ।

(ੲ) ਇਹ ਅੱਖਰ ਕੁਝ ਕੁ ਮਿਲਦੇ ਹਨ :

ਕ. ਛ. ਜ. ੲ. ਮ. ਯ ।

(ਸ) ਇਹ ਅੱਖਰ ਨਹੀਂ ਮਿਲਦੇ :

ਅ ਦ ਙ ਝ ਣ ਨ ਬ ਸ ।

ਉਪਰੋਕਤ ਤੁਲਨਾਤਮਿਕ ਅਧਿਐਨ ਤੋਂ ਇਹ ਪਤਾ ਲਗਦਾ ਹੈ ਕਿ ਗੁਰਮੁਖੀ ਲਿਪੀ ਨਾਗਰੀ ਨਾਲੋਂ ਟਾਕਰੀ ਨਾਲ ਵਧੇਰੇ ਮਿਲਦੀ ਜੁਲਦੀ ਹੈ, ਨਾਗਰੀ ਨਾਲ ਥੋੜ੍ਹੀ ਬਹੁਤ ਸਮਾਨਤਾ ਇਹ ਸਿਧ ਕਰਦੀ ਹੈ ਕਿ ਤਿੰਨਾਂ ਦਾ ਆਪਸ ਵਿਚ ਸੰਬੰਧ ਜ਼ਰੂਰ ਸੀ ।

ਸ਼ਾਰਦਾ ਲਿਪੀ, ਜੋ ਕਿ ਪੰਜਾਬ ਦੇ ਪਹਾੜਾਂ ਅਤੇ ਕਸ਼ਮੀਰ ਵਿਚ ਵਰਤੀ ਜਾਂਦੀ ਸੀ, ਦੇ ਗੁਰਮੁਖੀ ਨਾਲ 7 ਅੱਖਰ ਸਾਂਝੇ 12 ਅੱਖਰ ਮਿਲਦੇ ਜੁਲਦੇ ਹਨ, ਇੰਨੇ

ਕੁ ਆਧਾਰ ਤੇ ਡਾ. ਗ੍ਰੀਅਰਸਨ ਨੇ ਗੁਰਮੁਖੀ ਨੂੰ ਸ਼ਾਰਦਾ ਵਿਚੋਂ ਬਣੀ ਆਖ ਕੇ ਬੜੀ ਵੱਡੀ ਉਕਾਈ ਕੀਤੀ ਹੈ ਕਿਉਂਕਿ ਗੁਰਮੁਖੀ ਦਾ ਸਿਧਾ ਸੰਬੰਧ ਬ੍ਰਹਮੀ ਨਾਲ ਅਤੇ ਉਸ ਤੋਂ ਬਾਅਦ ਸਿਧ-ਮਾਤ੍ਰਿਕਾ ਅਤੇ ਭਟ ਦੇਸ ਦੀ ਭੱਟਸਰੀ ਨਾਲ ਹੈ। ਟਾਕਰੀ ਅਤੇ ਗੁਰਮੁਖੀ ਦੇ ਕੇਵਲ 8 ਅੱਖਰ ਆਪੋ ਵਿਚ ਨਹੀਂ ਮਿਲਦੇ (ਅ ਦ ਙ ਵ ਣ ਨ ਬ ਸ) 26 ਅੱਖਰ ਬਿਲਕੁਲ ਸਾਂਝੇ ਹਨ ਅਤੇ ੜ ਗੁਰਮੁਖੀ ਦਾ ਇਕ ਵਧੀਕ ਅੱਖਰ ਹੈ ਇਸਤੋਂ ਇਲਾਵਾ ਜੇ ਅਸੀਂ ਹੋਰ ਦੂਰ ਇਤਿਹਾਸ ਵਲ ਜਾਈਏ ਤਾਂ ਗੁਰਮੁਖੀ ਦੇ ਕੁਝ ਅੱਖਰ **ਫਿਨੀਕੀ** ਨਾਲ ਵੀ ਮਿਲਦੇ ਜੁਲਦੇ ਹਨ :

1.

ਅ ੳ ਕ ਗ ਘ ਚ

2.

ਥ ਧ ਨ ਬ ਪ ਰ ਲ

ਉਪਰੋਕਤ ਸੁਮੇਲ ਦਾ ਇਹ ਅਰਥ ਨਹੀਂ ਕਿ ਪੰਜਾਬੀ ਫਿਨੀਕੀ ਵਿਚੋਂ ਨਿਕਲੀ ਹੈ, ਇਹ ਤਾਂ ਕੇਵਲ ਗੁਰਮੁਖੀ ਦੇ ਅੱਖਰਾਂ ਦੀ ਬਣਤਰ ਦੀ ਪ੍ਰਾਚੀਨਤਾ ਨੂੰ ਸਿਧ ਕਰਨ ਹਿਤ ਉਦਾਹਰਣ ਦਿਤੀ ਗਈ ਹੈ। ਆਰੀਆ ਤੋਂ ਬਾਅਦ ਪੰਜਾਬ ਵਿਚ ਤੱਕ (ਟਕ) ਕੌਮ ਸਮੇਂ ਜਿਹੜੀ ਤੱਕਸ਼ੀ, ਤੱਕੀ ਅਤੇ ਟਾਕਰੀ ਬਣੀ. ਗੁਰਮੁਖੀ ਦਾ ਉਸੇ ਲਿਪੀ ਨਾਲ ਡੂੰਘਾ ਸੰਬੰਧ ਹੈ।

ਪੰ. ਗੌਰੀ ਸ਼ੰਕਰ ਓਝਾ ਨੇ ਆਪਣੀ ਪੁਸਤਕ 'ਲਿਪੀ ਮਾਲਾ' ਵਿਚ ਲਿਖਿਆ ਹੈ :

> "ਗੁਰਮੁਖੀ ਅੱਖਰ ਪੰਜਾਬ ਦੇ ਮਹਾਜਨ ਅਤੇ ਮਾਮੂਲੀ ਪੜ੍ਹੇ ਲਿਖੇ ਲੋਕ ਵਰਤਦੇ ਸਨ, ਜਿਸਦਾ ਸੰਖਿਪਤ ਰੂਪ ਲੰਡੇ ਆਖਿਆ ਜਾ ਸਕਦਾ ਹੈ।"

ਓਝਾ ਸਾਹਿਬ ਨੇ ਵੀ ਇਥੇ ਵੱਡੀ ਉਕਾਈ ਕੀਤੀ ਹੈ ਤੇ ਕਿਹਾ ਹੈ ਕਿ ਗੁਰਮੁਖੀ ਅੱਖਰ ਸ਼ਾਰਦਾ ਅਤੇ ਨਾਗਰੀ ਵਿਚੋਂ ਲਏ ਗਏ ਹਨ ਅਤੇ ਇਸ ਦਾ ਸ਼ੁਧ ਰੂਪ ਗੁਰੂ ਅੰਗਦ ਨੇ ਬਣਾਇਆ। ਗੁਰੂ ਦੇ ਮੂੰਹ ਵਿਚੋਂ ਨਿਕਲੀ ਹੋਣ ਕਰਕੇ ਇਸਨੂੰ ਗੁਰਮੁਖੀ ਕਿਹਾ ਗਿਆ। ਓਝਾ ਜੀ ਦਾ ਇਹ ਵਿਚਾਰ ਨਵੀਂ ਖੋਜ ਅਨੁਸਾਰ ਠੀਕ ਨਹੀਂ ਜਾਪਦਾ, ਸ. ਜੀ. ਬੀ.

ਸਿੰਘ ਨੇ ਵੀ ਇਸ ਮਤ ਦਾ ਖੰਡਨ ਕੀਤਾ ਹੈ ਕਿ ਪੰਜਾਬ ਦੀਆਂ ਸਭੇ ਲਿਪੀਆਂ ਹੁਣ ਵਾਲੀ ਦੇਵਨਾਗਰੀ ਨਾਲੋਂ ਅਸਲ ਵਿਚ ਨੇੜੇ ਹਨ, ਗੁਰਮੁਖੀ ਤੇ ਟਾਕਰੀ ਹੋਰ ਵੀ ਨੇੜੇ ਹੈ।

| ਸ੍ਵਰ | | | | | |
|---|---|---|---|---|---|
| ਸੰਸਕ੍ਰਿਤੀ ਜਾਂ ਨਾਗਰੀ | ਲੰਡੇ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਬ੍ਰਾਹਮੀ ਲਿਪੀ |
| अ | ਅ | 𑆃 | ਅ | 𑚀 | 𑀅 𑀅 अ अ |
| आ | – | 𑆄 | ਆ | 𑚁 | |
| इ | 6 | 𑆅 | ਇ | 𑚂 | ∴ ⁖ ⁏ इ इ |
| ई | – | 𑆆 | ਈ | 𑚃 | — — |
| उ | ੳ | 𑆇 | ੳ | 𑚄 | < ε 3 उ ७ |
| ऊ | – | 𑆈 | ਊ | 𑚅 | — |
| ए | 6 | 𑆍 | ਏ | 𑚆 | △ ▽ ▷ ए |
| ऐ | – | 𑆎 | ਐ | 𑚇 | — – |
| ओ | – | 𑆏 | ਓ | 𑚈 | — |
| औ | – | 𑆐 | ਔ | 𑚉 | — |

ਪੰਜਾਬ ਵਿਚ ਗੁਰਮੁਖੀ ਦੇ ਨਾਲ ਨਾਲ ਹੇਠ ਲਿਖੇ ਨਾਵਾਂ ਵਾਲੀਆਂ ਲਿਪੀਆਂ ਦੇ ਵਰਤੇ ਜਾਣ ਦਾ ਪਤਾ ਮਿਲਦਾ ਹੈ ਜਿਸਨੂੰ ਵਪਾਰੀ ਲੋਕ ਵਧੇਰੇ ਵਰਤਦੇ ਸਨ ਜਿਵੇਂ ਸਰਾਫ਼ੀ, ਮਹਾਜਨੀ, ਖੋਜਾ, ਅਰੋੜਾ, ਲਮਾਵਾਜੀ, ਮੁਲਤਾਨੀ ਬਹਾਵਲਪੁਰੀ, ਉੱਚੀ, ਰੋਹੜੀ

ਸਿਧੀ, ਸਾਰਿੜਾ, ਬਲੀ ਅਤੇ ਕੀਰਕੀ ਆਦਿਕ। ਡਾ. ਲਾਇਟਨਰ ਨੇ ਵੀ ਪੰਜਾਬ ਵਿਚ ਵਰਤੇ ਜਾਂਦੇ 100 ਕੁ ਅੱਖਰਾਂ ਨੂੰ ਚਹੁੰ ਭਾਗਾਂ ਵਿਚ ਵੰਡ ਕੇ ਪੇਸ਼ ਕੀਤਾ ਹੈ, ਇਹ ਸੰਭਵ ਜ਼ਰੂਰ ਹੈ ਕਿ ਜਨ ਸਾਧਾਰਣ ਇਸ ਲਿਪੀ ਨੂੰ ਬੜੇ ਸਿਕਸਤਾ ਰੂਪ ਵਿਚ ਲਿਖਦੇ ਹੋਣਗੇ ਅਤੇ ਬਹੁਤਾ ਸਾਹਿਤ ਫ਼ਾਰਸੀ ਲਿਪੀ ਵਿਚ ਲਿਖੇ ਜਾਣ ਕਰਕੇ ਇਹ ਲਿਪੀ ਵਿਦਵਾਨਾਂ ਅਤੇ ਲੇਖਕਾਂ ਤੋਂ ਦੂਰ ਹੋ ਗਈ ਸੀ। ਇਸ ਦੀ ਵਰਤੋਂ ਕਰਨ ਵਾਲੇ ਲੋਕ ਜ਼ਰੂਰ ਸਨ ਜਿਵੇਂ ਕਿ ਸਿਖ ਇਤਿਹਾਸ ਵਿਚ ਆਉਂਦਾ ਹੈ ਕਿ ਜਿਸ ਵੇਲੇ ਗੁਰੂ ਅੰਗਦ ਸਾਹਿਬ ਨੇ ਇਕੱਤਰ ਕੀਤੀ ਬਾਣੀ ਨੂੰ ਪੋਥੀ ਰੂਪ ਵਿਚ ਸੰਕਲਿਤ ਕਰਨ ਲਈ ਆਰੰਭਿਆ ਤਾਂ ਭਾਈ ਪੈੜੇ ਮੋਖੇ ਨੂੰ ਬੁਲਾਇਆ ਜੋ ਇਸ ਲਿਪੀ ਦਾ ਗਿਆਨੀ ਅਤੇ ਸੁਚੱਜਾ ਲਿਖਾਰੀ (Scribe) ਸੀ। ਗੁਰੂ ਸਾਹਿਬ ਨੇ ਇਨ੍ਹਾਂ ਅੱਖਰਾਂ ਦੀ ਬਣਤਰ ਨੂੰ ਸੁੰਦਰ ਰੂਪ ਦੇਣ, ਲਗਾਂ ਮਾਤਰਾ ਦੀ ਸੁਯੋਗ ਵਰਤੋਂ ਕਰਨ ਅਤੇ ਵਿਆਕਰਣ ਬੱਧ ਵਿਚ ਬੜਾ ਵੱਡਾ ਕਾਰਜ ਕੀਤਾ ਕਿਉਂਕਿ ਇਸ ਵਿਚ ਉਹ ਗਿਆਨ ਸੀ ਜਿਸਨੂੰ ਗੁਰਮੁਖ ਵਰਤਦੇ ਨੇ ਇਸ ਲਈ ਇਸ ਨੂੰ ਗੁਰਮੁਖੀ ਵਰਨਮਾਲਾ ਆਖਿਆ ਗਿਆ। ਗੁਰਮੁਖ ਅਤੇ ਮਨਮੁਖ ਸਬਦ ਗੁਰੂ ਪਰੰਪਰਾ ਤੋਂ ਢੇਰ ਚਿਰ ਪਹਿਲਾਂ ਵਰਤੇ ਜਾਂਦੇ ਸਨ।

ਗੁਰਮੁਖੀ ਦੇ ਅੱਤ ਪ੍ਰਾਚੀਨ ਪ੍ਰਮਾਣ ਲੱਭਣ ਵਿਚ ਸ. ਜੀ. ਬੀ. ਸਿੰਘ ਨੇ ਪੰਜਾਬੀ ਸਾਹਿਤ ਦੀ ਵੱਡੀ ਸੇਵਾ ਕੀਤੀ ਹੈ ਉਨ੍ਹਾਂ ਨੂੰ ਅਨੂਰ ਨਾਮ ਦੇ ਇਕ ਨਗਰ ਵਿਚੋਂ ਮਿਲੇ ਪੁਰਾਣੇ ਖੂਹ ਦਾ ਪਤਾ ਸਰ ਅਤਰ ਸਿੰਘ **K. C. I. E.** ਦੇ ਇਕ ਲੇਖ ਵਿਚੋਂ ਮਿਲਿਆ ਹੈ ਜੋ ਕਿ 1871 ਵਿਚ ਸ. ਸਾਹਿਬ ਨੇ **Royal Asiatic Society Bengal** ਵਿਚ ਇਸ ਹਾਲਤ ਬਾਰੇ ਪੜ੍ਹਿਆ। ਅਨੂਰ ਸ਼ਹਿਰ ਭਟਿੰਡ ਦੇ ਉੱਤਰ ਵਿਚ ਜਗਰਾਉਂ ਦੇ ਅੱਠ ਕੋਹ ਦੱਖਣ ਵਲ ਸਥਿਤ ਸੀ। ਇਥੇ ਪਰਮਾਰ ਰਾਜਪੂਤ ਰਹਿੰਦੇ ਸਨ। ਪਰ ਮੁਸਲਮਾਨੀ ਹਮਲਿਆਂ ਤੋਂ ਬਾਅਦ ਇਹ ਅੱਗੇ ਭੱਜ ਗਏ ਇਸ ਤੋਂ ਬਾਅਦ ਰਾਏ ਫੀਰੋਜ਼ ਨੇ ਇਸ ਸ਼ਹਿਰ ਨੂੰ ਪ੍ਰਫੁਲਿਤ ਕੀਤਾ ਅਤੇ ਉਸ ਦਾ ਮਕਬਰਾ ਅਜੇ ਵੀ ਕਾਇਮ ਹੈ। ਇਥੇ 'ਰਣੀਆਂ' ਨਾਂ ਦਾ ਇਕ ਖੂਹ ਹੈ ਜਿਥੇ ਬਹੁਤ ਸਾਰੇ ਯਾਤਰੀ ਲੋਕ ਜਾਂਦੇ ਹਨ। ਇਸ ਨਗਰ ਦਾ ਧੁਰਾ ਪੁਰਾਣੇ ਸਥਾਨ ਅਹੀਸ਼ਤਰ ਨਾਲ ਜਾ ਜੁੜਦਾ ਹੈ ਜੋ ਕਿ ਜੈਨੀਆਂ ਦਾ ਮੁੱਢਲਾ ਧਰਮ ਕੇਂਦਰ ਆਖਿਆ ਜਾ ਸਕਦਾ ਹੈ।

ਸ. ਜੀ. ਬੀ. ਸਿੰਘ ਨੇ ਇਸ ਸੂਤ੍ਰ ਤੋਂ ਆਪਣੀ ਖੋਜ ਦਾ ਸਿਰਾ ਛੂਹਿਆ ਅਤੇ 1940 ਵਿਚ ਉਥੇ ਜਾ ਕੇ ਖੂਹ ਦੇ ਵਿਚ ਲਗੇ ਪੱਥਰ ਦੇ ਫੋਟੋ ਲਏ ਜਿਨ੍ਹਾਂ ਵਿਚੋਂ ਗੁਰਮੁਖੀ ਅੱਖਰਾਂ ਵਾਲਾ ਇਕ ਨਵਿਸ਼ਤਾ ਸੰਮਤ 1527 ਤੋਂ 1644 ਤੱਕ ਦੇ, ਸ. ਜੀ. ਬੀ. ਸਿੰਘ ਨੇ ਆਪਣੀ ਪੁਸਤਕ ਦੇ ਪੰਨਾ 170 ਉੱਤੇ ਦਿਤੇ ਹਨ। ਇਸੇ ਤਰ੍ਹਾਂ ਫ਼ੀਰੋਜ਼ ਦੇ ਮਕਬਰੇ ਵਿਚ ਬਹੁਤ ਸਾਰੇ ਯਾਤਰੂਆਂ ਦੇ ਦਸਤਖਤ ਮਿਲਦੇ ਹਨ ਜੋ ਕਿ ਭੱਟਸਰੀ, ਗੁਰਮੁਖੀ ਅਤੇ ਫ਼ਾਰਸੀ ਲਿਪੀ ਵਿਚ ਕੀਤੇ ਗਏ ਹਨ। ਸ਼ਾਹ ਫ਼ੀਰੋਜ਼ ਨਿਸ਼ਚਿਤ ਹੀ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਹੋਇਆ ਹੈ ਅਤੇ ਉਸ ਦੀ ਮੌਤ ਵੀ ਗੁਰੂ ਨਾਨਕ ਸਾਹਿਬ ਦੇ ਜਨਮ ਤੋਂ ਪਹਿਲਾਂ

ਹੋ ਚੁਕੀ ਸੀ। 1527 ਦੇ ਨਵਿਰਤੇ (ਸੰਨ 1470) ਵਿਚ ਗੁਰਮੁਖੀ ਲਿਪੀ ਦੀ ਹੋਂਦ ਅਤੇ ਖਾਸ ਕਰਕੇ ਇਕ ਖੂਹ ਦੇ ਨੀਂਹ-ਪੱਥਰ ਵਿਚੋਂ ਮਿਲਣੀ ਇਹ ਸਿਧ ਕਰਦੀ ਹੈ ਕਿ ਗੁਰਮੁਖੀ ਉਸ ਸਮੇਂ ਜਨ-ਸਾਧਾਰਣ ਦਵਾਰਾ ਵਰਤੀ ਜਾਂਦੀ ਸੀ। ਯਾਤਰੂਆਂ ਦਾ ਮਕਬਰੇ ਉਤੇ ਆ ਕੇ ਗੁਰਮੁਖੀ ਲਿਪੀ ਵਿਚ ਦਸਤਖ਼ਤ ਕਰਨਾ ਲੋਕਾਂ ਵਿਚ ਇਸ ਲਿਪੀ ਦੇ ਪ੍ਰਚਲਣ ਦਾ ਪ੍ਰਤੱਖ ਪ੍ਰਮਾਣ ਹੈ।

| ਵਿਅੰਜਨ | | | | | |
|---|---|---|---|---|---|
| ਸ਼ਾਸਤਰੀ ਤੇ ਦੇਵਨਾਗਰੀ | ਲੰਡੇ | ਸ਼ਾਰਦਾ | ਗੁਰਮੁਖੀ | ਟਾਕਰੀ | ਪੁਰਾਣੇ ਅੱਖਰ ਬ੍ਰਾਹਮੀ ਲਿਪੀ ਆਦਿ |
| क | [illegible] | [illegible] | ਕ | [illegible] | [illegible] |
| ख | [illegible] | [illegible] | ਖ | [illegible] | [illegible] |
| ग | [illegible] | [illegible] | ਗ | [illegible] | [illegible] |
| घ | [illegible] | [illegible] | ਘ | [illegible] | [illegible] |
| ङ | — | [illegible] | ਙ | [illegible] | [illegible] |
| च | [illegible] | [illegible] | ਚ | [illegible] | [illegible] |
| छ | [illegible] | [illegible] | ਛ | [illegible] | [illegible] |
| ज | [illegible] | [illegible] | ਜ | [illegible] | [illegible] |
| झ | [illegible] | [illegible] | ਝ | [illegible] | [illegible] |
| ञ | — | [illegible] | ਞ | [illegible] | [illegible] |
| ट | [illegible] | [illegible] | ਟ | [illegible] | [illegible] |
| ठ | [illegible] | [illegible] | ਠ | [illegible] | [illegible] |
| ड | [illegible] | [illegible] | ਡ | [illegible] | [illegible] |
| ढ | [illegible] | – | ਢ | [illegible] | [illegible] |
| ण णा | — | [illegible] | ਣ | [illegible] | [illegible] |

ਇਸ ਪ੍ਰਸੰਗ ਵਿਚ ਸ਼ੋਰ ਕੋਟ ਦੇ ਥੇਹ ਵਿਚੋਂ ਨਿਕਲੀਆਂ ਪੁਰਾਣੀਆਂ ਇੱਟਾਂ ਦਾ ਵਰਣਨ ਵੀ ਪੰਜਾਬ ਵਿਚ ਲਿਪੀ ਦੇ ਪ੍ਰਚਲਣ ਦਾ ਸਬੂਤ ਪੇਸ਼ ਕਰਦਾ ਹੈ। ਇਸ ਥੇਹ ਦੀ ਖੁਦਾਈ 1853 ਵਿਚ ਜਨਰਲ ਕਨਿੰਘਮ ਨੇ ਕਰਵਾਈ। ਇਨ੍ਹਾਂ ਇੱਟਾਂ ਉੱਤੇ ਇਨ੍ਹਾਂ ਇੱਟਾਂ ਨੂੰ ਵਰਤਣ ਦਾ ਢੰਗ ਵੀ ਲਿਖਿਆ ਹੋਇਆ ਹੈ ਜੋ ਸੰਨ 79 ਈ. ਤੋਂ 319 ਈ. ਤੱਕ ਦੇ ਸ਼ਿਲਾਲੇਖਾਂ ਦੇ ਅੱਖਰਾਂ ਨਾਲ ਮਿਲਦੇ ਜੁਲਦੇ ਹਨ। ਇਨ੍ਹਾਂ ਅੱਖਰਾਂ ਦੀ ਬਣਾਵਟ ਗੁਰਮੁਖੀ ਲਿਪੀ ਨਾਲ ਕੁਝ ਕੁਝ ਮਿਲਦੀ ਹੈ।

ਗੁਰਮੁਖੀ ਦੀ ਪ੍ਰਾਚੀਨਤਾ ਬਾਰੇ ਦਲੀਲ ਦੇਂਦਿਆਂ ਹੋਇਆਂ 31 ਜੁਲਾਈ 1916

ਦੇ ਟ੍ਰਿਬਿਊਨ ਵਿਚ ਲਿਖਿਆ ਸੀ :

"ਹਰਦਵਾਰ, ਗਯਾ, ਕਾਂਗੜਾ, ਅਮਰਨਾਥ ਅਤੇ ਹੋਰ ਤੀਰਥਾਂ ਦੇ ਪਾਂਡਿਆਂ ਦੀਆਂ ਵਹੀਆਂ ਉੱਤੇ (ਉੱਕਰੇ ਜਾਂ) ਕੀਤੇ ਗਏ ਦਸਤਖਤ ਗੁਰਮੁਖੀ ਤੇ ਲੰਡੇ ਵਿਚ ਮਿਲਦੇ ਹਨ ਅਤੇ ਉਨ੍ਹਾਂ ਉੱਤੇ ਪੂਰਵ ਨਾਨਕ ਕਾਲ ਦੀਆਂ ਤ੍ਰਿਥਾਂ ਪਈਆਂ ਹੋਈਆਂ ਹਨ।"

ਇਹ ਖਿਆਲ ਵੀ ਬਹੁਤ ਗ਼ੈਰ ਕੁਦਰਤੀ ਅਤੇ ਗ਼ੈਰ ਇਤਿਹਾਸਿਕ ਮੰਨਿਆ ਗਿਆ ਹੈ ਕਿ ਗੁਰਮੁਖੀ ਦੇਵਨਾਗਰੀ ਵਿਚੋਂ ਨਿਕਲੀ ਹੈ। ਅਸਲ ਵਿਚ ਦੇਵਨਾਗਰੀ ਨੂੰ ਦੇਵਤਿਆਂ ਦੀ ਦੇਣ ਮੰਨਣ ਵਾਲੇ ਲੋਕ ਇਸ ਵਹਿਮ ਦਾ ਸ਼ਿਕਾਰ ਰਹੇ ਹਨ ਕਿ ਭਾਰਤ ਦੀ ਹਰੇਕ ਵਿਦਿਆ ਦੀ ਮਾਂ ਸੰਸਕ੍ਰਿਤ ਅਤੇ ਦੇਵਨਾਗਰੀ ਹੀ ਹੈ, ਹਾਲਾਂਕਿ ਗੁਰਮੁਖੀ ਦੀ ਪ੍ਰਾਚੀਨਤਾ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਕੇਵਲ ਗੁਰਮੁਖੀ ਹੀ ਇਕ ਅਜਿਹੀ ਲਿਪੀ ਹੈ ਜਿਸਦੇ 18 ਅੱਖਰ ਬ੍ਰਹਮੀ ਨਾਲ ਮਿਲਦੇ ਹਨ ਜੋ ਕਿ ਭਾਰਤੀ ਲਿਪੀਆਂ ਦੀ ਮਾਂ ਆਖੀ ਜਾਂਦੀ ਹੈ। ਦੂਜਾ ਫ਼ਰਕ ਇਹ ਹੈ ਕਿ ਗੁਰਮੁਖੀ ਨੇ ਪੰਜਾਬੀ ਉਚਾਰਣ ਨੂੰ ਕਬੂਲਿਆ ਹੈ ਤੇ 35 ਵਿਅੰਜਨ ਬਣਾਏ ਹਨ ਜਦ ਕਿ ਦੇਵਨਾਗਰੀ ਦੇ 52 ਹਨ। ਦੇਵਨਾਗਰੀ ਅੱਜ ਵੀ **Syllabery** ਹੈ ਜਦ ਕਿ ਗੁਰਮੁਖੀ **Alphabet** ਹੈ। ਦੇਵਨਾਗਰੀ ਦੇ ਕੁਝ ਅੱਖਰ ਹਨ ਜਿਨ੍ਹਾਂ ਦੀ ਸਾਨੂੰ ਕੋਈ ਲੋੜ ਨਹੀਂ, ਜਿਵੇਂ श ष त्र ज्ञ ऋ ऌ ਆਦਿਕ।

ਸਾਡੀ ਵਰਣਮਾਲਾ ਦੀ ਹਰੇਕ ਪੰਕਤੀ ਦਾ ਚੌਥਾ ਅੱਖਰ ਘ, ਝ, ਢ ਧ ਭ ਦਾ ਉਚਾਰਣ ਗੁਰਮੁਖੀ ਵਾਲੇ ਬੜੇ ਸਪਸ਼ਟ ਰੂਪ ਵਿਚ ਕਰਦੇ ਹਨ ਜਦ ਕਿ ਦੇਵਨਾਗਰੀ ਦਾ ਉਚਾਰਣ ਬੜਾ ਅਸੁਭਾਵਕ ਜਿਹਾ ਹੈ।

ੜ, ਙ, ਞ, ਗੁਰਮੁਖੀ ਦੀ ਸੁਤੰਤਰ ਹੋਂਦ ਦੇ ਲਖਾਇਕ ਹਨ, ਜੇ ਇਹ ਕਹੀਏ ਕਿ ਇਹ ਅੱਖਰ ਦੇਵਨਾਗਰੀ ਵਾਲਿਆਂ ਨੇ ਗੁਰਮੁਖੀ ਜਾਂ ਪੰਜਾਬੀ ਵਿਚੋਂ ਲਿਆ ਹੈ ਤਾਂ ਕੋਈ ਅੱਤਕਥਨੀ ਨਹੀਂ ਹੋਵੇਗੀ।

ਦੇਵਨਾਗਰੀ ਵਿਚ ਦੂਹਰੇ ਅੱਖਰਾਂ ਦੀ ਵਰਤੋਂ ਨੇ ਉਸਨੂੰ ਵਧੇਰੇ ਗੁੰਝਲਦਾਰ ਬਣਾ ਦਿੱਤਾ ਹੈ ਜਦ ਕਿ ਪੰਜਾਬੀ ਭਾਸ਼ਾ ਵਾਂਗ ਗੁਰਮੁਖੀ ਦੇ ਅੱਖਰਾਂ ਦੀ ਬਣਤਰ ਬੜੀ ਸਿਧੀ ਸਾਦਾ ਹੈ। ਇਸੇ ਤਰ੍ਹਾਂ ਗੁਰਮੁਖੀ ਵਿਚ ਦੂਹਰੇ ਅੱਖਰ ਦੀ ਬਜਾਇ ਅੱਧਕ ਦੀ ਕਾਢ ਵੀ ਇਸ ਦੀ ਪ੍ਰਾਚੀਨਤਾ ਦਾ ਪ੍ਰਮਾਣ ਹੈ। ਪੰਜਾਬੀ ਦਾ ਅੱਧਕ (ੱ) ਫ਼ਾਰਸੀ ਦੇ ਸ਼ੱਦ (ّ) ਨਾਲ ਵਧੇਰੇ ਸਮਾਨਤਾ ਰੱਖਦਾ ਹੈ।

ਹਿੰਦੀ ਵਿਚ (ੰ) ਟਿੱਪੀ ਦੀ ਕੋਈ ਸੁਤੰਤਰ ਹੋਂਦ ਨਹੀਂ ਉਹ ਜਾਂ ਤਾਂ ਦੂਹਰਾ ਅੱਖਰ ਪਾਂਦੇ ਹਨ ਜਾਂ ਬਿੰਦੀ ਤੋਂ ਕੰਮ ਲੈਂਦੇ ਹਨ ਜੋ ਕਿ ਸੁਰ ਅਨੁਸਾਰ ਗ਼ਲਤ ਮਾਤਰਾ ਹੈ। ਬਿੰਦੀ ਦੀਰਘ ਸੁਰ ਦੇ ਪਿਛੇ ਤਾਂ ਠੀਕ ਹੈ ਅੱਖਰ ਦੇ ਨਾਲ ਟਿੱਪੀ ੰ ਹੀ ਸੋਂਭਦੀ ਹੈ। ਦੇਵਨਾਗਰੀ ਵਾਲੇ ਪੈਰੀਂ ਪਾ ਕੇ ਗੁਜ਼ਾਰਾ ਕਰ ਲੈਂਦੇ ਹਨ।

ਅੱਧੇ ਵ ਦਾ ਰਿਵਾਜ ਵੀ ਗੁਰਮੁਖੀ ਵਿਚ ਪੰਜਾਬੀ ਸੁਭਾ ਦੇ ਵਿਪਰੀਤ ਹੋਣ ਕਰਕੇ

ਘਟਦਾ ਜਾ ਰਿਹਾ ਹੈ ਪਰ ਅੱਧਾ ਹ ਪੰਜਾਬੀ ਉਚਾਰਣ ਦੇ ਅਨੁਕੂਲ ਹੈ ਇਸ ਲਈ ਇਸ ਦੀ ਵਰਤੋਂ ਦੇਵਨਾਗਰੀ ਨਾਲੋਂ ਵੱਖਰੇ ਰੂਪ ਵਿਚ ਚਲ ਰਹੀ ਹੈ ਜਿਥੋਂ ਤਕ ਪੰਜਾਬੀ ਦੀਆਂ ਮਾਤ੍ਰਾਵਾਂ ਅਰਥਾਤ ਸੂਰਾਂ ਦਾ ਸੰਬੰਧ ਹੈ ਇਨ੍ਹਾਂ ਦੀ ਬਣਤਰ ਇਨ੍ਹਾਂ ਦੀ ਸੁਤੰਤਰ ਹੋਂਦ ਦੀ ਲਖਾਇਕ ਹੈ। ਪੰਜਾਬੀ ਦੇ 12 ਸੂਰ ਚਿੰਨ੍ਹ ਹਨ ਪ ਪਾ ਪਿ ਪੀ ਪੁ ਪੂ ਪੇ ਪੈ ਪੋ ਪੌ ਪਂ ਪੰ ਕੰਨਾ ਸਿਹਾਰੀ ਬਿਹਾਰੀ ਔਂਕੜ ਦੁਲੈਂਕੜੇ ਲਾਵਾਂ ਦੋਲਾਵਾਂ ਹੋੜਾ ਕਨੌੜਾ ਟਿੱਪੀ ਅਤੇ ਬਿੰਦੀ। ਪ੍ਰਾਚੀਨਤਾ ਦੇ ਪ੍ਰਸੰਗ ਵਿਚ ਇਕ ਹੋਰ ਹਵਾਲਾ ਸਾਧੂ ਸਿੰਘ ਹਮਦਰਦ ਦੀ ਪੁਸਤਕ "ਮੇਰੀ ਰੂਸ ਯਾਤਰਾ" ਜਿਸ ਵਿਚ ਕੋਹ-ਕਾਫ਼ ਦੇ ਨੇੜੇ ਇਕ ਸਰਾਂ ਦਾ ਜ਼ਿਕਰ ਹੈ, ਜਿਸ ਦੇ ਇਕ ਕਮਰੇ ਦੇ ਬਾਹਰ ਬਹੁਤ ਪ੍ਰਾਚੀਨ ਸਮੇਂ ਦਾ ਸੰਗਮਰਮਰੀ ਪੱਥਰ ਗੁਰਮੁਖੀ ਵਿਚ ਲਿਖਿਆ ਮਿਲਦਾ ਹੈ।

ਵੇਖਣ ਵਾਲੀ ਗੱਲ ਇਹ ਹੈ ਕਿ ਦੇਵਨਾਗਰੀ ਵਾਲੇ ਆਪਣੀ ਪ੍ਰਾਚੀਨਤਾ ਦਾ ਦਾਅਵਾ ਤਾਂ ਬਹੁਤ ਕਰਦੇ ਹਨ ਪਰ ਅਜੇ ਤੱਕ ਉਹ ਇਨ੍ਹਾਂ ਸੂਰਾਂ ਦੇ ਉਚਾਰਣ ਦੇ ਸ਼ਬਦ ਨਹੀਂ ਬਣਾ ਸਕੇ। ਉਹ ਸਿਹਾਰੀ ਨੂੰ ਙ ਬਿਹਾਰੀ ਨੂੰ ਈ ਅਤੇ ਤਰ ਅਤੇ ਏ ਅਤੇ ਐ ਆਦਿਕ ਸਬਦ ਬੋਲਦੇ ਹਨ। ਦੇਵਨਾਗਰੀ ਵਾਲੇ ਹੋੜਾ ਅਤੇ ਕਨੌੜਾ ਦੀ ਸੁਚੱਜੀ ਸ਼ਕਲ ਅਜੇ ਤੱਕ ਨਹੀਂ ਬਣਾ ਸਕੇ ਉਹ ਲਾਵਾਂ ਤੇ ਦੁਲਾਵਾਂ ਦੇ ਥੱਲੇ ਡੰਡੀ ਪਾ ਕੇ ਗੁਜ਼ਾਰਾ ਕਰਦੇ ਹਨ। ਦੇਵਨਾਗਰੀ ਅੱਖਰਾਂ ਤੇ ਸੂਰਾਂ ਦਾ ਸੰਗਮ ਬੜਾ ਔਖਾ ਹੈ। ਗੁਰਮੁਖੀ ਦੇ ਬਹੁਤੇ ਵਿਅੰਜਨ ਅਤੇ ਸੂਰ ਬਿਨਾਂ ਹਥ ਚੁਕਿਆਂ ਲਿਖੇ ਜਾ ਸਕਦੇ ਹਨ। ਦੇਵਨਾਗਰੀ ਵਿਚ ਸਿਹਾਰੀ ਬਿਹਾਰੀ ਹੋੜਾ ਕਨੌੜਾ ਪਾਉਣ ਸਮੇਂ ਕਸ਼ਟ ਮਹਿਸੂਸ ਹੁੰਦਾ ਹੈ, ਗੁਰਮੁਖੀ ਵਾਲਿਆਂ ਨੇ ਬਿੰਦੀ ਦੇ ਫਾਲਤੂ ਸੂਰ ਨੂੰ ਉਡਾ ਹੀ ਦਿੱਤਾ ਹੈ। ਇਹ ਵਖੇਵੇਂ ਗੁਰਮੁਖੀ ਦੇ ਆਪਣੇ ਸੁਤੰਤਰ ਇਤਿਹਾਸ ਦਾ ਪਤਾ ਦੇਂਦੇ ਹਨ।

ਗੁਰਮੁਖੀ ਲਿਪੀ ਦਾ ਜੇ ਫ਼ਾਰਸੀ ਨਾਲ ਟਾਕਰਾ ਕੀਤਾ ਜਾਵੇ ਤਾਂ ਇਸ ਦੀ ਸੰਖੇਪਤਾ ਅਤੇ ਸੰਜਮ ਹੋਰ ਵੀ ਪ੍ਰਤੱਖ ਹੋ ਜਾਂਦਾ ਹੈ ਮਿਸਾਲ ਵਜੋਂ ਅਸੀਂ ਕੇਵਲ 'ਸ' ਅੱਖਰ ਹੀ ਲਿਖਦੇ ਹਾਂ ਜਦ ਕਿ ਫ਼ਾਰਸੀ ਲਿਪੀ ਵਿਚ ਇਸੇ ਇਕ ਅੱਖਰ ਦੇ ਕਈ ਰੂਪ ਮਿਲਦੇ ਹਨ ਜਿਵੇਂ :

س ص ژ ث

ਸੀਨ ਸੁਆਦ 'ਸੇ' ਤੇ ਸੇਇ

ਅਸੀਂ ਕੇਵਲ ਕ ਅਖਰ ਹੀ ਵਰਤਦੇ ਹਾਂ ਜਦ ਕਿ ਉਹ ਹੇਠ ਲਿਖੇ ਦੋ ਅੱਖਰ ਵਰਤਦੇ ਹਨ : 'ਕਾਫ਼' ਨੁਕਤੇ ਵਾਲਾ ਤੇ 'ਕਾਫ਼' ਡੰਡੇ ਵਾਲਾ।

ਪੰਜ ਉਚਾਰਣਾਂ ਲਈ ਫਾਰਸੀ ਵਾਲੇ ਜੋ ਪੰਜ ਅੱਖਰ ਵਰਤਦੇ ਹਨ ਅਸਾਂ ਇਹ ਉਚਾਰਣ ਉਨ੍ਹਾਂ ਕੋਲੋਂ ਜ਼ਰੂਰ ਲਏ ਹਨ ਪਰ ਆਪਣੇ ਪੁਰਾਣੇ ਅਖਰਾਂ ਵਿਚ ਕੇਵਲ ਬਿੰਦੀ

ਲਾ ਕੇ ਬਹੁਤ ਵੱਡੇ ਸੰਜਮ ਦਾ ਸਬੂਤ ਦਿੱਤਾ ਹੈ।

ਗੁਰਮੁਖੀ ਵਾਲਿਆਂ ਦਾ ਇਕ ਆਪਣਾ ਸ੍ਵਰ ਵਿਧਾਨ ਹੈ ਜਿਸ ਵਿਚੋਂ ਉਨ੍ਹਾਂ ਨੇ 11 ਮਾਤ੍ਰਾਵਾਂ ਨੂੰ ਅਪਣਾਇਆ ਹੈ ਜਦ ਕਿ ਫਾਰਸੀ ਲਿਪੀ ਵਿਚ 'ਜ਼ੇਰ ਜ਼ਬਰ ਪੇਸ਼' ਅਤੇ ਸ਼ੱਦ ਕੇਵਲ 4 ਹੀ ਚਿੰਨ੍ਹ ਹਨ ਜੋ ਕਿ ਗੁਰਮੁਖੀ ਲਿਪੀ ਦੇ ਲਿਖਣ ਲਈ ਬਿਲਕੁਲ ਅਧੂਰੇ ਹਨ। ਕੁਝ ਲੋਕ ਇਹ ਦਲੀਲ ਵੀ ਦੇਂਦੇ ਹਨ ਕਿ ਪੰਜਾਬੀ ਦਾ ਬਹੁਤ ਸਾਰਾ ਸਾਹਿਤ ਫ਼ਾਰਸੀ ਲਿਪੀ ਵਿਚ ਲਿਖਿਆ ਗਿਆ ਹੈ ਪਰ ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਫ਼ਾਰਸੀ ਲਿਪੀ ਵਿਚ ਮਿਲਦੇ ਸਾਹਿਤ ਨੂੰ ਪੜ੍ਹਨ ਵਿਚ ਬਹੁਤ ਕਸ਼ਟ ਹੁੰਦਾ ਹੈ। ਉਹ ਤਾਂ ਮੁਸਲਮਾਨ ਲੇਖਕਾਂ ਦੀ ਪੰਜਾਬੀ ਬੋਲੀ ਲਈ ਉਪਯੁਕਤ ਲਿਪੀ ਬਾਰੇ ਗ਼ੈਰ-ਜਾਣਕਾਰੀ ਦਾ ਸਬੂਤ ਹੈ, ਉਂਞ ਵੀ ਫ਼ਾਰਸੀ ਵਿਚ ਅੱਖਰਾਂ ਦੀ ਸੰਧੀ ਬਾਰੇ ਅਲਪ ਗਿਆਨ ਸ਼ੁਧ ਭਾਸ਼ਾ ਪੜ੍ਹਨ ਵਿਚ ਰੁਕਾਵਟ ਪਾਉਂਦਾ ਹੈ।

ਜੇ ਇਤਿਹਾਸ ਵਿਚ ਕੋਈ ਅਢੁਕਵੀਂ ਲਿਪੀ ਕਿਸੇ ਭਾਸ਼ਾ ਲਈ ਵਰਤੀ ਗਈ ਹੈ ਤਾਂ ਇਸ ਦਾ ਅਰਥ ਇਹ ਨਹੀਂ ਕਿ ਉਹ ਗ਼ੈਰ ਲਿਪੀ ਉਸ ਬੋਲੀ ਲਈ ਢੁਕਵੀਂ ਹੈ। ਇਤਿਹਾਸ ਗਵਾਹ ਹੈ ਕਿ ਹਿੰਦੀ ਅਤੇ ਬ੍ਰਿਜ ਭਾਸ਼ਾ ਦਾ ਢੇਰ ਸਾਰਾ ਸਾਹਿਤ ਗੁਰਮੁਖੀ ਲਿਪੀ ਵਿਚ ਮਿਲਦਾ ਹੈ (ਇਸੇ ਵਿਸ਼ੇ ਤੇ ਡਾ. ਹਰਭਜਨ ਸਿੰਘ ਨੇ ph.D. ਪ੍ਰਾਪਤ ਕੀਤੀ ਹੈ) ਕੀ ਹਿੰਦੀ ਲਈ ਗੁਰਮੁਖੀ ਲਿਪੀ ਉਪਯੁਕਤ ਆਖੀ ਜਾ ਸਕਦੀ ਹੈ ? ਬਿਲਕੁਲ ਨਹੀਂ, ਭਾਰਤ ਵਿਚ ਹਿੰਦੀ ਦੇ ਅਨਿਨ ਭਗਤ ਹਰੇਕ ਚੀਜ਼ ਦੇ ਭਾਰਤੀਕਰਣ ਬਾਰੇ ਗ਼ਲਤ ਰਵੱਈਆ ਅਪਣਾਈ ਬੈਠੇ ਹਨ। ਉਨ੍ਹਾਂ ਨੂੰ ਤਾਂ ਸਗੋਂ ਮਾਣ ਹੋਣਾ ਚਾਹੀਦਾ ਹੈ ਕਿ ਭਾਰਤ ਬਹੁ-ਗਿਣਤ ਲਿਪੀਆਂ ਅਤੇ ਬੋਲੀਆਂ ਦਾ ਦੇਸ਼ ਹੈ।

ਗੁਰਮੁਖੀ ਇਕ ਵਿਗਿਆਨਕ ਲਿਪੀ ਹੈ ਅਤੇ ਇਸ ਦਾ ਮੂਲ ਆਧਾਰ ਧੁਨੀਆਂ ਹਨ। ਹਰੇਕ ਪੰਕਤੀ ਵਿਚ ਇਕ ਪ੍ਰਕਾਰ ਦੀ ਧੁਨੀ ਦੇ ਅੱਖਰ ਹਨ। ਇਕ ਆਵਾਜ਼ ਲਈ ਇਕ ਹੀ ਅੱਖਰ ਹੈ ਅਤੇ ਇਕ ਅੱਖਰ ਕੇਵਲ ਇਕ ਆਵਾਜ਼ ਨੂੰ ਪ੍ਰਗਟਾਉਂਦਾ ਹੈ। ਹਰੇਕ ਅੱਖਰ ਦੀ ਬਣਤਰ ਵਿਚ ਆਪਣੀ ਸੁਤੰਤਰ ਹੋਂਦ ਝਲਕਦੀ ਹੈ। ਇਸ ਦੇ ਬਹੁਤੇ ਅੱਖਰ ਹੱਥ ਚੁੱਕੇ ਬਗੈਰ ਲਿਖੇ ਜਾ ਸਕਦੇ ਹਨ ਅਤੇ ਅੱਖਰਾਂ ਦੀ ਬਣਤਰ ਇੰਨੀ ਸਾਦਾ ਅਤੇ ਸਰਲ ਹੈ ਕਿ ਅਣਜਾਣ ਤੋਂ ਅਣਜਾਣ ਮਨੁੱਖ ਵੀ ਇਸ ਨੂੰ ਬਹੁਤ ਜਲਦੀ ਸਿਖ ਜਾਂ ਲਿਖ ਸਕਦਾ ਹੈ। ਹਿੰਦੀ ਵਾਂਗ ਦੋ ਵਿਅੰਜਨਾਂ ਦੇ ਇਕ ਅੱਖਰ ਨਹੀਂ ਬਣਾਏ, ਜਿਵੇਂ :

क्ष — च्छ

त्त त्त द्य आदि

ਇਸ ਤੋਂ ਪਹਿਲਾਂ ਕਿ ਅਸੀਂ ਗੁਰਮੁਖੀ ਦੀਆਂ ਤਰੁੱਟੀਆਂ ਉੱਤੇ ਕੁਝ ਚਰਚਾ ਕਰੀਏ ਸਾਨੂੰ ਗੁਰਮੁਖੀ ਦੇ ਉਪਕਾਰਾਂ ਬਾਰੇ ਵੀ ਜਾਣ ਲੈਣਾ ਚਾਹੀਦਾ ਪਹਿਲਾ ਹੈ। ਉਪਕਾਰ ਤਾਂ ਇਹ ਹੈ ਕਿ ਗੁਰਮੁਖੀ ਲਿਪੀ ਦੀ ਪੁਨਰ ਵਰਤੋਂ ਨੂੰ ਲੋਕਾਂ ਵਿਚ ਲਿਆ ਕੇ ਗੁਰੂ ਸਾਹਿਬਾਨ ਨੇ ਪੰਜਾਬੀ ਬੋਲੀ ਨੂੰ ਇਕ ਅਨੁਚਿਤ ਲਿਪੀ (ਫ਼ਾਰਸੀ) ਦੀ ਕੈਦ ਤੋਂ

ਮੁਕਤ ਕੀਤਾ, ਨਹੀਂ ਤਾਂ ਅਜੇਹਾ ਦਮਨ ਚੱਕਰ ਚਲਣਾ ਸੀ ਕਿ ਹੌਲੀ ਹੌਲੀ ਪੰਜਾਬੀ ਭਾਸ਼ਾ ਫ਼ਾਰਸੀ ਲਿਪੀ ਵਿਚ ਸਮਾਵੇਸ਼ ਹੋ ਜਾਣੀ ਸੀ।

ਸ. ਜੀ. ਬੀ. ਸਿੰਘ ਦਾ ਖਿਆਲ ਹੈ ਕਿ ਗੁਰਮੁਖੀ ਲਿਪੀ ਦੇ ਅੱਖਰਾਂ ਵਿਚੋਂ ਭਾਰਤੀ ਹਿੰਦਸਿਆਂ ਤੇ ਅੰਕਾਂ ਨੇ ਆਪਣੀ ਰੂਪ ਰੇਖਾ ਲਈ ਹੈ।

ਪ੍ਰਾਚੀਨ ਯੁਗ ਵਿਚ ਸਿਫ਼ਰ (੦) ਦੀ ਅਣਹੋਂਦ ਕਾਰਣ ਵਰਣਮਾਲਾ ਦੇ ਅੱਖਰ ਹੀ ਵੱਡੀਆਂ ਵੱਡੀਆਂ ਰਕਮਾਂ ਨੂੰ ਪ੍ਰਗਟਾਉਣ ਲਈ ਵਰਤੇ ਜਾਂਦੇ ਸਨ ਜਿਵੇਂ ਰੋਮਨ ਅੱਖਰ ਅਜ ਵੀ ਹਿੰਦਸਿਆਂ ਲਈ ਵਰਤੇ ਜਾਂਦੇ ਹਨ।

ਇਸੇ ਤਰ੍ਹਾਂ ਭਾਰਤ ਵਿੱਚ ਵੀ ਅੱਖਰਾਂ ਨੂੰ ਹਿੰਦਸਿਆਂ ਲਈ ਲਿਖਿਆ ਜਾਂਦਾ ਸੀ ਖਾਸ ਕਰਕੇ ਜੋਤਿਸ਼ ਦੀਆਂ ਪੁਸਤਕਾਂ ਵਿਚ ਤਾਂ ਕੁਝ ਅੱਖਰਾਂ ਸ਼ਬਦ ਬਣਾ ਕੇ ਉਨ੍ਹਾਂ ਨੂੰ ਕੁਝ ਅੰਕਾਂ ਲਈ ਵਰਤਿਆ ਜਾਂਦਾ ਸੀ, ਜਿਵੇਂ :

੪੦੦ ੩੦ ੫

ਇਹ ਰਿਵਾਜ ਭਾਰਤ ਵਿਚ ਛੇਵੀਂ ਈਸਵੀ ਸਦੀ ਵਿੱਚ ਪ੍ਰਚਲਿਤ ਸੀ, ਪੁਰਾਣੀਆਂ ਪੁਸਤਕਾਂ ਵਿਚ ਇਕਾਈਆਂ ਖੱਬੇ ਪਾਸੇ ਰਖੀਆਂ ਜਾਂਦੀਆਂ ਹਨ, ਜਿਵੇਂ ਕਿ 592 ਨੂੰ ਇੰਵ ਲਿਖਦੇ ਸਨ 295 ਕਿਉਂਕਿ ਹਾਲੇ ਸਿਫ਼ਰ (੦) ਅਰਥਾਤ ਸੁਨਯ ਦੀ ਕਾਢ ਨਹੀਂ ਸੀ ਕਢੀ ਗਈ ਇਸ ਲਈ ਵਡੀਆਂ ਰਕਮਾਂ ਬੜੀ ਮੁਸ਼ਕਲ ਨਾਲ ਹੀ ਲਿਖੀਆਂ ਜਾ ਸਕਦੀਆਂ ਸਨ ਅਤੇ ਸ਼ਬਦ ਅੱਖਰਾਂ ਦਾ ਕੰਮ ਦੇਂਦੇ ਸਨ ਜਿਵੇਂ ਤਿੰਨ ਲਈ ਗੁਣ, ਕਾਲ, ਲੋਕ, ਭਵਨ, ਆਦਿ ਚਾਰ ਲਈ ਵੇਦ, ਆਸ਼ਰਮ, ਵਰਣ ਯੁਗ ਆਦਿ।

ਪੰਜ ਲਈ ਪਾਂਡਵ, ਤਤ੍ਵ, ਇੰਦਰੇ ਆਦਿਕ !

ਛੇ ਵਾਸਤੇ ਖੱਟ, ਰੱਸ, ਦਰਸ਼ਨ, ਆਦਿਕ ਇਹ ਕੇਵਲ ਜੋਤਸ਼ ਦੀਆਂ ਪੁਸਤਕਾਂ ਵਿਚ ਵਰਤੇ ਜਾਂਦੇ ਸਨ। ਅੱਜ ਕਲ ਵੀ ਗੁਪਤ ਗੱਲਾਂ ਲਿਖਣ ਲਈ ਇਨ੍ਹਾਂ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸ਼ਬਦਾਂ ਤੋਂ ਬਾਅਦ ਜਦੋਂ ਅੱਖਰ ਅੰਕ ਅਰਥਾਤ ਹਿੰਦਸੇ ਦਾ ਕੰਮ ਦੇਣ ਲਗੇ ਤਾਂ ਭਾਰਤੀ ਅੰਕਾਂ ਦੀ ਬਣਤਰ ਗੁਰਮੁਖੀ ਤੇ ਇਸ ਇਲਾਕੇ ਵਿਚ ਗੁਰਮੁਖੀ ਤੋਂ ਪਹਿਲਾਂ ਗੁਰਮੁਖੀ ਦੇ ਪ੍ਰਥਮ ਰੂਪ ਵਿਚ ਵਰਤੀ ਜਾਂਦੀ ਲਿਪੀ ਦੇ ਅੱਖਰਾਂ ਨਾਲ ਸਭ ਤੋਂ ਵਧੇਰੇ ਮਿਲਦੀ ਜੁਲਦੀ ਹੈ। ਪਹਿਲਾਂ ਇਸ ਪ੍ਰਣਾਲੀ ਨੂੰ ਸਮਝਣ ਲਈ ਹੇਠ ਲਿਖੀ ਤਾਲਿਕਾ ਵੇਖੋ :

| ੧ | ੨ | ੩ | ੪ | ੫ | ੬ | ੭ | ੮ | ੯ | ੦ |
|---|---|---|---|---|---|---|---|---|---|
| ਕ | ਖ | ਗ | ਘ | ਙ | ਚ | ਛ | ਜ | ਝ | ਞ |
| ਟ | ਠ | ਡ | ਢ | ਣ | ਤ | ਥ | ਦ | ਧ | ਨ |
| ਪ | ਫ | ਬ | ਭ | ਮ | — | — | — | — | — |
| ਯ | ਰ | ਲ | ਵ | ਸ਼ | ਖ | ਸ | ਹ | ਙ | ੜ |

ਗੁਰਮੁਖੀ ਲਿਪੀ ਦੀ ਉਤਪਤੀ ਤੇ ਵਿਕਾਸ, ਜੀ. ਬੀ ਸਿੰਘ, ਪੰਨਾ 129

ਅਸੀਂ ਹੁਣ ਬਾਹਰਲੇ ਮੁਲਕਾਂ ਵਿਚ ਪੈਦਾ ਹੋ ਰਹੇ ਵਿਗਿਆਨ ਅਨੁਸਾਰ **terminology**, ਪਾਰਿਭਾਸ਼ਿਕ ਸ਼ਬਦਾਵਲੀ ਨੂੰ ਅਪਣਾ ਰਹੇ ਹਾਂ ਤਾਂ ਉਹ ਸ਼ਬਦ ਗੁਰਮੁਖੀ ਵਿੱਚ ਲਿਖਣੇ ਖਾਸੇ ਔਖੇ ਹੋ ਜਾਂਦੇ ਹਨ।

ਅੱਜ ਸੰਸਾਰ ਸੰਖੇਪਤਾ ਤੇ ਸੰਯਮ ਵਲ ਤੁਰ ਪਿਆ ਹੈ ਪਰ ਗੁਰਮੁਖੀ ਵਿਚ ਕਈ ਅੱਖਰ ਵਾਧੂ ਜਾਪਦੇ ਹਨ। ਜਿਵੇਂ ਙ. ਞ. ਇਨ੍ਹਾਂ ਸ਼ਬਦਾਂ ਦੀ ਬਹੁਤੀ ਲੋੜ ਨਹੀਂ ਪੈਂਦੀ, ਨ ਤੇ ਣ ਵਿਚੋਂ ਵੀ ਇਕ ਅੱਖਰ ਘਟਾਇਆ ਜਾ ਸਕਦਾ ਹੈ। ਰੋਮਨ ਲਿਪੀ ਵਿਚ ਕੇਵਲ ਪੰਜ (vowels) ਵਾਵਲ ਹਨ ਪਰ ਸਾਡੀ ਲਿਪੀ ਵਿਚ ਵਰਣ ਅਤੇ ਸੁਰਾਂ ਦਾ ਖਾਸਾ ਖਿਲੇਰਾ ਹੈ ਇਹੀ ਕਾਰਣ ਹੈ ਕਿ ਗੁਰਮੁਖੀ ਟਾਈਪ ਦੀਆਂ ਮਸ਼ੀਨਾਂ ਤੇ ਕੰਮ ਕਰਨ ਵਾਲੇ ਨਾਲੋਂ ਅੰਗਰੇਜ਼ੀ ਦੇ ਟਾਈਪ ਕਰਨ ਵਾਲੇ ਨਾਲੋਂ ਰਫਤਾਰ ਕਿਤੇ ਘੱਟ ਹੁੰਦੀ ਹੈ। ਅਸਾਂ ਫ਼ਾਰਸੀ ਭਾਸ਼ਾ ਵਿਚੋਂ ਅਣਗਿਣਤ ਸ਼ਬਦ ਲਏ ਹਨ ਪਰ ਉਨ੍ਹਾਂ ਦੇ ਉਚਾਰਣਾਂ ਦਾ ਕੋਮਲ ਭੇਦ ਸਾਡੇ ਪਾਸ ਨਹੀਂ ਹੈ। ਇਹੋ ਕਾਰਣ ਹੈ ਕਿ ਗ਼ਜ਼ਲ غزل ਵਰਗੇ ਕੋਮਲ ਸ਼ਬਦਾਂ ਨੂੰ ਪੰਜਾਬੀ ਵਿਚ ਗਜਲ ਆਖ ਦੇਂਦੇ

ਹਨ; ਇਸੇ ਤਰ੍ਹਾਂ ਸੈਂਕੜੇ ਸ਼ਬਦਾਂ ਦੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ।

ਅਸਾਂ ਪੰਜਾਬੀ ਵਾਲਿਆਂ ਨੇ ਫ਼ਾਰਸੀ ਦੇ ਹਜ਼ਾਰਾਂ ਸ਼ਬਦ ਲਏ ਹਨ ਪਰ ਉਨ੍ਹਾਂ ਦੀ ਲਿਖੀ ਸੰਯਮ ਪ੍ਰਣਾਲੀ ਨੂੰ ਨਹੀਂ ਅਪਣਾਇਆ। ਇਸ ਮਸਲੇ ਵਿਚੋਂ ਫ਼ਾਰਸੀ ਲਿਪੀ ਵਾਲੇ ਦੁਨੀਆ ਦੀਆਂ ਕਈ ਲਿਪੀਆਂ ਨਾਲੋਂ ਅੱਗੇ ਲੰਘ ਗਏ ਹਨ। ਉਹ ਅੱਖਰਾਂ ਦੇ ਮੁਢਲੇ ਜਾ ਉਤਲੇ ਚਿੰਨ੍ਹ ਲੈ ਕੇ ਅਜਿਹਾ ਸੰਖਿਪਤ ਸ਼ਬਦ ਬਣਾ ਦੇਂਦੇ ਹਨ ਕਿ ਗੁਰਮੁਖੀ ਦੀ ਦੋ ਸਫ਼ਿਆਂ ਦੀ ਇਬਾਰਤ ਫ਼ਾਰਸੀ ਦੇ ਇਕ ਸਫ਼ੇ ਵਿਚ ਹੀ ਲਿਖੀ ਜਾ ਸਕਦੀ ਹੈ, ਮਿਸਾਲ ਦੇ ਤੌਰ ਤੇ ਇਕ ਸ਼ਬਦ, ਕੁਲਬੀਰ, ਇਸ ਵਿਚ ਪੰਜ ਵਰਣ ਹਨ :

کُلبیر

ک ل ب ی ر

ਜੇ ਅਸੀਂ ਇਸ ਸ਼ਬਦ ਨੂੰ ਭਾਰਤੀ ਲਿਪੀ-ਮਾਲਾ ਵਾਂਗ ਲਿਖੀਏ ਤਾਂ ਇਹ ਕਾਫ਼ੀ ਜਗ੍ਹਾ ਘੇਰਦਾ ਹੈ ਤੇ ਵਕਤ ਵੀ ਕਾਫ਼ੀ ਜ਼ਿਆਦਾ ਲਗਦਾ ਹੈ। ਇਸ ਸੰਧ ਬਾਰੇ ਗੁਰਮੁਖੀ ਅਤੇ ਦੇਵਨਾਗਰੀ ਦੇ ਵਿਦਵਾਨਾਂ ਨੂੰ ਵਿਚਾਰ ਕਰਨੀ ਚਾਹੀਦੀ ਹੈ।

ਨਵੀਂ ਵਿਗਿਆਨ-ਪ੍ਰਾਪਤੀ ਅਤੇ ਗਿਆਨ ਧਾਰਾਵਾਂ ਦੇ ਸ਼ਬਦਾਂ ਨੂੰ ਲਿਖਣ ਸਮੇਂ ਔਕੜ ਪੇਸ਼ ਆਉਂਦੀ ਹੈ।

ਨੋਟ : ਲਿਪੀ ਦੇ ਲੇਖਾਂ ਵਿਚ ਆਈਆਂ ਤਾਲਿਕਾਵਾਂ ਅਤੇ ਹੋਰ ਉਦਾਹਰਣਾਂ ਲਈ ਲੇਖਕ ਡਾ. ਗੌਰੀ ਸ਼ੰਕਰ ਓਝਾ ਤੇ ਸ. ਜੀ. ਬੀ. ਸਿੰਘ ਦਾ ਰਿਣੀ ਹੈ।